# ਸਿਰਜਣਾ

ਅਕਤੂਬਰ-ਦਸੰਬਰ 2008 (ਅੰਕ 150)

**October- December 2008**

ਸੰਪਾਦਕ: ਰਘਬੀਰ ਸਿੰਘ

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: ______________________

ਪਤਾ –Address: ______________________
1728, ਸੈਕਟਰ 43-ਬੀ, ਚੰਡੀਗੜ੍ਹ - 160022

1728, Sector 43-B, Chandigarh - 160022 India

ਤਾਰੀਕ –Date: 25-10-2014

# ਸਿਰਜਣਾ

150

ਅਕਤੂਬਰ-ਦਸੰਬਰ 2008

ਸੰਪਾਦਕ : **ਰਘਬੀਰ ਸਿੰਘ**
Editor : **Raghbir Singh**

*

ਪਤਾ

*1728, ਸੈਕਟਰ 43-ਬੀ,*
*ਚੰਡੀਗੜ੍ਹ - 160 022*
**ਫੋਨ** : *+91-172-2601693*

*

**SIRJANA**
*1728, Sector 43-B,*
*Chandigarh-160 022*
*INDIA*
*Phone : +91-172-2601693*
*E-mail :*
*raghbirsingh_chd@dataone.in*
*raghbirssirjana@yahoo.com*

*

SIRJANA is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966

## ਇਸ ਅੰਕ ਵਿਚ

ਰਘਬੀਰ ਸਿੰਘ/ ਸੰਪਾਦਕੀ / ਪੰਜਾਬੀ ਭਾਸ਼ਾ ਕਾਨੂੰਨ ਤੋਂ ਮਗਰੋਂ/ 1
ਜਗਜੀਤ ਬਰਾੜ/ ਚਾਰ ਕਵਿਤਾਵਾਂ/ 5
ਹਰਸਿਮਰਨ ਸਿੰਘ ਰੰਧਾਵਾ/ਤਿੰਨ ਕਵਿਤਾਵਾਂ/8
ਅਖਲਾਕ ਆਤਿਫ਼/ਦੋ ਨਜ਼ਮਾਂ/10
ਕੁਲਜੀਤ ਕੌਰ ਗ਼ਜ਼ਲ/ ਗ਼ਜ਼ਲ/10
ਗੁਰਮੀਤ ਖੋਖਰ/ ਗ਼ਜ਼ਲ/11
ਮਹਿੰਦਰ ਸਾਥੀ/ਗ਼ਜ਼ਲ/ 11
ਸੰਦੀਪ/ਦੋ ਗ਼ਜ਼ਲਾਂ/ 12
ਹਰੀ ਸਿੰਘ ਮੋਹੀ/ ਗ਼ਜ਼ਲ/ 1·3
ਰਵਿੰਦਰ ਰਵੀ/ਛੇ ਕਵਿਤਾਵਾਂ/14
ਤਲਵਿੰਦਰ ਸਿੰਘ / ਕਹਾਣੀ/ਤ੍ਰਿਝਣ /17
ਲਾਲ ਸਿੰਘ/ਕਹਾਣੀ/ਅਕਾਲਗੜ੍ਹ/29
ਗੁਰਦੇਵ ਸਿੰਘ ਰੁਪਾਣਾ/ਕਹਾਣੀ/ਟਲਵਾ ਟਲਵੀ/47
ਸੁਰਜੀਤ ਹਾਂਸ/ਰਿਵਿਊ ਨਿਬੰਧ/ ਵਿਸ਼ਵਕ੍ਰਿਸ਼ੀ ਦਾ ਇਤਿਹਾਸ/62
ਗੁਲਜ਼ਾਰ ਸਿੰਘ ਸੰਧੂ/ਰੇਖਾ ਚਿਤਰ/ਕਰਤਾਰ ਸਿੰਘ ਦੁੱਗਲ/69
ਚੰਦਰ ਮੋਹਨ/ਰਿਵਿਊ ਨਿੰਬਧ/ਨਾਬਰਾਂ ਦੀ ਆਵਾਜ਼: ਮਦਨ ਵੀਰਾ/75
ਰਘਬੀਰ ਸਿੰਘ/ਰਿਵਿਊ/ਨਿੱਕੇ ਨਿੱਕੇ ਯੁੱਧ/82, ਧਰਤੀ ਹੋਰ ਪਰੇ.../85
ਰਮਨ/ਰਿਵਿਊ/ਅੰਮ੍ਰਿਤਾ ਸ਼ੇਰਗਿੱਲ: ਜੀਵਨ ਤੇ ਕਲਾ/88
ਰਾਜਵੰਤ ਕੌਰ/ਰਿਵਿਊ/ਮੋਚੀ ਦਾ ਪੁੱਤ/91

ਟਾਈਟਲ ਚਿੱਤਰ : **ਦੇਵ** ਟਾਈਪ-ਸੈਟਿੰਗ : **ਰਾਜਪ੍ਰੀਤ ਸਿੰਘ**

ਚੰਦਾ-ਦਸ ਅੰਕ : ਦੇਸ : 250 ਰੁਪਏ, ਵਾਰਸ਼ਿਕ : 100 ਰੁਪਏ
ਵਿਦੇਸ਼-ਹਵਾਈ ਡਾਕ ਰਾਹੀਂ : ਦਸ ਅੰਕ: 25 ਪੌਂਡ, 50 ਡਾਲਰ,ਵਾਰਸ਼ਿਕ:10 ਪੌਂਡ, 20 ਡਾਲਰ



## *ਪੰਜਾਬੀ ਭਾਸ਼ਾ ਕਾਨੂੰਨ ਤੋਂ ਮਗਰੋਂ*

*ਪੰਜਾਬ ਵਿਧਾਨ ਸਭਾ ਨੇ ਪ੍ਰਾਂਤ ਵਿਚ ਪ੍ਰਸ਼ਾਸਨ ਅਤੇ ਸਿੱਖਿਆ ਦੇ ਖੇਤਰ ਵਿਚ ਪੰਜਾਬੀ ਭਾਸ਼ਾ ਲਾਗੂ ਕਰਨ ਦਾ ਕਾਨੂੰਨ ਮੁੜ ਪਾਸ ਕਰ ਦਿੱਤਾ ਹੈ। ਵੈਸੇ ਚਾਰ ਦਹਾਕੇ ਪਹਿਲਾਂ ਹੀ ਪੰਜਾਬੀ ਨੂੰ ਰਾਜਕੀ ਜ਼ੁਬਾਨ ਐਲਾਨਿਆ ਜਾ ਚੁੱਕਾ ਸੀ ਅਤੇ ਜੇ ਸ਼ਾਸਨ ਚਲਾਉਣ ਵਾਲੇ ਲੋਕਾਂ ਦੀ ਇੱਛਾ ਹੁੰਦੀ ਤਾਂ ਹੁਣ ਦੁਬਾਰਾ ਇਸ ਭਾਵ ਦਾ ਕਾਨੂੰਨ ਪਾਸ ਕਰਨ ਦੀ ਲੋੜ ਹੀ ਨਾਹੀਂ ਸੀ ਪੈਣੀ। ਪਰ ਏਨੇ ਵਰ੍ਹਿਆਂ ਤਕ ਨੌਕਰਸ਼ਾਹੀ ਤੇ ਪੁਲੀਟੀਕਲ ਲੀਡਰਸ਼ਿਪ ਨੇ ਇਸ ਪਾਸੇ ਰਤਾ ਵੀ ਗੰਭੀਰਤਾ ਨਹੀਂ ਵਿਖਾਈ। ਪੰਜਾਬੀ ਲੋਕਾਂ ਵਿਚ ਵੀ ਲੇਖਕਾਂ ਅਤੇ ਬੁੱਧੀਜੀਵੀਆਂ ਦਾ ਇਕ ਛੋਟਾ ਜਿਹਾ ਵਰਗ ਹੀ ਸੀ ਜਿਸਨੇ ਪੰਜਾਬ ਦੇ ਸਮਾਜ-ਸਭਿਆਚਾਰ ਨਾਲ ਜੁੜੇ ਇਸ ਬਹੁਤ ਹੀ ਅਹਿਮ ਸਵਾਲ ਉੱਤੇ ਲਗਾਤਰ ਆਵਾਜ਼ ਬੁਲੰਦ ਕੀਤੀ ਅਤੇ ਸਮੇਂ ਸਮੇਂ ਆਈਆਂ ਵੱਖ ਵੱਖ ਰੰਗਾਂ ਦੀਆਂ ਸਰਕਾਰਾਂ ਉੱਤੇ ਜ਼ੋਰ ਪਾਇਆ ਕਿ ਉਹ ਆਪਣੇ ਹੀ ਬਣਾਏ ਹੋਏ ਕਾਨੂੰਨ ਅਨੁਸਾਰ ਪੰਜਾਬੀ ਦੀ ਵਰਤੋਂ ਨੂੰ ਅਮਲ ਵਿਚ ਲਿਆਉਣ। ਖੈਰ ਹੁਣ ਪੰਜਾਬੀ ਨੂੰ ਲਾਗੂ ਕਰਨ ਦਾ ਬਿੱਲ ਸਰਬ ਸੰਮਤੀ ਨਾਲ ਪਾਸ ਹੋ ਜਾਣ ਪਿੱਛੋਂ ਕਾਨੂੰਨ ਦੀ ਸ਼ਕਲ ਧਾਰਨ ਕਰ ਗਿਆ ਹੈ। ਇਸ ਅਨੁਸਾਰ ਪੰਜਾਬ ਦੇ ਸਰਕਾਰੀ ਕੰਮ-ਕਾਜ ਵਿਚ ਹਰ ਪੱਧਰ ਉੱਤੇ ਪੰਜਾਬੀ ਦੀ ਵਰਤੋਂ ਕਰਨਾ ਲਾਜ਼ਮੀ ਹੋ ਗਿਆ ਹੈ ਅਤੇ, ਸਰਕਾਰੀ ਜਾਂ ਗੈਰ ਸਰਕਾਰੀ, ਪੰਜਾਬ ਦੇ ਸਭਨਾਂ ਸਕੂਲਾਂ ਵਿਚ ਪੰਜਾਬੀ ਦੀ ਪੜ੍ਹਾਈ ਕਰਾਉਣਾ ਲਾਜ਼ਮੀ ਹੋ ਗਿਆ ਹੈ। ਭਾਵੇਂ ਬਹੁਤ ਦੇਰ ਨਾਲ ਹੀ, ਸਰਕਾਰ ਚਲਾਉਣ ਦੇ ਜ਼ਿੰਮੇਵਾਰ ਲੋਕਾਂ ਵੱਲੋਂ ਚੁੱਕੇ ਗਏ ਇਸ ਕਦਮ ਦਾ ਸੁਆਗਤ ਕਰਨਾ ਬਣਦਾ ਹੈ। ਨਿੱਜੀ ਪੱਧਰ ਉੱਤੇ ਵੀ ਅਤੇ ਜੱਥੇਬੰਦਕ ਪੱਧਰ ਉੱਤੇ ਵੀ ਲੇਖਕ ਅਤੇ ਬੁੱਧੀਜੀਵੀ, ਜਿੰਨ੍ਹਾਂ ਨੇ ਇਸ ਸਵਾਲ ਨੂੰ ਹਮੇਸ਼ਾ ਆਪਣੇ ਏਜੰਡੇ ਉੱਤੇ ਰੱਖਿਆ,ਆਪਣੇ ਸੰਘਰਸ਼ ਦੀ ਸਫਲਤਾ ਉੱਤੇ ਵਧਾਈ ਦੇ ਹੱਕਦਾਰ ਹਨ।*

*ਅਵੱਸ਼ ਹੀ ਇਹ ਸਾਰਾ ਘਟਨਾ-ਕ੍ਰਮ ਦੁਰਸਤ ਸੇਧ ਵਿਚ ਵਾਪਰਿਆ ਹੈ। ਪਰ ਕੀ ਏਨੇ ਨਾਲ ਹੀ ਪੰਜਾਬੀ ਭਾਸ਼ਾ ਨੂੰ ਇਸਦਾ ਬਣਦਾ ਮਾਣ ਸਨਮਾਨ ਦੁਆਉਣ ਦੀ ਗੱਲ ਮੁੱਕ ਜਾਂਦੀ ਹੈ- ਇਹ ਬਹੁਤ ਗੰਭੀਰਤਾ ਨਾਲ ਸੋਚਣ ਵਾਲਾ ਮਸਲਾ ਹੈ। ਕਿਉਂਕਿ ਇਹ ਮਸਲਾ ਏਨਾ ਸਰਲ ਨਹੀਂ ਜਿੰਨਾ ਇਹ ਵੇਖਣ ਨੂੰ ਲਗਦਾ ਹੈ ,ਜਾਂ ਸਿੱਧੜ ਜਿਹੇ ਰੂਪ ਵਿਚ ਸਮਝ ਲਿਆ ਜਾਂਦਾ ਹੈ। ਇਸ ਮਸਲੇ ਦੇ ਕਿੰਨੇ ਹੀ ਪਾਸਾਰ ਹਨ-ਬਹੁਤ ਹੀ ਗਹਿਰ ਗੰਭੀਰ ਪਾਸਾਰ। ਜੇ ਇਸ ਤਰ੍ਹਾਂ ਨਾ ਹੁੰਦਾ ਤਾਂ ਪੰਜਾਬੀ ਭਾਸ਼ਾ ਦੇ ਨਾਂ ਉੱਤੇ ਬਣੇ ਪ੍ਰਾਂਤ ਵਿਚ ਇਹ ਸਵਾਲ ਖੜ੍ਹਾ ਹੀ ਨਹੀਂ ਸੀ ਹੋਣਾ ਚਾਹੀਦਾ ਕਿ ਆਮ ਸਮਝ ਅਨੁਸਾਰ ਅਤੇ ਕਾਨੂੰਨ ਅਨੁਸਾਰ 'ਪੰਜਾਬੀ ਸੂਬੇ' ਦੀ ਜ਼ੁਬਾਨ ਪੰਜਾਬੀ ਤੋਂ ਬਿਨਾਂ ਕੋਈ ਹੋਰ ਹੋ ਵੀ ਸਕਦੀ ਹੈ? ਨਾ ਸਿਰਫ ਇਸ ਸਾਫ ਸਪਸ਼ਟ ਤੱਥ ਉੱਤੇ ਅਮਲ ਵਿਚ ਸਰਕਾਰੀ ਪ੍ਰਵਾਨਗੀ ਦੀ ਮੁਹਰ ਨਹੀਂ ਲੱਗੀ, ਸਗੋਂ ਪਿਛਲੇ ਸਾਲਾਂ ਵਿਚ ਪੰਜਾਬੀ ਤੋਂ ਬੇਮੁਖਤਾ ਦਾ ਵਰਤਾਰਾ ਗੰਭੀਰ ਤੋਂ ਹੋਰ ਗੰਭੀਰ ਹੁੰਦਾ ਗਿਆ। ਇਸ ਪ੍ਰਸ਼ਨ ਦੇ ਇਤਿਹਾਸਕ,ਫਿਰਕੂ,ਜਮਾਤੀ ਤੇ ਸਭਿਆਚਾਰਕ ਪਹਿਲੂਆਂ ਬਾਰੇ ਲਗਾਤਾਰ ਗੱਲ ਚਲਦੀ ਰਹੀ ਹੈ ਜਿਸ ਵਿਚ ਅਚੇਤ ਸੁਚੇਤ ਗੁੰਮਰਾਹ ਹੋ ਕੇ ਆਮ ਲੋਕ ਵੀ ਹਿੱਸੇਦਾਰ ਬਣਦੇ ਰਹੇ ਹਨ। ਵੇਖਣ ਵਲੀ ਗੱਲ ਇਹ ਹੋਵੇਗੀ ਕਿ ਪੰਜਾਬੀ ਭਾਸ਼ਾ ਨੂੰ ਸਹੀ ਅਰਥਾਂ ਵਿਚ ਸਰਕਾਰੀ ਤੇ ਲੋਕ ਪ੍ਰਵਾਨਗੀ ਦੁਆਉਣ ਦੇ ਮਾਮਲੇ ਵਿਚ ਉਲਝੀ ਹੋਈ ਤਾਣੀ ਅਮਲੀ ਤੌਰ 'ਤੇ ਕਿੰਨੀ ਕੁ ਸੁਲਝਦੀ ਹੈ।*

*ਕਾਨੂੰਨ ਦੇ ਪਾਸ ਹੋਣ ਦੇ ਕੁਝ ਹੀ ਦਿਨਾਂ ਪਿੱਛੋਂ ਇਕ ਚੰਗੀ ਖਬਰ ਆਈ ਹੈ ਜਿਸਦਾ ਮਹੱਤਵ ਸਿਰਫ ਸੰਕੇਤਕ ਨਾ ਰਹਿਕੇ ਬਹੁਤ ਸਾਰਥਕ ਹੋ ਸਕਦਾ ਹੈ। ਇਹ ਖਬਰ ਹੈ ਕਿ ਪੰਜਾਬ ਦੇ ਮੁਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਦੇ ਦਫਤਰ ਨੇ ਕਿੰਨੀਆਂ ਹੀ ਫਾਈਲਾਂ ਬਿਨਾਂ ਵਾਚੇ ਇਸ ਆਧਾਰ 'ਤੇ ਵਾਪਸ ਕਰ ਦਿੱਤੀਆਂ ਹਨ ਕਿ ਇਹਨਾਂ ਉੱਤੇ ਨਵੇਂ ਕਾਨੂੰਨ ਅਨੁਸਾਰ ਨੋਟਿੰਗ ਪੰਜਾਬੀ ਵਿਚ ਨਹੀਂ। ਮੁਖ ਮੰਤਰੀ ਵੱਲੋਂ ਮੋੜੀਆਂ ਜਾਣ ਵਾਲੀਆਂ ਇਹਨਾਂ ਫਾਈਲਾਂ ਵਿਚ ਰਾਜ ਸਰਕਾਰ ਦੇ*

ਚੀਫ ਸੈਟਰੀ ਵੱਲੋਂ ਆਈਆਂ ਫਾਈਲਾਂ ਵੀ ਸ਼ਾਮਲ ਸਨ। ਉਚ ਅਫਸਰਾਂ ਵੱਲੋਂ ਭੇਜੀਆਂ ਫਾਈਲਾਂ ਦਾ ਇਸ ਤਰ੍ਹਾਂ ਮੁੜਨਾ ਇਸ ਭਾਵ ਦਾ ਸੰਕੇਤ ਦਿੰਦਾ ਹੈ ਕਿ ਹੁਣ ਰਾਜ ਸਰਕਾਰ ਦਾ ਮੁਖੀ ਪੰਜਾਬੀ ਲਾਗੂ ਕਰਨ ਬਾਰੇ ਗੰਭੀਰ ਹੈ। ਅਤੇ ਜੇ ਉਹ ਇਸ ਸੰਬੰਧ ਵਿਚ ਗੰਭੀਰ ਹੈ ਤਾਂ ਉਸਦੇ ਸਹਿਯੋਗੀ ਮੰਤਰੀ ਸੰਤਰੀ ਵੀ ਉਸਦੇ ਪੈਰ ਕਦਮਾਂ ਉੱਤੇ ਚੱਲਣ ਲਈ ਮਜਬੂਰ ਹੋਣਗੇ। ਇਸ ਦੇ ਨਾਲ ਹੀ ਇਕ ਅਜਿਹੀ ਖਬਰ ਵੀ ਆਈ ਹੈ ਜਿਸਦਾ ਸੰਬੰਧ ਸਰਕਾਰ ਨਾਲ ਤਾਂ ਨਹੀਂ ਸਰਕਾਰ ਚਲਾਉਣ ਵਾਲੀ ਪਾਰਟੀ ਨਾਲ ਜ਼ਰੂਰ ਹੈ। ਅਕਾਲੀ ਪਾਰਟੀ ਦੀ ਛਤਰ ਛਾਇਆ ਅਧੀਨ ਚੱਲ ਰਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਫੈਸਲਾ ਕੀਤਾ ਹੈ ਕਿ ਉਹ ਪ੍ਰਾਂਤ ਵਿਚ ਦਰਜਨਾਂ ਹੀ ਅੰਗਰੇਜ਼ੀ ਮਾਧਿਅਮ ਵਾਲੇ ਨਵੇਂ ਆਦਰਸ਼ ਜਾਂ 'ਪਬਲਿਕ' ਸਕੂਲ ਖੋਲ੍ਹੇਗੀ। ਸ਼੍ਰੋਮਣੀ ਕਮੇਟੀ ਦੇ ਇਸ ਫੈਸਲੇ ਦੀ ਖਬਰ ਉਦੋਂ ਸਾਹਮਣੇ ਆਈ ਹੈ ਜਦੋਂ ਰਾਜ ਸਰਕਾਰ ਦੀ ਇਕ ਵੱਡੀ ਸਫਲਤਾ ਵਜੋਂ ਪੰਜਾਬੀ ਨੂੰ ਲਾਗੂ ਕਰਨ ਦੇ ਫੈਸਲੇ ਦਾ ਪਰਚਾਰ ਕੀਤਾ ਜਾ ਰਿਹਾ ਹੈ।

ਇਹ ਖਬਰ ਸਾਨੂੰ ਫਿਰ ਪੰਜਾਬੀ ਲਾਗੂ ਕਰਨ ਦੇ ਮਾਮਲੇ ਦੇ ਗੁੰਝਲਦਾਰ ਵਰਤਾਰੇ ਨੂੰ ਸਮਝਣ ਅਤੇ ਇਸ ਵੱਲ ਸਹੀ ਪਹੁੰਚ ਅਪਨਾਉਣ ਬਾਰੇ ਸੋਚਣ ਲਈ ਮਜਬੂਰ ਕਰਦੀ ਹੈ। ਇਕ ਗੱਲ ਤਾਂ ਯਕੀਨਨ ਬਹੁਤ ਚੰਗੀ ਹੋ ਗਈ ਹੈ ਕਿ ਪੰਜਾਬੀ ਜ਼ੁਬਾਨ ਨੂੰ ਫਿਰਕੂ ਲੀਹਾਂ 'ਤੇ ਏਥੋਂ ਦੇ ਲੋਕਾਂ ਦੀ ਜ਼ੁਬਾਨ ਪ੍ਰਵਾਨ ਕਰਨ ਜਾਂ ਰੱਦ ਕਰਨ ਦਾ ਸਵਾਲ,ਜੋ ਪਿਛਲੀ ਸਦੀ ਵਿਚ ਇਸ ਨਾਲ ਪਲੇਗ ਵਾਂਗ ਜੁੜਿਆ ਰਿਹਾ,ਹੁਣ ਲਗਪਗ ਖਤਮ ਹੋ ਚੁੱਕਿਆ ਤੇ ਬੀਤੇ ਦੀ ਗੱਲ ਬਣ ਗਿਆ ਹੈ। ਇਸ ਫਿਰਕੂ ਵਿਗਾੜ ਨੇ ਹੀ ਸ਼ੁਰੂ ਵਿਚ ਪੰਜਾਬੀ ਭਾਸ਼ਾ ਦੇ ਦੁਖਾਂਤ ਨੂੰ ਜਨਮ ਦਿੱਤਾ ਸੀ। ਹੁਣ ਕੋਈ ਟਾਵਾਂ ਟਾਵਾਂ ਫਿਰਕੂ ਜ਼ਹਿਨੀਅਤ ਵਾਲਾ ਜਾਂ ਭੁਲਾਂਦਰੇਮਈ ਸਮਝ ਵਾਲਾ ਵਿਅਕਤੀ 'ਬੋਲੀ' ਤੇ 'ਭਾਸ਼ਾ' ਦੇ ਵਖੇਵੇਂ ਦੇ ਨਾਂ ਉੱਤੇ ਪੰਜਾਬੀ ਤੋਂ ਇਨਕਾਰੀ ਹੋਣ ਦੀ ਗ਼ਲਤੀ ਕਰੇ ਤਾਂ ਕਰੇ, ਨਹੀਂ ਆਮ ਪੱਧਰ ਉੱਤੇ ਸਭਨਾਂ ਧਾਰਮਿਕ ਆਸਥਾਵਾਂ ਵਾਲੇ ਪੰਜਾਬੀ ਲੋਕ ਇਸ ਤੱਥ ਨੂੰ ਪ੍ਰਵਾਨ ਕਰਦੇ ਹਨ ਕਿ ਉਹਨਾਂ ਦੀ ਜ਼ੁਬਾਨ ਪੰਜਾਬੀ ਹੈ। ਇਹ ਤੱਥ ਏਧਰਲੇ ਪੰਜਾਬ ਵਾਲੇ ਹਿੰਦੂ ਸਿੱਖ ਤਾਂ ਮੰਨਣ ਲੱਗੇ ਹੀ ਹਨ,ਸਰਹੱਦ ਤੋਂ ਪਾਰ ਲਹਿੰਦੇ ਪੰਜਾਬ ਦੇ ਮੁਸਲਮਾਨ ਭਰਾ ਵੀ ਇਸ ਹਕੀਕਤ ਦੇ ਰੂ-ਬ-ਰੂ ਹੋ ਗਏ ਹਨ। ਸ਼੍ਰੋਮਣੀ ਕਮੇਟੀ ਦਾ ਉਪਰੋਕਤ ਫੈਸਲਾ ਵੀ ਹੋਰ ਪ੍ਰਸੰਗ ਵਿਚ ਭਾਵੇਂ ਗ਼ਲਤ ਜਾਂ ਠੀਕ ਕੁਝ ਵੀ ਕਿਹਾ ਜਾਵੇ, ਇਸ ਤੱਥ ਨੂੰ ਚੰਗੀ ਤਰ੍ਹਾਂ ਦਰਸਾਉਂਦਾ ਹੈ ਕਿ ਸਿੱਖਾਂ ਦੀ ਧਾਰਮਿਕ ਸੰਸਥਾ ਹੁਣ ਪੰਜਾਬੀ ਜ਼ੁਬਾਨ ਦੇ ਮਸਲੇ ਨੂੰ ਆਪਣੇ ਧਰਮ ਨਾਲ ਜੋੜਕੇ ਨਹੀਂ ਵੇਖਦੀ। ਸ਼ਹਿਰਾਂ ਦੇ ਆਮ ਮਧਵਰਗੀ ਸਿੱਖ ਪਰਿਵਾਰ ਅਤੇ ਪਿੰਡਾਂ ਥਾਵਾਂ ਦੇ ਖਾਂਦੇ-ਪੀਂਦੇ ਸਿੱਖ ਹੁਣ ਪੰਜਾਬੀ ਨਾਲ ਬੱਝੇ ਹੋਏ ਨਹੀਂ। ਉਹਨਾਂ ਦੇ ਬੱਚੇ ਸਕੂਲਾਂ ਵਿਚ ਪੰਜਾਬੀ ਪੜ੍ਹਦੇ ਨਹੀਂ ਅਤੇ ਘਰ ਵਿਚ ਉਹਨਾਂ ਦੀ ਬੋਲ-ਚਾਲ ਵੀ ਹਿੰਦੀ ਜਾਂ ਅੰਗਰੇਜ਼ੀ ਕੋਈ ਵੀ ਹੋ ਸਕਦੀ ਹੈ,ਪੰਜਾਬੀ ਨਹੀਂ।

ਅਸੀਂ ਵਾਰ ਵਾਰ ਇਹ ਗੱਲ ਆਖੀ ਹੈ ਕਿ ਪੰਜਾਬ ਵਿਚ ਪੰਜਾਬੀ ਦਾ ਮਸਲਾ ਹੁਣ ਫਿਰਕੂ ਮਸਲਾ ਨਹੀਂ,ਜਮਾਤੀ ਮਸਲਾ ਹੈ। ਇਸ ਮਸਲੇ ਦੇ ਇਤਿਹਾਸਕ ਫਿਰਕੂ ਕਾਰਨਾਂ ਨੂੰ ਅਗਾਂਹ ਲਈ ਠੀਕ ਸਮਝ ਬਣਾਉਣ ਦੀ ਦ੍ਰਿਸ਼ਟੀ ਤੋਂ ਵਾਚਣਾ ਤਾਂ ਅਨੁਚਿਤ ਨਹੀਂ ,ਪਰ ਇਸ ਉੱਤੇ ਐਵੇਂ ਬੇਲੋੜਾ ਬਲ ਨਹੀਂ ਪਾਉਣਾ ਚਾਹੀਦਾ। ਪਰ ਮਸਲੇ ਦਾ ਸਮਾਜ-ਸਭਿਆਚਾਰਕ ਪਹਿਲੂ ,ਜਿਸਦਾ ਤੁਆਲਕ ਪੰਜਾਬੀ ਮਾਨਸਿਕਤਾ ਨਾਲ ਜਾ ਜੁੜਦਾ ਹੈ,ਅਵੱਸ਼ ਗਹਿਰ-ਗੰਭੀਰ ਵਿਚਾਰ ਦੀ ਮੰਗ ਕਰਦਾ ਹੈ। ਸਮਾਜ ਵਿਗਿਆਨੀ ਜਾਂ ਮਾਨਵ ਵਿਗਿਆਨੀ ਖੋਜ ਕਰਕੇ ਉਹਨਾਂ ਕਾਰਨਾਂ ਦੀ ਵਧੇਰੇ ਚੰਗੀ ਤਰ੍ਹਾਂ ਨਿਸ਼ਾਨਦਹੀ ਕਰ ਸਕਦੇ ਹਨ ਕਿ, ਬਾਕੀ ਸਭ ਕੌਮੀਅਤਾਂ ਦੇ ਉਲਟ, ਪੰਜਾਬੀ ਲੋਕ ਅਕਸਰ ਆਪਣੀ ਸਭਿਆਚਾਰਕ ਪਛਾਣ ਵਜੋਂ ਆਪਣੀ ਜ਼ੁਬਾਨ ਉੱਤੇ ਗੌਰਵ ਕਿਉਂ ਨਹੀਂ ਕਰਦੇ। ਬਹੁਤ ਹਾਲਤਾਂ ਵਿਚ ਉਹ ਆਪਣੀ ਜ਼ੁਬਾਨ ਬਾਰੇ ਹੀਣ-ਭਾਵਨਾ ਦਾ ਸ਼ਿਕਾਰ ਹੁੰਦੇ ਹਨ,ਅਤੇ ਚੰਗੀ ਤਰ੍ਹਾਂ ਬੋਲ ਸਕਣ ਜਾਂ ਨਾ,ਦੂਸਰੇ ਦੀ ਜ਼ੁਬਾਨ ਵਿਚ ਗੱਲ ਕਰਨ ਦੀ ਕੋਸ਼ਿਸ਼ ਕਰਦੇ ਹਨ। ਦੁਨੀਆਂ ਦਾ ਆਮ ਵਰਤਾਰਾ ਹੈ ਕਿ ਸਮਰੱਥਾਵਾਨ ਲੋਕਾਂ ਦੀ ਜਾਂ ਕਿਸੇ ਨਿਸ਼ਚਿਤ ਭੋਖੰਡ ਦੀ ਜ਼ੁਬਾਨ ਨੂੰ ਅਪਨਾਉਣ ਦੀ ਕੋਸ਼ਸ਼ ਕੀਤੀ ਜਾਂਦੀ ਹੈ। ਇਹ ਵਿਸ਼ੇਸ਼ਤਾ ਪੰਜਾਬੀਆਂ ਦੇ ਹਿੱਸੇ ਹੀ ਆਈ ਹੈ ਕਿ



ਉਹ ਮਾਲਕਾਂ ਤੇ ਤਾਕਤਵਰ ਲੋਕਾਂ ਨਾਲ ਤਾਂ ਉਹਨਾਂ ਦੀ ਜ਼ੁਬਾਨ ਵਿਚ ਗੱਲ ਕਰਦੇ ਹੀ ਹਨ, ਆਪਣੇ ਨੌਕਰਾਂ ਨਾਲ ਵੀ ਪੰਜਾਬੀ ਨਹੀਂ ਨੌਕਰਾਂ ਦੀ ਜ਼ੁਬਾਨ ਬੋਲਦੇ ਹਨ। ਪੰਜਾਬੀ ਜ਼ੁਬਾਨ ਉੱਤੇ ਗੌਰਵ ਦੀ ਘਾਟ ਦਾ ਇਹ ਮਸਲਾ ਉਸ ਪਿਛੋਕੜ ਵਿਚ ਹੋਰ ਵੀ ਦੁਖਾਂਤਕ ਅਚੰਭੇ ਦਾ ਕਾਰਨ ਬਣਦਾ ਹੈ ਕਿ ਲੋੜ ਪੈਣ ਉੱਤੇ ਹੋਰਨਾ ਗੱਲਾਂ ਦੇ ਨਾਲ ਪੰਜਾਬੀ ਭਾਸ਼ਾ ਵੀ ਰਾਜਨੀਤਕ ਪੱਧਰ ਉੱਤੇ ਪੰਜਾਬ ਪ੍ਰਾਂਤ ਤੇ ਪੰਜਾਬੀਆਂ ਨਾਲ ਵਿਤਕਰੇ ਦਾ ਮੁੱਦਾ ਬਣਾਈ ਜਾਂਦੀ ਹੈ। ਆਪਣੇ ਪੰਜਾਬੀ ਹੋਣ ਦਾ ਸੱਚਾ ਝੂਠਾ ਮਾਣ ਕਰਨ ਵਿਚ ਅਤੇ ਸੰਸਾਰ ਵਿਚ ਆਪਣੀ ਨਿਵੇਕਲੀ ਸ਼ਾਨ ਦਾ ,ਬਹੁਤ ਵਾਰ ਭੁਲੇਖੇ ਵਾਲਾ,ਪਰਚਾਰ ਕਰਨ ਵਿਚ ਪਿੱਛੇ ਨਾ ਰਹਿਣ ਵਾਲੇ ਪੰਜਾਬੀ ਲੋਕ ਅਕਸਰ ਪੰਜਾਬੀ ਭਾਸ਼ਾ ਤੇ ਸਾਹਿਤ ਦੇ ਮਹੱਤਵ ਨੂੰ ਜਾਨਣ ਦੇ ਪੱਖ ਤੋਂ ਅਣਜਾਣ ਹੁੰਦੇ ਹਨ। ਜਿੰਨੇ ਜ਼ੋਰ ਨਾਲ ਪੰਜਾਬੀ ਲੋਕਾਂ ਵੱਲੋਂ ਆਪਣੀ ਵਿਲੱਖਣਤਾ ਦਾ ਢੰਡੋਰਾ ਪਿੱਟਿਆ ਜਾਂਦਾ ਹੈ ਉਨੀ ਹੀ ਤੇਜ਼ੀ ਨਾਲ ਇਹ ਅਗਿਆਨਤਾ ਵਧਦੀ ਜਾਂਦੀ ਹੈ।

ਇਸ ਸਮੱਸਿਆ ਵਿਚ,ਸੰਭਵ ਹੈ,ਪੰਜਾਬੀ ਲੋਕਾਂ ਦੇ ਸਖਤ ਮਿਹਨਤ ਕਰਕੇ ਹਰ ਹੀਲੇ ਸਫਲ ਹੋਣ ਦੀ ਮਾਨਸਿਕਤਾ ਦਾ ਦਖਲ ਹੋਵੇ। ਪਦਾਰਥਕ ਤਰੱਕੀ ਲਈ ਅਤੇ ਸਫਲਤਾ ਲਈ ਹਰ ਤਰ੍ਹਾਂ ਦਾ ਜੋਖਮ ਉਠਾਉਣ ਲਈ ਤਿਆਰ ਰਹਿਣ ਵਾਲੇ ਪੰਜਾਬੀ ਲੋਕ ਜੇ ਇਸ ਪ੍ਰਕਿਰਿਆ ਵਿਚ ਆਪਣੀ ਜ਼ੁਬਾਨ ਤੋਂ ਬੇਮੁਖ ਹੋ ਜਾਂਦੇ ਹਨ ਤਾਂ ਇਹ ਉਹਨਾਂ ਨੂੰ ਆਪਣੀ ਸਫਲਤਾ ਲਈ ਤਾਰੀ ਹੋਈ ਕੋਈ ਵੱਡੀ ਕੀਮਤ ਨਹੀਂ ਜਾਪਦੀ। ਇਸ ਮਾਮਲੇ ਵਿਚ ਪੰਜਾਬੀ ਲੋਕ ਉਹਨਾਂ ਕੌਮੀਅਤਾਂ ਤੋਂ ਅਸਲੋਂ ਹੀ ਵੱਖਰੇ ਹਨ ਜੋ ਆਪਣੀ ਭਾਸ਼ਾ ਤੇ ਸਭਿਆਚਾਰਕ ਪਛਾਣ ਨੂੰ ਬਣਾਈ ਰੱਖਣ ਲਈ ਕੋਈ ਕਸਰ ਨਹੀਂ ਰਹਿਣ ਦਿੰਦੇ। ਪਦਾਰਥਕ ਸਫਲਤਾ ਵੱਲ ਅਹੁਲਣ ਦੀ ਇਸ ਮਾਨਸਿਕਤਾ ਨੇ ਹੀ ਵਾਸਤਵ ਵਿਚ ਉਸ ਸਮੱਸਿਆ ਨੂੰ ਜਨਮ ਦਿੱਤਾ ਹੈ ਜੋ ਅੱਜ ਦੇ ਪ੍ਰਸੰਗ ਵਿਚ ਪੰਜਾਬੀ ਜ਼ੁਬਾਨ ਦੀ ਅਸਲੀ ਤੇ ਵੱਡੀ ਸਮੱਸਿਆ ਬਣੀ ਹੋਈ ਹੈ। ਇਸ ਸਮੱਸਿਆ ਦਾ ਲੱਛਣ ਅਸਲੋਂ ਜਮਾਤੀ ਹੈ।

ਸਮੱਸਿਆ ਦੇ ਜਮਾਤੀ ਲੱਛਣ ਤੋਂ ਅੱਖਾਂ ਮੀਟਕੇ ਇਸ ਦਾ ਹੱਲ ਲੱਭਣ ਦਾ ਕੋਈ ਵੀ ਯਤਨ ਸਫਲ ਨਹੀਂ ਹੋਣ ਲੱਗਾ। ਇਸੇ ਲਈ ਪੰਜਾਬੀ ਨੂੰ ਪੂਰੀ ਤਰ੍ਹਾਂ ਲਾਗੂ ਕਰਨ ਲਈ ਪੰਜਾਬ ਵਿਧਾਨ ਸਭਾ ਵੱਲੋਂ ਬਣਾਏ ਗਏ ਕਾਨੂੰਨ ਅਤੇ ਸਰਕਾਰ ਵੱਲੋਂ ਇਸ ਦੀ ਸੇਧ ਵਿਚ ਚੁੱਕੇ ਜਾਣ ਵਾਲੇ ਕਦਮਾਂ ਦੀ ਸਫਲਤਾ ਬਾਰੇ ਸੰਦੇਹ ਉਭਰਦਾ ਹੈ। ਰੱਬ ਖੈਰ ਕਰੇ! ਸਾਡੇ ਇਹ ਸਾਰੇ ਸ਼ੰਕੇ ਨਿਰਮੂਲ ਸਾਬਤ ਹੋਣ, ਪਰ ਹਕੀਕਤਾਂ ਦੇ ਸਾਹਵੇਂ ਅਜਿਹੇ ਸ਼ੰਕਿਆਂ ਨੂੰ ਐਵੇਂ ਹੀ ਅਣਗੌਲਿਆਂ ਕਰਨ ਦੀ ਗੁੰਜਾਇਸ਼ ਨਹੀਂ। ਪੰਜਾਬ ਦਾ ਸਮੁੱਚਾ ਮਧ ਵਰਗ ਇਸ ਧਾਰਨਾ ਨਾਲ ਜੁੜਿਆ ਹੋਇਆ ਹੈ ਕਿ ਕਿਸੇ ਵੀ ਖੇਤਰ ਵਿਚ ਕੋਈ ਪ੍ਰਾਪਤੀ ਕਰਨ ਲਈ ਪੰਜਾਬੀ ਜ਼ੁਬਾਨ ਉਸ ਲਈ ਸਹਾਈ ਨਹੀਂ ਹੋ ਸਕਦੀ। ਦੇਸਾਂ ਪਰਦੇਸਾਂ ਵਿਚ ਹੀ ਨਹੀਂ ਖੁਦ ਆਪਣੇ ਪ੍ਰਾਂਤ ਵਿਚ ਵੀ ਸਫਲ ਹੋਣ ਲਈ ਅਤੇ ਮਾਣ ਇੱਜ਼ਤ ਹਾਸਲ ਕਰਨ ਲਈ ਕਿਸੇ ਦਾ ਪੰਜਾਬੀ ਦੀ ਬਜਾਏ ਕਿਸੇ ਹੋਰ ਜ਼ੁਬਾਨ ਦਾ ਗਿਆਤਾ ਹੋਣਾ ਵਧੇਰੇ ਲਾਹੇਵੰਦਾ ਸਮਝਿਆ ਜਾਂਦਾ ਹੈ। ਪੁਲੀਟੀਕਲ ਲੀਡਰਸ਼ਿਪ ਅਤੇ ਉਚੇਰੀ ਨੌਕਰਸ਼ਾਹੀ ਬਸਤੀਵਾਦੀ ਰਾਜ ਦੀ ਤਰਜ਼ ਉੱਤੇ ਜ਼ੁਬਾਨ ਦੀ ਪੱਧਰ ਉੱਤੇ ਆਮ ਲੋਕਾਂ ਨਾਲੋਂ ਵਖਰੇਵੇਂ ਦੇ ਆਧਾਰ ਉੱਤੇ ਆਪਣੀ ਪੁਜ਼ੀਸ਼ਨ ਨੂੰ ਸੁਰੱਖਿਅਤ ਰਖਦੀ ਰਹੀ ਹੈ। ਪੰਜਾਬ ਵਿਚ ਪਿਛਲੇ ਚਾਰ ਦਹਾਕਿਆਂ ਵਿਚ ਕਾਗਜ਼ਾਂ ਵਿਚ ਪੰਜਾਬੀ ਦੇ ਰਾਜ ਭਾਸ਼ਾ ਹੋਣ ਦੇ ਬਾਵਜੂਦ ਜੇ ਇਸਦੀ ਕੋਈ ਪੁੱਛ ਪ੍ਰਤੀਤ ਨਹੀਂ ਰਹੀ ਤਾਂ ਇਸ ਵਿਚ ਲੋਕਾਂ ਉੱਤੇ ਹਕੂਮਤ ਕਰਨ ਵਾਲੇ ਉਚੇਰੇ ਵਰਗਾਂ ਦੇ ਰਾਖਵੇਂ ਹਿਤਾਂ ਦਾ ਹੀ ਦਖਲ ਸੀ। ਹੁਣ ਇਹ ਵਰਗ ਆਪਣੇ ਜਮਾਤੀ ਹਿਤਾਂ ਨੂੰ ਬਣਾਈ ਰੱਖਣ ਲਈ ਕੀ ਕੁਝ ਨਹੀਂ ਕਰਨਗੇ,ਇਸ ਬਾਰੇ ਸਾਵਧਾਨੀ ਹੋਣੀ ਜ਼ਰੂਰੀ ਹੈ। ਬਦਕਿਸਮਤੀ ਨਾਲ ਆਮ ਲੋਕਾਂ ਨੂੰ ਭਾਸ਼ਾ ਦੇ ਮਾਮਲੇ ਵਿਚ ਜਮਾਤੀ ਹਿਤਾਂ ਦੇ ਇਸ ਮੁੱਦੇ ਦੀ ਪੂਰੀ ਸੋਝੀ ਨਹੀਂ। ਅਜਿਹੀ ਸੋਝੀ ਦੀ ਅਣਹੋਂਦ ਵਿਚ ਵਿਆਪਕ ਅੰਦੋਲਨ ਤੋਂ ਬਿਨਾਂ ਹਾਕਮ ਧਿਰਾਂ ਪਹਿਲਾਂ ਵਾਂਗ ਹੀ ਸਭ ਐਲਾਨਾਂ ਤੇ ਕਾਨੂੰਨਾਂ ਨੂੰ ਨਾਕਾਮ ਬਣਾ ਸਕਦੀਆਂ ਹਨ। ਅਤੇ ਜਿਹੜੇ ਸੁਜੱਗ ਲੋਕ,ਲੇਖਕ ਤੇ ਬੁੱਧੀਜੀਵੀ, ਇਕ ਸਭਿਆਚਾਰਕ ਮਸਲੇ ਵਜੋਂ ਪੰਜਾਬੀ ਦੀ ਵਰਤੋਂ ਤੇ ਵਿਕਾਸ ਦਾ ਮੁੱਦਾ

ਉਠਾਉਂਦੇ ਰਹੇ ਹਨ, ਕੀ ਉਹ ਵੀ ਅਮਲੀ ਰੂਪ ਵਿਚ ਆਪਣੇ ਮਧਵਰਗੀ ਜਮਾਤੀ ਹਿਤਾਂ ਨੂੰ ਲਾਂਭੇ ਰੱਖ ਸਕਦੇ ਹਨ-ਇਹ ਸਵਾਲ ਵੀ ਬਦਸਤੂਰ ਬਣਿਆ ਹੋਇਆ ਹੈ। ਹੁਣ ਤਕ ਦੇ ਤੱਥ ਗਵਾਹ ਹਨ ਕਿ ਪੰਜਾਬੀ ਭਾਸ਼ਾ ਸਾਹਿਤ ਤੇ ਸਭਿਆਚਾਰ ਦੇ ਹੱਕ ਵਿਚ ਭੁਗਤਣ ਵਾਲੇ ਇਹ ਲੋਕ ਵੀ ਅਮਲੀ ਤੌਰ 'ਤੇ ਪੰਜਾਬੀ ਭਾਸ਼ਾ ਤੋਂ ਕਿਨਾਰਾਕਸ਼ੀ ਕਰਨ ਵਿਚ ਦੂਜੇ ਸਮਰੱਥ ਤੇ ਮਧਵਰਗੀ ਲੋਕਾਂ ਤੋਂ ਕੋਈ ਜ਼ਿਆਦਾ ਵੱਖਰੇ ਨਹੀਂ ਰਹੇ। ਉਹਨਾਂ ਨੇ ਵੀ ਪੰਜਾਬੀ ਭਾਸ਼ਾ ਦੀ ਗੱਲ ਉੱਥੋਂ ਤਕ ਹੀ ਕੀਤੀ ਹੈ ਜੋ ਉਹਨਾਂ ਦੇ ਸੀਮਤ ਜਹੇ ਹਿਤਾਂ ਦੀ ਪੂਰਤੀ ਕਰਦੀ ਹੈ। ਸਰਕਾਰੀ ਗਰਾਂਟਾਂ ਦਾ ਮਿਲਣਾ ਜਾਂ ਲੇਖਕਾਂ ਲਈ ਸਰਕਾਰੀ ਇਨਾਮਾਂ ਦੀ ਰਾਸ਼ੀ ਦਾ ਵਧਾਇਆ ਜਾਣਾ, ਜਿਸ ਲਈ ਸਾਹਿਤ ਸਭਾਵਾਂ ਅਕਸਰ ਆਖਦੀਆਂ ਰਹਿੰਦੀਆਂ ਹਨ, ਪੰਜਾਬੀ ਦੇ ਵਿਕਾਸ ਦਾ ਕੋਈ ਬਦਲ ਨਹੀਂ-ਇਹ ਸਮਝਣਾ ਵੀ ਜ਼ਰੂਰੀ ਹੈ।

ਨਵੇਂ ਕਾਨੂੰਨ ਅਨੁਸਾਰ ਅਖੌਤੀ ਪਬਲਿਕ ਸਕੂਲ ਆਪਣੀ ਚਾਰ ਦੀਵਾਰੀ ਵਿਚ ਬੇਦਖਲ ਕੀਤੀ ਰੱਖੀ ਪੰਜਾਬੀ ਜ਼ੁਬਾਨ ਨੂੰ ਹੁਣ ਕਿਵੇਂ ਤੇ ਕਿਸ ਹੱਦ ਤਕ ਸਿੱਖਿਆ ਤੇ ਵਰਤੋਂ -ਵਿਹਾਰ ਵਿਚ ਲਾਗੂ ਕਰਦੇ ਹਨ- ਇਹ ਤਾਂ ਭਵਿਖ ਹੀ ਦੱਸੇਗਾ। ਪਰ ਕਾਨੂੰਨ ਦਾ ਇਹ ਪੱਖ ਨਿਸਚੇ ਹੀ ਬਹੁਤ ਮਹੱਤਵਪੂਰਨ ਹੈ। ਵੱਡੀਆਂ ਫੀਸਾਂ ਲੈਕੇ ਸਿਰਫ ਸਮਰੱਥ ਲੋਕਾਂ ਦੇ ਬੱਚਿਆਂ ਨੂੰ ਹੀ ਆਪਣੀ ਚਾਰ ਦੀਵਾਰੀ ਦੇ ਅੰਦਰ ਦਾਖਲ ਹੋਣ ਦੀ ਆਗਿਆ ਦੇਣ ਵਾਲੇ ਇਹਨਾਂ ਸਕੂਲਾਂ ਨੇ ਹੀ ਸਿੱਖਿਆ ਦੇ ਸੰਕਲਪ ਨੂੰ ਤਿੱਖੀ ਜਮਾਤੀ ਵੰਡ ਦਾ ਰੂਪ ਦੇਣ ਦੀ ਵੱਡੀ ਭੂਮਿਕਾ ਨਿਭਾਈ ਹੈ। ਕੀ ਹੁਣ ਹਕੂਮਤੀ ਵਰਗ ਇਸ ਜਮਾਤੀ ਵੰਡ ਨੂੰ ਖਤਮ ਕਰਨ ਲਈ ਸੁਹਿਰਦ ਹੋਣਗੇ-ਇਸ ਬਾਰੇ ਵੀ ਸੰਦੇਹ ਹੈ। ਸਰਕਾਰੀ ਸਕੂਲਾਂ ਵਿਚ ਜਿਵੇਂ ਸਿੱਖਿਆ ਵਿਵਸਥਾ ਦਾ ਨਿਘਾਰ ਹੋਇਆ ਹੈ, ਉਹ ਵੀ ਪੰਜਾਬੀ ਦੇ ਮਹੱਤਵ ਨਾਲ ਜੁੜਿਆ ਵੱਡਾ ਮੁੱਦਾ ਹੈ। ਇਥੇ ਫਿਰ ਜਮਾਤੀ ਹਿਤਾਂ ਦਾ ਸਵਾਲ ਉਭਰਦਾ ਹੈ। ਬੁੱਧੀਜੀਵੀਆਂ ਤੇ ਲੇਖਕਾਂ ਦੇ ਇਕ ਵਰਗ ਦੇ ਦੋਹਰੇ ਕਿਰਦਾਰ ਵਾਂਗ ਹੀ ,ਕੀ ਪਿੰਡ ਤੇ ਕੀ ਸ਼ਹਿਰ ਦੇ,ਸਰਕਾਰੀ ਸਕੂਲਾਂ ਦੇ ਬਹੁਤੇ ਅਧਿਆਪਕ ਵੀ,ਜੋ ਹੁਣ ਮਧ ਵਰਗ ਦਾ ਹਿੱਸਾ ਹਨ,ਆਪਣੇ ਬੱਚਿਆਂ ਨੂੰ ਸਰਕਾਰੀ ਸਕੂਲਾਂ ਦੀ ਥਾਂ ਪਬਲਿਕ ਸਕੂਲਾਂ ਵਿਚ ਭੇਜਦੇ ਹਨ,ਜਿੱਥੇ ਪੰਜਾਬੀ ਬੇਦਖਲ ਕੀਤੀ ਹੁੰਦੀ ਹੈ। ਅਤੇ ਫਿਰ ਵੱਡੇ ਵੱਡੇ ਸਿੱਖਿਆ ਸ਼ਾਸਤਰੀਆਂ ਦਾ ਸੱਚਾ ਝੂਠਾ ਹਵਾਲਾ ਦੇ ਕੇ ਆਮ ਲੋਕਾਂ ਦੇ ਬੱਚਿਆਂ ਲਈ ਮਾਤ-ਭਾਸ਼ਾ ਵਿਚ ਸਿੱਖਿਆ ਦੇ ਮਹੱਤਵ ਦਾ ਪਰਚਾਰ ਕਰਦੇ ਹਨ। ਇਸ ਸੰਬੰਧ ਵਿਚ ਸਰਕਾਰੀ ਸਕੂਲਾਂ ਵਿਚ ਅੰਗਰੇਜ਼ੀ ਦੀ ਪੜ੍ਹਾਈ ਦਾ 'ਸਿਧਾਂਤਕ' ਵਿਰੋਧ ਹਕੀਕਤ ਵਿਚ ਆਪਣੇ ਹਿਤ ਸੁਰੱਖਿਅਤ ਰੱਖਣ ਲਈ ਜਮਾਤੀ ਲੜਾਈ ਦਾ ਹਥਿਆਰ ਬਣ ਜਾਂਦਾ ਹੈ।

ਪ੍ਰਸ਼ਾਸਨ ਤੇ ਸਿੱਖਿਆ ਦੇ ਖੇਤਰ ਵਿਚ ਕਾਨੂੰਨ ਦੀਆਂ ਮਦਾਂ ਦੀ ਸਹੀ ਭਾਵਨਾ ਅਨੁਸਾਰ ਜੇ ਪੰਜਾਬੀ ਠੀਕ ਤਰ੍ਹਾਂ ਲਾਗੂ ਕੀਤੀ ਜਾਂਦੀ ਹੈ ਤਾਂ ਪੰਜਾਬੀ ਜ਼ੁਬਾਨ ਨੂੰ ਪ੍ਰਤਿਸ਼ਠਾ ਵਾਲਾ ਬਣਦਾ ਸਥਾਨ ਹੀ ਨਹੀਂ ਮਿਲੇਗਾ,ਇਸ ਨਾਲ ਆਮ ਲੋਕਾਂ ਲਈ ਵਿਕਾਸ ਕਰ ਸਕਣ ਦੇ ਬੰਦ ਦੁਆਰ ਵੀ ਖੁਲ੍ਹ ਸਕਣਗੇ। ਇਸ ਤਰ੍ਹਾਂ ਪੰਜਾਬੀ ਦੀ ਵਰਤੋਂ ਦੇ ਸੰਬੰਧ ਵਿਚ ਮਾਨਸਿਕ ਗੰਢਾਂ ਦੇ ਸੁਲਝਣ ਅਤੇ ਇਕ ਹੱਦ ਤਕ ਜਮਾਤੀ ਵਖੇਵੇਂ ਦੇ ਘਟਣ ਦੀ ਵੀ ਸੰਭਾਵਨਾ ਹੋਵੇਗੀ। ਪੰਜਾਬੀ ਦੇ ਹਿਤ ਵਿਚ ਗੱਲ ਕਰਨ ਦਾ ਮਤਲਬ ਕਦਾਚਿੱਤ ਅੰਗਰੇਜ਼ੀ ਵਰਗੀ ਅੰਤਰ ਰਾਸ਼ਟਰੀ ਭਾਸ਼ਾ ਦੇ ਵਿਰੋਧ ਵਿਚ ਭੁਗਤਣਾ ਨਹੀਂ ਹੋ ਸਕਦਾ। ਅੰਗਰੇਜ਼ੀ ਬਾਰੇ ਆਪੱਤੀ ਦੀ ਗੱਲ ਉਥੋਂ ਤਕ ਹੀ ਸਹੀ ਹੈ ਜਿੱਥੋਂ ਤਕ ਇਹ ਆਮ ਲੋਕਾਂ ਤੋਂ ਨਿਖੇੜਕੇ ਸੱਤਾਧਾਰੀ ਵਰਗਾਂ ਦੇ ਹਿਤ ਪਾਲਣ ਲਈ ਵਰਤੋਂ ਵਿਚ ਲਿਆਂਦੀ ਜਾਂਦੀ ਹੈ। ਸਰਕਾਰੀ ਤੇ ਗੈਰ ਸਰਕਾਰੀ ਸਭ ਸਕੂਲਾਂ ਵਿਚ ਇਕ ਸਮਾਨ ਰੂਪ ਵਿਚ ਜੇ ਪੰਜਾਬੀ ਦੇ ਨਾਲ ਅੰਗਰੇਜ਼ੀ ਦੀ ਸਿੱਖਿਆ ਵੀ ਦਿੱਤੀ ਜਾਂਦੀ ਹੈ ਤਾਂ ਇਹ ਕੋਈ ਮਾੜੀ ਗੱਲ ਨਹੀਂ। ਆਪਣੀ ਜੰਮਣ-ਭੋਂ ਤੋਂ ਅਗਾਂਹ ਦੂਰ ਦੇਸਾਂ ਪਰਦੇਸਾਂ ਵਿਚ ਮੱਲਾਂ ਮਾਰਨ ਲਈ ਉਤਸੁਕ ਸਾਹਸੀ ਪੰਜਾਬੀ ਲੋਕ ਜੇ ਆਪਣੇ ਭਾਸ਼ਾਈ ਗੌਰਵ ਦਾ ਖਿਆਲ ਰਖਦੇ ਹੋਏ ਹੋਰ ਰਾਸ਼ਟਰੀ ਅੰਤਰ ਰਾਸ਼ਟਰੀ ਭਾਸ਼ਾਵਾਂ ਵਿਚ ਵੀ ਮੁਹਾਰਤ ਹਾਸਲ ਕਰਦੇ ਹਨ ਤਾਂ ਇਸਦਾ ਵੀ ਸੁਆਗਤ ਹੋਣਾ ਚਾਹੀਦਾ ਹੈ।□□

*-ਰਘਬੀਰ ਸਿੰਘ*



# ਚਾਰ ਕਵਿਤਾਵਾਂ/ਜਗਜੀਤ ਬਰਾੜ

## ਲੋੜਾ ਭਾਰ

ਮੈ ਜਿਸ ਵੇਲੇ ਤੁਰ ਜਾਵਾਂਗਾ
ਆਵਾਜ਼ਾਂ ਦੇ ਪਰਲੇ ਪਾਰ
ਮੇਰਾ ਨਾਂ ਲੈ ਕੇ ਨਾ ਦੇਣਾ ਮੈਨੂੰ ਤੁਸੀਂ ਪੁਕਾਰ।

ਕਦੇ ਸਬੱਬੀਂ ਜੇਕਰ ਤੁਸੀਂ ਜਗਾ ਬੈਠੋਗੇ
ਪੰਨਿਆਂ ਅੰਦਰ ਛੁਪਕੇ ਸੁੱਤੀ ਮੇਰੀ ਰਚਨਾ
ਆਪਣੀਆਂ ਯਾਦਾਂ ਦੇ ਵਿਹੜੇ ਇੱਕ-ਦੋ ਘੜੀਆਂ
ਸੱਦ ਲਵੋਗੇ ਮੇਰੀ ਕਵਿਤਾ ਦੀ ਕੋਈ ਟੂਕ, ਜਾਂ ਕੋਈ ਸ਼ਿਅਰ
ਜਾਂ ਮੇਰਾ ਪਾਤਰ ਮਹਿਮਾਨ
ਇਸਤੋਂ ਵੱਡਾ ਮੇਰੇ ਖ਼ਾਤਰ ਹੋਰ ਨਹੀਂ
ਹੋਵੇਗਾ ਕੋਈ ਵੀ ਸਨਮਾਨ।

ਵਿਦਿਆ ਹੋਵਣ ਮਗਰੋਂ ਮੇਰਾ
ਹੋਣਾ ਨਹੀਂ ਕੁਈ ਘਰ, ਸਰਨਾਂਵਾਂ
ਮੈਂ ਤਾਂ ਵਸਦਾ ਹੋਵਾਂਗਾ ਫਿਰ ਲੱਖ-ਕ੍ਰੋੜੀ ਥਾਵਾਂ
ਪਰ ਨਹੀਂ ਹੋਣਾ ਨਿਸਚਤ ਮੇਰਾ ਕੋਈ ਆਕਾਰ
ਮੈਂ ਤਾਂ ਅੱਖਰ ਅੱਖਰ ਹੋ ਕੇ ਖਿੰਡ ਚੁੱਕਾ ਹਾਂ
ਕਵਿਤਾ, ਗ਼ਜ਼ਲ, ਕਹਾਣੀ, 'ਧੁੱਪ ਦਰਿਆ' ਵਿਚਕਾਰ।

ਐਵੇਂ ਲੱਦ ਨਾ ਦੇਣਾ ਮੇਰੀਆਂ ਰਚਨਾਵਾਂ 'ਤੇ, ਮੇਰੇ ਨਾਂ ਦਾ ਭਾਰ
ਜਿਸਦੇ ਹੇਠਾਂ ਆ ਕੇ ਮਰ ਨਾ ਜਾਵਣ ਕਿਧਰੇ
ਸ਼ਬਦਾਂ ਅੰਦਰ ਵਸਦੇ-ਰਸਦੇ ਸੂਖਮ ਅਰਥਾਂ ਦੇ ਪਰਿਵਾਰ
ਜੂਝਦਿਆਂ ਕਿਰਦਾਰਾਂ ਦੇ ਸੰਸਾਰ।

ਨਾਮ ਤਾਂ ਇਕ ਬੇਲੋੜਾ ਭਾਰ
ਕੋਈ ਨਾਮ ਨਹੀਂ ਵਸਦਾ ਹੈ-ਆਵਾਜ਼ਾਂ ਦੇ ਪਰਲੇ ਪਾਰ
ਆਕਾਰਾਂ ਦੇ ਨਾਲ ਨਹੀਂ ਮਿਣ ਹੁੰਦਾ ਨਿਰ-ਆਕਾਰ।

ਮੈਂ ਜਿਸ ਵੇਲੇ ਤੁਰ ਜਾਵਾਂਗਾ ...□□

## ਰੁੱਖ ਦਾ ਗੀਤ

ਬੰਸਰੀ ਦੇਵੇ ਗਵਾਹੀ:
ਰੁੱਖੜਾ- ਹੋਰ ਕਿੰਨੇ ਕੁਝ ਸਿਵਾ ਭੰਡਾਰ ਹੈ ਸੰਗੀਤ ਦਾ।
ਜੇ ਕਰੇਂ ਤੂੰ ਬੰਸਰੀ 'ਤੇ, ਆਪਣੇ ਸਾਹਾਂ ਦਾ ਜਾਦੂ
ਤਾਂ ਮਿਰਾ ਸਗਲਾ ਵਜੂਦ
ਤੁਰਤ ਬਣ ਜਾਊ ਮਧੁਰ ਆਲਾਪ ਤੇਰੇ ਗੀਤ ਦਾ।

ਜੇ ਤੇਰੇ ਸਾਹਾਂ ਤੋਂ ਮੈਂ ਵਾਂਝਾ ਰਿਹਾ
ਮੇਰਿਆ ਹੋਠਾਂ 'ਤੇ ਅਣਗਾਇਆ ਹੀ ਮੇਰਾ ਗੀਤ

ਮਰ ਜਾਵੇਗਾ ਭਲੀਏ ਤੜਫਦਾ
ਗੀਤ ਜੇਕਰ ਮਰ ਗਿਆ-ਰੁੱਖ ਦਾ ਕੀ ਫਿਰ ਬਣੂ?□□

## ਜਾਦੂਗਰ ਦੀ ਜਾਇਦਾਦ

ਵਧ ਗਏ ਮੰਡੀ 'ਚ ਮੁੱਲ
ਸਾਰੀਆਂ ਵਸਤਾਂ ਦੇ ਕਿੰਨੇ
ਹੋ ਗਈਆਂ ਨੇ ਕੀਮਤਾਂ ਪਰ ਸਸਤੀਆਂ।

ਸ਼ੋਰ ਹੁਣ ਬਾਜ਼ਾਰ ਦਾ
ਕੰਨਾਂ ਦੇ ਪਰਦੇ ਪਾੜਦਾ।

ਹਰ ਜਗ੍ਹਾ ਮੈਂ ਸ਼ਬਦ ਟੋਲਾਂ
ਪਰ ਉਹ ਮੈਨੂੰ ਬੋਲ ਵੇਚਣ
ਇਕ ਟਨ ਟਨ ਖੜਕਦੀ ਡੱਬੀ 'ਚ ਪਾ ਕੇ
ਬੋਲ ਮੈਨੂੰ ਰਾਸ ਨਾ।

ਸ਼ਬਦ ਆਉਂਦੇ ਸੀ ਜਦੋਂ ਮੇਰੇ ਘਰੇ
ਰਸ਼ਕ ਕਰਦਾ ਸਾਂ ਮੈਂ ਹਰ ਵਾਰੀ ਰੰਗੀਲੀ ਟਿਕਟ 'ਤੇ
ਨੀਝ ਲਾ ਕੇ ਵੇਖਦਾ ਰਹਿੰਦਾ ਸਾਂ ਮੈਂ
ਮੋਰ ਜਾਂ ਗਾਂਧੀ ਤੇ ਜਾਂ ਸੂਰਜਮੁਖੀ
ਉਨ੍ਹਾਂ ਦੇ ਨਿੱਕੇ, ਬਹੁਤ ਨਿੱਕੇ ਚਿੱਤਰ
ਰੰਗਲੇ, ਬਲਵਾਨ ਸਨ ਕਿੰਨੇ ਬੜੇ।
ਸਹਸ ਕੋਹਾਂ ਤੋਂ ਉਠਾ ਕੇ ਖ਼ਤ ਲਿਆਉਂਦੇ
ਮਿਰੇ ਘਰ ਤਾਈਂ ਪਹੁੰਚਾਉਂਦੇ।
ਜੇਬ ਵਿਚ ਪਾਉਂਦਾ ਕਦੇ ਖ਼ਤ, ਕਦੇ ਮੈਂ ਰਖਦਾ ਸਿਰ੍ਹਾਣੇ
ਫੇਰ ਮੈਂ ਪੜ੍ਹਦਾ ਦੁਬਾਰੇ, ਜਾਂ ਜਦੋਂ ਵੀ ਜੀਅ ਕਰੇ
ਇਕ ਇਕ ਜਿਸਦਾ ਸ਼ਬਦ
ਸਿਮਰਤੀ ਵਿਚ ਇਓਂ ਦਰਜ ਕਰ ਲੈਂਦਾ ਸਾਂ ਮੈਂ
ਜਿਸ ਤਰ੍ਹਾਂ 'ਅਸ਼ੋਕ' ਨੇ ਸਨ ਸ਼ਿਲਾਲੇਖ-ਪੱਥਰਾਂ ਵਿਚ ਉੱਕਰੇ।
ਸੋਚਦਾ ਰਹਿੰਦਾ ਸਾਂ ਮੈਂ
ਕਿਸਤਰ੍ਹਾਂ ਲਿਖਤੁਮ ਦੇ ਮਨ ਵਿਚ ਭਾਵਨਾ ਜਾਗੇ-ਲਿਖਣ ਦੀ।
ਭਾਵਨਾ ਕਿਸ ਤਰ੍ਹਾਂ ਲਿਖਤੁਮ ਦੀਆਂ ਉਂਗਲਾਂ ਤੇ ਕਲਮ ਰਾਹੀਂ
ਨ੍ਰਿਤ ਕਰਦੀ ਹੋਏਗੀ ਕਾਗਜ਼ ਦੇ ਸੂਖਮ ਮੰਚ 'ਤੇ
ਨ੍ਰਿਤ ਜਿਸ 'ਚੋਂ ਸ਼ਬਦ ਜਨਮੇਂ।

ਹਰ ਸ਼ਬਦ ਵੱਖਰੀ ਤਰ੍ਹਾਂ ਦਾ ਨ੍ਰਿਤ ਲੋੜੇ
ਹਰ ਨ੍ਰਿਤ ਵੱਖਰੀ ਤਰ੍ਹਾਂ ਦਾ ਨਾਦ ਮੰਗੇ।
ਮਨ 'ਚ ਲਿਖਤੁਮ ਦੇ ਅਨੇਕਾਂ ਭਾਂਤ ਦੇ
ਨ੍ਰਿਤ ਹੁੰਦੇ, ਨਾਦ ਵਜਦੇ-ਫਿਰ ਕਿਤੇ ਇਕ ਖ਼ਤ ਬਣੇ।
ਖ਼ਤ ਕਿਉਂ ਆਉਂਦਾ ਨਹੀਂ ਹੁਣ?



ਟੋਲਦਾ ਤਾਂ ਸ਼ਬਦ ਹਾਂ ਪਰ
ਲੱਭਦੇ ਮੈਨੂੰ ਨੇ ਮੋਬਾਈਲ 'ਚੋਂ ਬੋਲ:
ਪਉਣ ਵਾਕੁਰ ਬਿਨ-ਵਜੂਦੇ, ਸੀਤਲੇ, ਤੱਤੇ, ਕਦੀ ਮਿੱਠੇ-ਪਿਆਰੇ
ਚੰਚਲੇ, ਹਵਸੀ ਕਦੀ, ਲਗਪਗ ਹਰ ਵਾਰ ਹੀ ਪਰ ਮਤਲਬੀ
ਤੇ ਸਦਾ ਛਿਣ-ਭੰਗਰੇ, ਜਾਦੂਗਰ ਦੀ ਜਾਇਦਾਦ
ਉਨ੍ਹਾ ਨੂੰ ਸਾਂਭਾਂ ਕਿਵੇਂ? ਉਨ੍ਹਾਂ ਨੂੰ ਸਾਂਭਾਂ ਕਿਉਂ?

ਸ਼ਬਦ ਕਿੱਥੇ ਗੁੰਮ ਗਏ?
ਨਿੱਤ ਹੀ ਬੂਹੇ ਤੋਂ ਬਾਹਰ, ਥੜੀ 'ਤੇ-ਬੈਠਕੇ, ਖ਼ਤ ਉਡੀਕਾਂ
ਉਸਨੂੰ ਉਪਹਰਨ ਕਿਸ ਨੇ ਕਰ ਲਿਆ?
ਸ਼ਾਇਦ ਮੋਬਾਈਲ 'ਚ ਟਕਰਾ ਕੇ ਵਿਚਾਰਾ-ਮਰ ਗਿਆ।
ਪਰ ਕੋਈ ਰੋਂਦਾ ਕਿਉਂ ਨਹੀਂ?□□

## ਲਾਲ ਦਰਿਆ

ਮੈਂ ਨਾ ਹੁਣ ਗਿਣਦੀ ਜ਼ਖ਼ਮ
ਪਹਿਲਿਆਂ ਜ਼ਖ਼ਮਾਂ 'ਤੇ ਹੋਇਆ ਜ਼ਖ਼ਮ ਹੋਰ
ਗਿਣਨ ਵਿਚ ਪਾ ਜਾਂਦਾ ਘਚੋਲ।
ਉਂਞ ਵੀ ਲੇਖਾ ਕੀ ਕਰਨਾ ਇ੍ਹਨਾਂ ਦਾ
ਜ਼ਖ਼ਮ ਸ਼ਸਤਰ-ਚਿੰਨ੍ਹ ਹਨ ਜੀਵੇ ਦਿਨਾਂ ਦੇ
ਇਹ ਨਹੀਂ ਹਨ ਪੁਰਸਕਾਰ।

ਤਿਰੀ ਸੰਗਤ ਵਿਚ ਭਰੀਆਂ
ਸੰਦਲੀ ਸਾਹਾਂ ਦੀਆਂ ਘੁੱਟਾਂ, ਬਹੁਤ
ਕੀਮਤੀ ਸਨ ਮੇਰੀ ਤ੍ਰਿਸ਼ਨਾ ਦੇ ਲਈ- ਅੰਮ੍ਰਿਤ ਤੋਂ ਵੀ।

ਹੋਠ ਬਣ ਜਾਂਦੀ ਸਾਂ ਤੇਰੇ ਆਉਣ 'ਤੇ- ਮੈਂ ਨਿਰੀ।
ਮੈਂ ਤਾਂ ਪੀ ਜਾਣਾ ਸੀ ਦਰਿਆ ਹੀ ਸਮੁੱਚਾ
ਵਹਿਣ ਪਰ ਤੂੰ ਬਦਲ ਲੀਤਾ
ਜਦੋਂ ਸੂਰਜ ਉਮਰ ਦਾ ਸੀ ਸਿਖਰ 'ਤੇ।

ਮਿਹਰ ਦਰਿਆ ਦੀ ਕਿਸਾਨ ਜਾਣਦਾ:
ਰੁੱਤ ਆਇਆਂ ਭੁੰਇ ਵਿਚ ਪ੍ਰਵੇਸ਼ ਕਰਕੇ ਬੀਜਦਾ,ਉਹ ਫ਼ਸਲ
ਵੇਖਦਾ ਫਿਰ ਮੌਲਦੇ ਅਪਨੇ ਸੁਪਨ
ਕਾਸ਼! ਆਪਾਂ ਵੀ ਕਦੇ
ਬੀਜਿਆ ਹੁੰਦਾ ਕੋਈ ਸੁਪਨਾ ਦੁਹਾਂ ਨੇ
ਬਾਂਝ ਕੁੱਖ ਦੀ ਪੀੜ ਬਸ ਖਾਮੋਸ਼ ਹੈ, ਛੋਟੀ ਨਹੀਂ।

ਤੇਰੇ ਬਖ਼ਸ਼ੇ ਹੁਏ ਵਿਛੋੜੇ ਦੀ ਸੁਗਾਤ:
ਝੁੱਲਦਾ ਮੇਰੇ 'ਚ ਕਹਿਰਾਂ ਦਾ ਤੂਫਾਨ, ਨਿੱਤ ਹੀ
ਜੋ ਜੜ੍ਹਾਂ ਵੀ ਮੇਰੀਆਂ ਜਾਂਦਾ ਹਿਲਾਈ।
ਜੇ ਕਦੀ ਨਵੀਂ ਰੁੱਤ ਆ ਵੀ ਗਈ

ਕਿਸ ਤਰ੍ਹਾਂ ਆਲਮ ਅਜੇਹੇ ਵਿਚ ਹੋਵੇਗੀ ਬਿਜਾਈ?

ਭੂਤਰੇ ਸਾਗਰ 'ਚ ਕਿਧਰੇ ਘਿਰ ਗਏ
ਮੈਂ ਮਲਾਹ ਦੇ ਵਾਂਗ ਹੀ, ਟੋਲਦੀ ਹਾਂ ਕੁਈ ਜ਼ਜ਼ੀਰ
ਆਰਜ਼ੀ ਹੁਣ ਓਟ ਲਈ।

ਲੰਘ ਹੀ ਜਾਵੇਗਾ ਸ਼ਾਇਦ ਉਦੋਂ ਤਕ ਤੂਫਾਨ ਵੀ
ਤੂੰ ਜਦੋਂ ਲੰਘੇਂਗਾ ਮੇਰੀ ਹੋਂਦ ਦੀ
ਬਾਹਰਲੀ ਸੜਕੋਂ ਸਬੱਬੀਂ।

ਤੂੰ ਜਦੋਂ ਲੰਘੇਂਗਾ ਮੈਂ ਤਾਂ ਉਸ ਸਮੇਂ
ਬੀਜਦੀ ਹੋਵਾਂਗੀ ਹਰਫ਼- ਦਿਲ ਦੀ ਭੁਇ ਵਿਚ ਜਿੰਨੀ ਵੀ ਬਚੀ

ਫ਼ਸਲ ਕਵਿਤਾ ਦੀ ਤਾਂ ਜਨਮੇਂਗੀ ਜ਼ਰੂਰ
ਵਗ ਰਿਹਾ ਹੈ ਅਜੇ ਤਾਂ ਸੇਂਜੇ ਲਈ
ਲਾਲ ਦਰਿਆ ਮੇਰੀਆਂ ਰਗਾਂ ਅੰਦਰ।

ਕੁੱਖ ਵਿਚੋਂ ਨਾ ਸਹੀ
ਪਰ ਮਿਰੀ-ਕਲਪਨਾ 'ਚੋਂ ਸੁਪਨ ਤਾਂ ਸਾਕਾਰ ਹੋਵੇਗਾ ਕੋਈ
ਸੁੱਖ ਮੰਗਦੀ ਹਾਂ ਕਿ ਲੰਘਦਾ ਸੜਕ ਤੋਂ, ਹਾਦਸੇ ਤੋਂ ਤੂੰ ਬਚੀਂ
ਵਕਤ ਮਿਲਿਆ ਤਾਂ ਮਿਰੀ ਕਵਿਤਾ ਖਿਡਾਈਂ
ਬਾਲ ਕਿਹੜਾ ਖੇਡਣਾ ਮੰਗਦਾ ਨਹੀਂ?□□

**[280, Southern Hills @ Trilogy Rio Vista, CA 94571-2177 U.S.A.]**

## ਤਿੰਨ ਕਵਿਤਾਵਾਂ/ ਹਰਸਿਮਰਨ ਸਿੰਘ ਰੰਧਾਵਾ

### ਮੈਨੂੰ ਪਤਾ ਹੈ!

ਮੈਨੂੰ ਪਤਾ ਹੈ-ਮੈਨੂੰ ਸਿਖਾ ਨਾ
ਮੈਂ ਤੇਰੀ ਮੰਨਾਂ-ਕਿ ਉਨ੍ਹਾਂ ਦੀ?
ਮੈਨੂੰ ਪਤਾ ਹੈ-ਮੈਨੂੰ ਸਿਖਾ ਨਾ

ਤੂੰ ਸੱਚਾ ਹੈ-ਉਹ ਝੂਠੇ ਹਨ
ਮੈਨੂੰ ਪਤਾ ਹੈ-ਮੈਨੂੰ ਸਿਖਾ ਨਾ

ਪਰ-ਤੈਨੂੰ ਪਤਾ ਹੈ?
ਤੂੰ ਇਕੱਲਾ ਹੈ-ਉਹ ਕਈ ਹਨ
ਮੈਂ ਕੀ ਕਰਾਂ? ਮੇਰੀ ਕਿੱਝ ਰਹੇ?
ਮੈਨੂੰ ਪਤਾ ਹੈ- ਮੈਨੂੰ ਸਿਖਾ ਨਾ□□

### ਹੱਕ-ਨਿਹੱਕ

ਹਾਂ, ਮੈਂ ਹਾਬੜਿਆ ਹਾਂ
ਮੈਂ ਜੋ ਵੀ ਕਰਦਾ ਹਾਂ-ਆਪਣੇ ਲਈ ਹੀ ਕਰਦਾ ਹਾਂ



ਤੇਰਾ ਹੱਕ ਵੀ ਤੈਨੂੰ ਨਾ ਮਿਲੇ
ਮੈਂ ਇਹੀ ਵਾਹ ਲਾਉਂਦਾ ਹਾਂ

ਮੈਨੂੰ ਤਕਲੀਫ਼ ਹੁੰਦੀ ਹੈ
ਠੀਕ ਨੂੰ ਠੀਕ ਕਹਿ ਕੇ ਅਤੇ ਕਰਕੇ ਵੀ

ਆਖ਼ਰ ਮੈਂ ਵੀ ਤਾਂ ਦਿਖਾਉਣਾ ਹੈ
ਕਿ ਸਭ ਕੁਝ ਮੇਰੀ ਹੀ-ਇੱਛਾ ਮੁਤਾਬਕ ਹੁੰਦਾ ਹੈ
ਮੈਂ ਨਿੱਕੀਆਂ ਤੇ ਵੱਡੀਆਂ ਲਾਲਸਾਵਾਂ -ਵਾਲਿਆਂ ਨੂੰ ਪਛਾਣਦਾ ਹਾਂ
ਅਤੇ ਇਹ ਵੀ ਜਾਣਦਾ ਹਾਂ
ਕਿ ਇਨ੍ਹਾਂ ਨੂੰ ਕਿਵੇਂ ਕਾਬੂ ਕਰਨਾ ਹੈ

ਤੇਰੇ ਵਰਗੇ ਹੱਕੀ ਲੋਕਾਂ ਲਈ ਖੜ੍ਹੇ ਬੰਦਿਆਂ ਨੂੰ
ਵੱਡਾ ਸਬਕ ਸਿਖਾਉਣ ਲਈ
ਕਈ ਗੁਰ-ਮੰਤਰ ਮੇਰੀ ਜੇਬ ਵਿਚ ਹਨ

ਮੈਂ ਹੱਕ ਨੂੰ ਨਿਹੱਕ ਕਹਿਣਾ ਹੀ ਹੈ
ਤੂੰ ਹੱਕ ਦਾ ਰਾਗ ਅਲਾਪੀ ਜਾ

ਤੈਨੂੰ ਨਿਰਹੋਂਦ ਕਰਨ 'ਤੇ ਹੀ
ਮੇਰੀ ਹੋਂਦ ਰਹਿੰਦੀ ਹੈ

ਇਹ ਮੈਂ-ਮੇਰੀ ਦਾ ਪ੍ਰਤਾਪ ਹੈ।□□

### ਅਸੂਲ

ਮੈਂ ਬਾਦਸ਼ਾਹ ਹਾਂ
ਅਤੇ ਬਾਦਸ਼ਾਹ ਦੇ ਕੁਝ ਅਸੂਲ ਹੁੰਦੇ ਹਨ
ਮੈਨੂੰ ਉਹ ਅਸੂਲ ਨਾ ਯਾਦ ਕਰਵਾਓ
ਜੋ ਬਾਦਸ਼ਾਹ ਬਣਨ ਤੋਂ ਪਹਿਲਾਂ-ਮੈਂ ਅਲਾਪਦਾ ਹੁੰਦਾ ਸਾਂ
ਬਾਦਸ਼ਾਹ ਬਣਕੇ ਬੋਲ਼ੇ ਹੋਣਾ ਪੈਂਦਾ ਹੈ
ਤੁਹਾਨੂੰ ਪਤਾ ਨਹੀਂ! ਬਾਦਸ਼ਾਹ ਬੋਲ਼ੇ ਹੁੰਦੇ ਹਨ

ਬਹੁਤ ਕੁਝ ਭੁੱਲਣਾ ਪੈਂਦਾ ਹੈ, ਤੁਹਾਨੂੰ ਪਤਾ ਨਹੀਂ!
ਬਾਦਸ਼ਾਹ ਭੁਲੱਕੜ ਹੁੰਦੇ ਹਨ
ਨਵੇਂ ਅਸੂਲ ਸਿਖਣੇ ਹੀ ਨਹੀਂ-ਸਿਖਾਉਣੇ ਵੀ ਪੈਂਦੇ ਹਨ
ਬਹੁਤ ਕੁਝ ਬੋਲਣਾ ਪੈਂਦਾ ਹੈ
ਸਭ ਕੁਝ ਦੱਸਿਆ ਨਹੀਂ ਜਾਂਦਾ
ਜੋ ਕਿਹਾ ਜਾਵੇ ਉਹ ਕੀਤਾ ਵੀ ਜਾਵੇ
ਇਹ ਬਾਦਸ਼ਾਹ ਦਾ ਅਸੂਲ ਨਹੀਂ ਹੁੰਦਾ

ਤੈਨੂੰ ਪਤਾ ਨਹੀਂ!
ਬਾਦਸ਼ਾਹ 'ਮਨ ਹੋਰ ਮੁੱਖ ਹੋਰ' ਵਾਲੇ ਹੁੰਦੇ ਹਨ

ਮੈਂ ਬਾਦਸ਼ਾਹ ਹਾਂ ਅਤੇ ਬਾਦਸ਼ਾਹ ਦੇ ਕੁਝ ਅਸੂਲ ਹੁੰਦੇ ਹਨ। □□

[ਡੀ-49, ਯੂਨੀਵਰਸਿਟੀ ਕੈਂਪਸ, ਕੁਰੂਕਸ਼ੇਤਰ]

## ਦੋ ਨਜ਼ਮਾਂ/ਅਖਲਾਕ ਆਤਿਫ਼

### ਖਿਆਲ ਦਾ ਦੁੱਖ

ਕਿਸੇ ਨੂੰ ਸੋਚ ਕਿੰਨਾ ਸੋਚਦੀ ਏ
ਕਿਸੇ ਨੂੰ ਰੂਹ ਕਿੰਨੀ ਸਿੱਕਦੀ ਏ
ਜਦੋਂ ਖੁੱਲ੍ਹਦੀ ਏ ਤਾਕੀ ਦਰਦ ਵਾਲੀ
ਤਦੋਂ ਇਕ ਯਾਦ ਝਾਤੀ ਮਾਰਦੀ ਏ

ਤੜਫ਼ਦਾ ਏ ਕਿਸੇ ਲਈ ਦਿਲ ਕਿੰਨਾ
ਹਿਜਰ ਦੇਂਦਾ ਏ ਇਹਨੂੰ ਛਿੱਲ ਕਿੰਨਾ
ਨਹੀਂ ਜਗਦਾ ਕੋਈ ਵੀ ਮੇਲ ਤਾਰਾ
ਲਿਸ਼ਕਦਾ ਏ ਤਿਲ ਕਿਸੇ ਦਾ ਕਿੰਨਾ

ਕਿਸੇ ਨੂੰ ਨੈਣ ਕਮਲੇ ਟੋਲਦੇ ਨੇ
ਕਿਸੇ ਨੂੰ ਸੋਹਲ ਜਜ਼ਬੇ ਸਹਿਕਦੇ ਨੇ
ਕਦੀ ਅੱਖੀਆਂ 'ਚੋਂ ਵਗ ਪੈਂਦੇ ਨੇ ਅੱਥਰੂ
ਜਿਵੇਂ ਸੱਜਣ ਵਿਛੋੜਾ ਦੇ ਰਹੇ ਨੇ□□

### ਬੋਲਾਂ ਦੀ ਸਾਂਝ

ਖਤਾਵਾਂ ਤੂੰ ਵੀ ਕਰਨਾ ਏਂ, ਖਤਾਵਾਂ ਮੈਂ ਵੀ ਕਰਨਾ ਵਾਂ
ਦੁਆਵਾਂ ਤੂੰ ਵੀ ਕਰਨਾ ਏਂ , ਦੁਆਵਾਂ ਮੈਂ ਵੀ ਕਰਨਾ ਵਾਂ
ਜੇ ਰਹਿ ਕੇ ਉੱਚਿਆਂ ਅੰਦਰ, ਦੁਆਵਾਂ ਲੋੜ ਨੇ ਤੇਰੀ
ਤੇ ਰਹਿ ਕੇ ਨੀਵਿਆਂ ਅੰਦਰ, ਖਤਾਵਾਂ ਲੋੜ ਨੇ ਮੇਰੀ
ਅਸਾਂ ਦੋਹਾਂ ਦੀਆਂ ਲੋੜਾਂ, ਜੇ ਸਗਵੀਂ ਇਕੋ ਜਿਹੀਆਂ ਨੇ
ਤੇ ਫਿਰ ਵਿਚਕਾਰ ਸਾਡੇ, ਏਨੀ ਬਹੁਤੀ ਵਿੱਥ ਕਾਹਨੂੰ ਏ!□□

[ਆਤਿਫ਼ ਆਰਟਸ, ਬਲਾਕ ਨੰ: 23, ਈਦਗਾਹ ਰੋਡ, ਸਰਗੋਧਾ, ਪੰਜਾਬ, ਪਾਕਿਸਤਾਨ]

## ਗ਼ਜ਼ਲ/ਕੁਲਜੀਤ ਕੌਰ ਗ਼ਜ਼ਲ

ਵੇਖ ਜ਼ਰਾ ਤੂੰ ਪਿਆਰ ਲਈ ਮਰ ਕੇ।
ਆ ਜਾ ਸੀਸ ਨੂੰ ਹਥੇਲੀ ਉੱਤੇ ਧਰ ਕੇ।

ਟੁੱਟ ਜਾਏ ਨ ਸਫ਼ਰ ਦਾ ਇਹ ਹੌਸਲਾ
ਮੈਨੂੰ ਤੋਰ ਨਾ ਤੂੰ ਅੱਖੀਆਂ ਇਹ ਭਰ ਕੇ।

ਸਾਉਣ ਅੱਖੀਆਂ ਦਾ ਬਿਰਹੋਂ ਦਾ ਸੇਕ ਹੈ
ਮੁੱਕ ਜਾਵਾਂ ਨ ਮੈਂ ਲੂਣ ਵਾਂਗੂੰ ਖਰ ਕੇ।

ਕਈ ਹੋਰ ਵੀ ਬਹਾਨੇ ਹਨ ਜੀਣ ਦੇ
ਨਹੀਂ ਜੀਂਦੇ ਹਾਂ ਸਿਰਫ਼ ਤੇਰੇ ਕਰ ਕੇ।

ਜਾਗ ਪਉ ਹੁਣ ਤਾਂ ਵੇ ਲੋਕੋ ਸੁੱਤਿਓ



ਬੜਾ ਜੀਅ ਲਿਆ ਏ ਦੁੱਖਾਂ ਤਾਈਂ ਜਰ ਕੇ।

ਓਸ ਕੰਢੇ ਉੱਤੋਂ ਵਾਜ ਮਾਰ ਦੇਖ ਤਾਂ
ਆ ਜਾਵਾਂਗੀ ਮੈਂ ਸਾਗਰਾਂ ਨੂੰ ਤਰ ਕੇ।

ਮੈਂ ਤਾਂ ਖੁਲ੍ਹੀ ਹਾਂ ਕਿਤਾਬ ਤੇਰੇ ਸਾਹਮਣੇ
ਪੜ੍ਹ ਹੌਲੀ ਹੌਲੀ ਏਸ ਦੇ ਤੂੰ ਵਰਕੇ।□□

[ਪਿੰਡ ਤਲਵੰਡੀ ਖੰਮਣ, ਡਾ. ਪਾਖਰਪੁਰਾ, ਜ਼ਿਲ੍ਹਾ ਅੰਮ੍ਰਿਤਸਰ-143 502]

## ਗ਼ਜ਼ਲ/ਗੁਰਮੀਤ ਖੋਖਰ

ਹੋਠਾਂ ਉੱਤੇ ਤੇਰਾ ਜ਼ਿਕਰ ਲਿਆਵਾਂ ਕਿੱਦਾਂ।
ਛਾਤੀ ਉੱਤੋਂ ਇਸ ਪਰਬਤ ਨੂੰ ਲਾਹਵਾਂ ਕਿੱਦਾਂ।

ਰਾਹਾਂ ਦੇ ਵਿਚ ਹਰ ਪਾਸੇ ਹੀ ਰੇਤ ਮਿਲੀ ਹੈ,
ਦਰਿਆ ਤੇਰੇ ਕਦਮਾਂ ਵਿਚ ਵਿਛਾਵਾਂ ਕਿੱਦਾਂ।

ਸ਼ਾਮ ਕਿਵੇਂ ਪੈਂਦੀ ਜੇਕਰ ਨਾ ਸੂਰਜ ਡੁੱਬਦਾ,
ਭੇਦ ਭਰੀ ਇਹ ਗੱਲ ਤੈਨੂੰ ਸਮਝਾਵਾਂ ਕਿੱਦਾਂ।

ਰਾਤ ਪਈ ਜਦ ਆਪੇ ਪਰਤ ਕੇ ਆ ਜਾਏਗਾ,
ਦਿਨ ਵੇਲੇ ਹੁਣ ਲੱਭ ਕੇ ਚੰਨ ਲਿਆਵਾਂ ਕਿੱਦਾਂ।

ਦਿਲ ਦਾ ਸਾਗਰ ਛਲਕ ਪਏਗਾ ਡੁੱਲ੍ਹ ਜਾਏਗਾ,
ਡੂੰਘੇ ਪਾਣੀ ਵਿਚ ਮੈਂ ਚੰਨ ਚੜ੍ਹਾਵਾਂ ਕਿੱਦਾਂ।

ਮੈਂ ਅੰਬਰ ਹਾਂ ਮੇਰੀ ਤਾਂ ਹੈ ਹੋਂਦ ਅਸੀਮਤ,
ਨਜ਼ਰ ਤੇਰੀ ਤੋਂ ਦੂਰ ਪਰੇ ਹੋ ਜਾਵਾਂ ਕਿੱਦਾਂ।

ਮੇਰੇ ਰਾਹ ਵਿਚ ਕਿਸਨੇ ਫੁੱਲ ਵਿਛਾ ਦਿੱਤੇ ਨੇ,
ਖ਼ੁਸ਼ਬੋਆਂ 'ਤੇ ਆਪਣੇ ਪੈਰ ਟਿਕਾਵਾਂ ਕਿੱਦਾਂ।□□

[ਭਾਈ ਰੂਪਾ, ਜ਼ਿਲ੍ਹਾ ਬਠਿੰਡਾ-151106]

## ਗ਼ਜ਼ਲ/ਮਹਿੰਦਰ ਸਾਥੀ

ਯੁਗ-ਸਿਰਜਣਾ ਦਾ ਖਿੰਡਣਾ ਔਖਾ ਬੜਾ ਹੈ ਜਰਨਾ
ਪਰ ਤੂੰ ਨਹੀਂ ਹੈ ਖਿੰਡਣਾ, ਖਿੰਡਰਨ ਦੀ ਖੋਜ ਕਰਨਾ।
ਥੱਕ, ਟੁੱਟ ਕੇ ਚੂਰ ਹੈ ਉਹ, ਜ਼ਖ਼ਮੀ ਜ਼ਰੂਰ ਹੈ ਉਹ,
ਯੁੱਧ ਦਾ ਇਹ ਇਕ ਪੜਾਅ ਹੈ, ਨਾ ਕਿ ਹੈ ਯੁੱਧ ਦਾ ਹਰਨਾ।
ਸੋਨੇ ਦੇ ਪਿੰਜਰੇ ਵਿਚ, ਚਾਂਦੀ ਦੀ ਚੂਰੀ ਖਾ ਖਾ,
ਹੁਣ ਪੰਛੀਆ ਹੈ ਮੁਸ਼ਕਲ, ਤੇਰਾ ਉਡਾਣ ਭਰਨਾ।
ਨਦੀਏ! ਨਾ ਢਾਹ ਕਿਨਾਰੇ, ਇਹਨਾਂ ਦੇ ਹੀ ਸਹਾਰੇ,
ਸਾਗਰ ਨੂੰ ਤੂੰ ਹੈ ਮਿਲਣਾ, ਇਹਨਾਂ ਬਿਨਾਂ ਨਾ ਸਰਨਾ।

ਰੂਹਾਂ ਦੇ ਮੇਲ ਬਿਨ ਤਾਂ, ਜਿਸਮਾਂ ਦਾ ਮੇਲ ਇਉਂ ਹੈ,
ਜਿਉਂ ਛਲਣੀਆਂ ਨੂੰ ਹੋਵੇ, ਪਾਣੀ ਦੇ ਨਾਲ ਭਰਨਾ।

ਸੁਪਨੇ ਬਚਾਈ ਰੱਖਣੇ, ਸੁਪਨੇ ਸਜਾਈ ਰੱਖਣੇ,
ਸਿਤਮਾਂ ਦਾ ਜੋ ਇਹ ਸਹਿਰਾਅ, ਯਾਰੋ ਹੈ ਪਾਰ ਕਰਨਾ।

'ਸ਼ਾਹੀਨ' ਪਾਲਦੇ ਹੋ, ਤੇ 'ਨਾਗ' ਪਾਲਦੇ ਹੋ,
ਕਿਆ ਖ਼ੂਬ ਹੈ ਤੁਹਾਡਾ, ਘੁੱਗੀਆਂ ਦਾ ਦਮ ਵੀ ਭਰਨਾ।

ਮੌਕਾ ਪ੍ਰਸਤੀਆਂ ਇਹ, ਖ਼ੁਦਗ਼ਰਜ਼ੀਆਂ ਦਾ ਵਣ ਜੱਗ,
ਹੈ ਪੁਲਸਰਾਤ ਸੱਚ ਲਈ, ਇਸ ਵਣ ਨੂੰ ਪਾਰ ਕਰਨਾ।

ਉਸ ਦੇ ਸੁਭਾਅ ਤਪਸ਼ ਕੁਝ, ਆਉਣੀ ਤਾਂ ਹੈ ਸੁਭਾਵਿਕ,
ਜਿਸ ਪਉਣ ਦਾ ਹੈ ਚਿਰ ਤੋਂ, ਤਪਦੇ ਥਲੀਂ ਵਿਚਰਨਾ।

ਨੇਤਾ ਉਹ ਬਣਿਆ ਉਸ ਨੇ, ਕੋਠੀ ਬਣਾ ਲਈ ਹੈ,
ਉਹ ਬਣਿਆ ਸ਼ਾਇਰ ਬਣਿਆ, ਚਹੁੰ ਮਰਲਿਆਂ ਦਾ ਘਰ ਨਾ।

ਬੇਕਦਰਿਆਂ ਤੋਂ "ਸਾਥੀ" ਚਾਹੀ, ਤੂੰ ਕਦਰਦਾਨੀ
ਮਾਰੂਥਲਾਂ 'ਚੋਂ ਝੱਲਿਆ! ਲੱਭਦਾ ਰਿਹਾ ਤੂੰ ਝਰਨਾ।□□

[ਪੱਟੀ ਵਾਲੀ ਗਲੀ, ਮੋਗਾ-142 001]

## ਦੋ ਗ਼ਜ਼ਲਾਂ/ਸੰਦੀਪ

ਮਘਦੇ ਸੂਰਜ ਦੀ ਗਰਮੀ ਨੂੰ ਛੋਹਣ ਲਈ
ਧਰਤੀ ਚੱਕਰ ਕਟਦੀ ਨੇੜੇ ਹੋਣ ਲਈ

ਸਾਗਰ ਫੈਲਿਆ ਕਿੰਨੇ ਮੋਤੀ ਖਿਲਰ ਗਏ
ਕੌਣ ਕਿਨਾਰੇ ਆਇਆ ਪੈਰ ਭਿਓਣ ਲਈ

ਮੇਰੀ ਰੂਹ ਨੇ ਮੇਰੇ ਕਾਤਿਲ ਨੂੰ ਤੱਕਿਆ
ਉਸਨੂੰ ਵੀ ਚਾਹੀਦੈ ਮੋਢਾ ਰੋਣ ਲਈ

ਸੁੱਜੀਆਂ ਅੱਖਾਂ ਵਾਲਾ ਉਹ ਬੇਚੈਨ ਜਿਹਾ
ਸੁਪਨੇ ਵੇਚ ਗਿਆ ਏ ਦੋ ਪਲ ਸੌਣ ਲਈ

ਤੈਨੂੰ ਪਾ ਲੈਂਦਾ ਤਾਂ ਫੇਰ ਗੁਆਉਂਦਾ ਕੀ
ਸ਼ਾਇਰ ਦੇ ਪੱਲੇ ਵੀ ਕੀ ਸੀ ਖੋਣ ਲਈ□□

●

ਪਉਣਾਂ ਤੋਂ ਕੁਝ ਰੰਗ ਉਧਾਰੇ ਭਾਲ਼ ਰਿਹਾਂ
ਗੁੰਮੇ ਘਰ ਨੂੰ ਨਦੀ ਕਿਨਾਰੇ ਭਾਲ਼ ਰਿਹਾ



ਜ਼ਖ਼ਮਾਂ ਲਈ ਕੁਝ ਬੋਲ ਕਰਾਰੇ ਭਾਲ਼ ਰਿਹਾਂ
ਬੇਦਰਦੀ ਮਹਿਬੂਬ ਦੁਬਾਰੇ ਭਾਲ਼ ਰਿਹਾ

ਤੂੰ ਸੁੱਤਾ ਪਰਿਵਾਰ ਕਿਵੇਂ ਛੱਡ ਦਿੱਤਾ ਸੀ
ਪੁੱਛਣ ਲਈ ਤੈਨੂੰ ਬੁੱਧ ਪਿਆਰੇ ਭਾਲ਼ ਰਿਹਾਂ

ਕਿਉਂ ਨੈਣਾਂ ਨੂੰ ਸ਼ੀਸ਼ੇ ਦੇ ਵਿਚ ਤੱਕਦਾ ਹਾਂ
ਹੰਝੂਆਂ 'ਚੋਂ ਕਿਸਦੇ ਝਲਕਾਰੇ ਭਾਲ਼ ਰਿਹਾਂ

ਸਾਨੂੰ ਵੀ ਕੋਈ ਘਰ ਛੱਡਣ ਤੋਂ ਰੋਕੇ ਨਾ
ਰਾਂਝੇ ਵਾਲੇ ਤਖ਼ਤ ਹਜ਼ਾਰੇ ਭਾਲ਼ ਰਿਹਾਂ

ਬੱਝਣ ਤੋਂ ਮਗਰੋਂ ਪਤੈ ਬਚੇਗੀ ਰਾਖ ਨਿਰੀ
ਫਿਰ ਵੀ ਠੰਢੇ ਸੀਤ ਫ਼ਰਾਰੇ ਭਾਲ਼ ਰਿਹਾਂ □□

[ਪੰਜਾਬੀ ਵਿਭਾਗ, ਦਿੱਲੀ ਯੂਨੀਵਰਸਿਟੀ, ਦਿੱਲੀ]

## ਗ਼ਜ਼ਲ/ਹਰੀ ਸਿੰਘ ਮੋਹੀ

ਯਾਦ ਆਵੇਂ ਤਾਂ ਚਾਨਣ ਚਾਨਣ ਜੇ ਵਿਸਰੇਂ ਤਾਂ ਹੋਵੇ ਰਾਤ।
ਤੇਰੀ ਆਮਦ ਪੁੰਨਿਆ ਵਰਗੀ, ਤੁਰ ਜਾਵੇਂ ਤਾਂ ਹੋਵੇ ਰਾਤ।।

ਪਉਣਾਂ ਜੇਹਾ ਤੁਰਨਾ ਤੇਰਾ, ਕੰਬ ਕੰਬ ਜਾਵਣ ਪੱਤ ਮਿਰੇ,
ਦਿਲ ਦੇ ਵੱਲ ਜੇ ਪੈਰ ਧਰੇਂ ਤਾਂ, ਤੇਲ ਬਰੂਹੀਂ ਚੋਵੇ ਰਾਤ।

ਰਾਤ ਦੀ ਰਾਣੀ ਮਨ ਵਿਚ ਮਹਿਕੇ, ਜ਼ੁਲਫ਼ ਘਟਾ ਜਦ ਲਹਿਰਾਵੇਂ,
ਜਦ ਰੋਸੇ ਦੀ ਸਰਦਲ ਬੈਠੇਂ, ਦਾਗ਼ ਜਿਗਰ ਦੇ ਧੋਵੇ ਰਾਤ।

ਮੁਸਕਾਵੇਂ ਤਾਂ ਖ਼ੁਸ਼ਬੂ ਖ਼ੁਸ਼ਬੂ, ਰੌਣਕ ਰੌਣਕ, ਕਦਮ ਕਦਮ,
ਜਿਸ ਪਲ ਤੇਰੀ ਅੱਖ ਮੁਰਝਾਵੇ, ਆਪਣੇ ਗਲ਼ ਲੱਗ ਹੋਵੇ ਰਾਤ।

ਖੌਰੇ ਕਦ ਮੁਸਕਾਣ ਤਿਰੀ, ਬਣ ਚਾਨਣ ਵਿਹੜੇ ਵਿਛ ਜਾਵੇ,
ਤਾਰਿਆਂ ਵਿਚੋਂ ਤੱਕਦੀ ਰਹਿੰਦੀ, ਬੂਹਾ ਬਿੰਦ ਨਾ ਢੋਵੇ ਰਾਤ।

ਮੋਹ ਮਿੱਟੀ ਦੇ ਚਾਨਣ ਦੇ ਵਿਚ, ਖ਼ੁਦ ਨੂੰ ਤੱਕਿਆ ਜਾਏ ਨਾ,
ਪਲਕਾਂ ਦੇ ਪਰਦੇ ਦੇ ਹੇਠਾਂ, ਸ਼ਰਮਾਂ ਰੋਜ਼ ਲੁਕੋਵੇ ਰਾਤ।

ਤਾਣ ਮੁਕੈਸ਼ੀ ਪੱਲੂ ਆਪਣਾ, ਖ਼ਾਬਾਂ ਦੀ ਲੋਰੀ ਦੇਵੇ,
ਪਹੁ ਫੁੱਟਦੇ ਹੀ, ਪੱਲੂ ਖਿੱਚ ਕੇ, ਹਰ ਇਕ ਸੁਪਨਾ ਖੋਹਵੇ ਰਾਤ।

ਸੁੰਨੀਆਂ ਰਾਹਾਂ, ਖਾਲੀ ਬਾਹਾਂ, ਬੁੱਲ੍ਹੀਆਂ ਆਹਾਂ, ਸੱਖਣੀ ਝੋਲ,
ਬਿਰਹੋਂ ਦੀ ਮਿੱਟੀ ਵਿਚ 'ਮੋਹੀ', ਬੀਜ ਮਿਲਣ ਦੇ ਬੋਵੇ ਰਾਤ।□□

[ਬੀ-IV/725, ਡਿੱਬੀਪੁਰਾ, ਕੋਟਕਪੂਰਾ-151 504]

# ਛੇ ਕਵਿਤਾਵਾਂ/ਰਵਿੰਦਰ ਰਵੀ

## ਮੇਰਾ ਸੂਰਜ

ਚਿੱਟੀ ਦਾਹੜੀ ਚਿਹਰੇ ਉੱਤੇ
ਅਨੁਭਵ ਭਖ ਰਿਹਾ
ਬੀਤ ਬੀਤ ਕੇ ਮੌਲੀ ਜਾਵਾਂ
ਹਰ ਛਿਣ ਮੱਚ ਰਿਹਾ
ਧੁੱਪ ਛਾਵਾਂ ਵਿਚ ਪੋਤੀ ਖੇਡੇ
ਪੋਤਾ ਨੱਚ ਰਿਹਾ
ਮੇਰਾ ਵਿਹੜਾ ਸੱਤ-ਰੰਗੀਆਂ ਦਾ
ਮੌਸਮ ਰਚ ਰਿਹਾ
ਮੇਰਾ ਸੂਰਜ, ਮੇਰੇ ਅੰਦਰੋਂ
ਚੜ੍ਹ ਚੜ੍ਹ ਜਚ ਰਿਹਾ □□

## ਮੈਟਰੋ ਦਾ ਸਫ਼ਰ

ਮੈਟਰੋ ਦੇ ਸਫ਼ਰ ਵਿਚ
ਕੋਈ ਕਿਸੇ ਦਾ ਸਾਥੀ
ਨਾ ਹਮਸਫ਼ਰ!

ਆਪੋ ਆਪਣੇ ਸਫ਼ਰ ਦੀ ਗੱਠੜੀ 'ਚ ਬੱਝਿਆ
ਹਰ ਮੁਸਾਫ਼ਰ
ਆਪੋ ਆਪਣੇ ਸਟੇਸ਼ਨ ਦੀ ਉਡੀਕ ਕਰਦਾ ਜਾਪਦਾ।
ਮੈਟਰੋ ਰੁਕਦੀ
ਦਰ ਖੁੱਲ੍ਹਦੇ ਤੇ ਬੰਦ ਹੁੰਦੇ
ਮਹਾਂਨਗਰ ਦੀ ਇਹ ਭੀੜ
ਐਗਜ਼ਿਟ ਗੇਟਾਂ ਵਿਚੋਂ ਨਿਕਲਕੇ
ਆਪੋ ਆਪਣੇ ਰਸਤਿਆਂ ਵਿਚ ਪਾਟ ਜਾਂਦੀ।
ਮਸ਼ੀਨਾਂ ਵਿਚ ਮਸ਼ੀਨ ਬਣੀ
ਦਫ਼ਤਰਾਂ ਚਕਲਿਆਂ ਵਿਚ
ਬੈਠ ਜਾਂਦੀ!!

ਮੈਟਰੋ ਦੇ ਸਫ਼ਰ ਵਿਚ
ਕੋਈ ਕਿਸੇ ਦਾ ਸਾਥੀ
ਨਾ ਹਮਸਫ਼ਰ! □□

## ਬਾਜ਼ ਦੀ ਨਜ਼ਰ

ਮੇਰੇ ਨਾਲ ਤੁਰੋਗੇ ਤਾਂ ਰੁਕੋਗੇ ਨਹੀ!
ਮੈਂ ਖੜ੍ਹਾ ਖੜੋਤਾ ਵੀ
ਸੋਚ ਦੇ ਅਸਗਾਹ ਪੈਂਡਿਆਂ 'ਤੇ
ਤੁਰਦਾ ਰਿਹਾ ਹਾਂ-ਲਗਾਤਾਰ!

ਡਿੱਗ ਕੇ, ਉੱਠਣ ਦਾ ਸੁਫਨਾ ਲੈਂਦਾ ਰਿਹਾ ਹਾਂ
ਕਲਪਨਾ ਦੇ ਨਾਲ ਨਾਲ-ਹਮਸਫਰ-ਉੱਡਦਾ ਰਿਹਾ ਹਾਂ!
ਟੁੱਟਣ 'ਚੋਂ ਹੀ, ਜੁੜਨ ਦੀ ਚੇਤਨਾ ਜਨਮਦੀ ਹੈ
ਖੜ੍ਹਨ 'ਚੋਂ, ਤੁਰਨ ਦੀ!

ਸ਼ਿਕਾਰ, ਆਕਾਸ਼ ਤੇ ਧਰਤੀ
ਬਾਜ਼ ਦੀ ਨਜ਼ਰ ਵਿਚ ਹੁੰਦੇ ਹਨ
ਚੁੰਝ ਤੇ ਪੰਜਿਆਂ ਵਿਚ ਨਹੀਂ!
ਮੇਰੇ ਨਾਲ ਤੁਰੋਗੇ ਤਾਂ ਰੁਕੋਗੇ ਨਹੀਂ!!! □□

## ਸ਼ੀਸ਼ੇ ਵਿਚ ਦਰਾੜਾਂ

ਉਬਾਸੀ ਆਉਂਦੀ ਹੈ
ਪਰ ਨੀਂਦ ਨਹੀਂ ਆਉਂਦੀ
ਦਿਨ ਭਰ ਦੇ ਅਨੁਭਵ
ਅੱਖਾਂ 'ਚ ਰੜਕਦੇ ਹਨ
ਬੂਹੇ ਆਪਣੇ ਹੀ ਹਨ
ਪਰ ਬੰਦ ਹਨ

ਕੰਧਾਂ ਤਣ ਕੇ ਖੜੋਤੀਆਂ ਹਨ ਨਜ਼ਰ ਸੌਹੇਂ
ਮੇਰਾ ਆਸਮਾਨ
ਮੇਰੀ ਛੱਤ ਹੇਠ ਸੁਕੜ ਆਇਆ ਹੈ
ਮੇਰੀ ਦੁਨੀਆਂ ਮੇਰੇ ਆਪ ਤਕ ਸੀਮਤ
ਟੁਕੜੀਆਂ ਵਿਚ ਕੱਚ ਕੰਕਰਾਂ ਬਣੇ ਰਿਸ਼ਤੇ
ਸ਼ੀਸ਼ੇ 'ਚੋਂ ਦਰਾੜਾਂ ਵਾਂਗ ਦਿਖਦੇ ਹਨ

ਇਸ ਟੁੱਟ-ਭੱਜ ਵਿਚ ਜਿੰਨੇ ਵੀ ਟੁਕੜੇ ਹਨ, ਮੇਰੇ ਹਨ
ਟੁਕੜਿਆਂ ਵਿਚ ਮਿਲੀ
ਇਸ ਆਜ਼ਾਦੀ ਦਾ ਕੀ ਕਰਾਂ??? □□

## ਚੱਕਰਵਯੂਹ ਵਿਚ ਰਿਸ਼ਤੇ

ਰਿਸ਼ਤੇ ਸੋਚ ਤੋਂ
ਅਲਹਿਦਾ ਹੋ ਗਏ ਹਨ!
ਸੁੱਕੇ ਪਿਆਜ਼ ਤੋਂ
ਪੱਤ ਵਾਂਗ ਲੱਥ ਗਏ ਹਨ!

ਇਸ ਨਾਟਕ ਵਿਚ ਅਭਿਨੇਤਾ

ਆਦਿ ਤੋਂ ਅੰਤ ਤਕ
ਆਪਣੇ ਹੀ ਰੋਲ ਬਾਰੇ ਸੋਚਦਾ ਹੈ।

ਅਸਤਿਤਵ ਨੂੰ ਬਣਾਈ ਰੱਖਣ ਲਈ
ਮਰਨ, ਮਾਰਨ ਦੀ ਖੇਡ, ਖੇਡਦਾ ਉਹ
ਅੰਤਿਮ ਦਮ ਤਕ
ਇਸੇ ਚੱਕਰਵਿਊਹ ਵਿਚ ਵਿਚਰਦਾ ਹੈ।

ਯੁੱਧ ਵਿਚ, ਯੋਧੇ ਦਾ ਰਿਸ਼ਤਾ
ਹੋਰ ਕਿਸੇ ਨਾਲ ਨਹੀਂ
ਵਿਰੋਧੀ ਦੀ ਮੌਤ ਨਾਲ ਹੁੰਦਾ ਹੈ।
ਏਸ ਚੱਕਰਵਿਊਹ ਵਿਚ
ਹਰ ਕੋਈ
ਇਕ ਦੂਜੇ ਦੇ ਵਿਰੋਧ ਵਿਚ ਖੜ੍ਹਾ ਹੈ!!!

ਰਿਸ਼ਤੇ ਸੋਚ ਤੋਂ
ਅਲਹਿਦਾ ਹੋ ਗਏ ਹਨ
ਸੁੱਕੇ ਪਿਆਜ਼ ਤੋਂ
ਪੱਤ ਵਾਂਗ ਲੱਥ ਗਏ ਹਨ!!! □□

## ਗੁਮਸ਼ੁਦਾ ਰਸਤੇ

ਸੱਤ ਰੰਗੀਆਂ ਨੂੰ ਲੱਭਦੇ ਲੱਭਦੇ
ਪੰਛੀ ਖਿੰਡਰ ਗਏ
ਕਹਿਰੀ ਬੱਦਲ
ਪਉਣ ਕੜਕਦੀ
ਅੰਬਰ ਫਲ ਪਏ!!!

ਤੂਫਾਨਾਂ ਵਿਚ ਖੰਭ ਖੰਭ ਕਰ ਕੇ
ਪੰਛੀ ਟੁੱਟ ਗਏ
ਪੰਖੋਂ ਵਿਰਵੇ ਅੱਖਾਂ ਅੰਦਰ
ਸੁਫਨੇ ਤਿੜਕ ਗਏ

ਅੰਬਰੀਂ ਉੱਡਣ ਵਾਲੇ ਕੀਕੂੰ
ਭੋਂ 'ਤੇ ਘਿੱਸਰ ਰਹੇ!!!
ਹੋਂਦ, ਨਿਹੋਂਦ ਦਾ ਗੰਢ-ਵਲੇਵਾਂ
ਚਿੰਤਨ ਉਲਝ ਗਏ

ਭੁੱਲ ਭੁਲਈਆਂ ਵਿਚ ਦਿਸ਼ਾਵਾਂ
ਰਸਤੇ ਕਿੱਧਰ ਗਏ??? □□

[116-2530 Kalum Street, Terrace, B.C. V8G 2P2, Canada]



# ਤ੍ਰਿੰਞਣ

## ਤਲਵਿੰਦਰ ਸਿੰਘ

ਮੇਰੇ ਅੰਦਰ ਗ਼ਮ ਦਾ ਜਿਵੇਂ ਗੋਲਾ ਜਿਹਾ ਬੱਝ ਗਿਆ ਹੈ। ਬਾਜ਼ਾਰ ਦੀ ਭੀੜ ਵਿਚੋਂ ਲੰਘ ਬੜੀ ਮੁਸ਼ਕਲ ਨਾਲ ਮੈਂ ਘਰ ਦੇ ਗੇਟ ਤਕ ਅੱਪੜ ਸਕਿਆ ਹਾਂ। ਮੋਟਰ ਸਾਇਕਲ ਖਲਿਹਾਰਦਿਆਂ ਲੱਤਾਂ ਵਿਚੋਂ ਜਿਵੇਂ ਸੱਤਿਆ ਮੁੱਕ ਗਈ ਜਾਪੀ ਹੈ। ਮੇਰੇ ਚਿਹਰੇ ਦਾ ਉੱਡਿਆ ਰੰਗ ਵੇਖ ਪ੍ਰਮਿੰਦਰ ਵੀ ਹਿਰਾਸੀ ਗਈ ਹੈ। ਉਹਦਾ ਲਿਆਂਦਾ ਪਾਣੀ ਦਾ ਗਿਲਾਸ ਬੜੀ ਮੁਸ਼ਕਲ ਨਾਲ ਸੰਘੋਂ ਉਤਾਰ ਸਕਿਆ ਹਾਂ। ਉਹ ਕੁਝ ਪੁੱਛਣਾ ਚਾਹੁੰਦੀ ਹੋਈ ਵੀ ਚੁੱਪ ਅਖਤਿਆਰ ਕਰੀ ਰੱਖਦੀ ਹੈ।

ਮੇਰੀ ਉਦਾਸੀ ਦੀ ਕੈਫ਼ੀਅਤ ਧੀ ਸੀਰਤ ਦਾ ਚੁੱਪ ਚਿਹਰਾ ਵੇਖ ਕੇ ਹੋਰ ਸੰਘਣੀ ਹੋ ਜਾਂਦੀ ਹੈ। ਮੈਂ ਸਿਰੋਂ ਪੱਗ ਲਾਹੁੰਦਾ ਤੇ ਬੂਟ ਉਤਾਰਦਾ ਆਪਣੇ ਪੁੱਤਰ ਪ੍ਰਤੀਕ ਦਾ ਲਾਪਰਵਾਹ ਰਵੱਈਆ ਨਿਹਾਰਦਾ ਹਾਂ। ਉਹ ਆਪਣੇ ਰੰਗ ਵਿਚ ਕੰਪਿਊਟਰ 'ਤੇ ਕੋਈ ਕੰਮ ਕਰੀ ਜਾ ਰਿਹੈ ਜਾਂ ਆਦਤ ਮੂਜਬ ਇੰਟਰਨੈੱਟ 'ਤੇ ਚੈਟਿੰਗ ਵਿਚ ਮਸਰੂਫ਼ ਹੈ। ਉਹ ਇਕ ਵਾਰ ਅੱਖਾਂ ਚੁੱਕ ਕੇ ਵੇਖਦਾ ਫਿਰ ਆਪਣੇ ਆਪ ਵਿਚ ਲੀਨ ਹੋ ਜਾਂਦਾ ਹੈ। ਪ੍ਰਮਿੰਦਰ ਚਾਹ ਲਈ ਪੁੱਛਦੀ ਹੈ ਪਰ ਮੈਂ ਨਾਂਹ ਵਿਚ ਸਿਰ ਹਿਲਾ ਕੇ ਪੈਰਾਂ ਵਿਚ ਚੱਪਲ ਅੜਾਉਂਦਾ ਹਾਂ ਤੇ ਆਪਣਾ ਬੋਝਲ ਮਨ ਮਸਤਕ ਲਈ ਚੁਬਾਰੇ ਦੀ ਧੁਰ ਉਪਰਲੀ ਛੱਤ 'ਤੇ ਚਲਾ ਜਾਂਦਾ ਹਾਂ।

ਮੇਰਾ ਦਿਮਾਗ਼ ਅੱਜ ਦੀ ਸੱਜਰੀ ਘਟਨਾ ਨੂੰ ਫਿਰ ਫਰੋਲਣ ਲੱਗਦਾ ਹੈ।

ਕੀ ਇਸ ਘਟਨਾ ਦੀ ਮੈਨੂੰ ਕੋਈ ਕਨਸੋਅ ਹੈਅ? ਕੋਈ ਖੁਰਾ ਖੋਜ, ਕੋਈ ਅੰਦਰਲਾ ਭੇਤ?

ਸ਼ਾਮ ਲਾਲ ਤੇ ਸਰੋਜ ਦੇ ਚਿਹਰੇ ਮੇਰੀਆਂ ਨਜ਼ਰਾਂ ਸਾਹਮਣੇ ਘੁੰਮਣ ਲੱਗਦੇ ਨੇ।

ਇੰਝ ਕਿਵੇਂ ਕੁਝ ਕਿਹਾ ਜਾ ਸਕਦਾ? ਹੋ ਸਕਦਾ ਕਿਤੇ ਕੋਈ ਤਲਖ਼ ਸੱਚ ਪਿਆ ਹੋਵੇ। ਪਰ ਇੰਝ ਬੇਮੌਕਾ ਕੋਈ ਬਿਆਨ ਦੇਣਾ ਤਾਂ ਬੜਾ ਖਤਰਨਾਕ ਹੈ। ਮੇਰੇ ਅੰਦਰ ਕਈ ਤੰਦਾਂ ਆਪਸ ਵਿਚ ਉਲਝ ਜਾਂਦੀਆਂ ਨੇ। ਮੈਂ ਦੂਰ ਪੱਛਮ ਵੱਲ ਦੁਮੇਲ 'ਤੇ ਨਜ਼ਰ ਟਿਕਾਉਂਦਾ ਹਾਂ। ਸੂਰਜ ਡੁੱਬਣ ਵੇਲੇ ਦਾ ਮੰਜ਼ਰ ਹੈ। ਅਸਮਾਨ 'ਤੇ ਲਾਲੀ ਛਾਈ ਹੈ- ਇਕ ਸਿਰੇ ਤੋਂ ਦੂਜੇ ਤਕ। ਸੰਘਣੀ ਗਹਿਰ ਜਿਹੀ। ਕਤਲ। ਜਿਵੇਂ ਵੱਡੀ ਬੇਬੇ ਦਾ ਕਿਹਾ ਦੱਸਿਆ ਹੂ ਬ ਹੂ ਸੱਚ ਹੋਵੇ। ਜਦੋਂ ਵੀ ਉਹ ਇੰਝ ਸੁਰਖ਼ ਗਹਿਰ ਵੇਖਦੀ ਸੀ ਉਹਦੇ ਬੁਲ੍ਹ ਫਰਕਦੇ ਸਨ- ਰੱਬਾ ਸੁਖ ਦੀ ਖ਼ਬਰ ਦੇਈਂ- ਲੱਗਦਾ ਕਿਸੇ ਜੁਆਨ ਜਹਾਨ ਦਾ ਖ਼ੂਨ ਹੋ ਗਿਆ ਤਾਂ ਹੀ ਅਸਮਾਨ 'ਤੇ ਇੰਝ ਗ਼ਹਿਰ ਚੜ੍ਹੀ ਐ।

ਬਚਪਨ ਵਿਚ ਵੱਡੀ ਬੇਬੇ ਦੇ ਝੁਰੜਾਏ ਚਿਹਰੇ ਨੇ ਮੇਰੇ ਅੰਦਰ ਅਨੇਕਾਂ ਲਕੀਰਾਂ ਖਿੱਚ ਦਿੱਤੀਆਂ। ਕਈ ਸਾਖੀਆਂ, ਕਥਾਵਾਂ, ਬਾਤਾਂ। ਕਈ ਬੇ-ਸਿਰ-ਪੈਰ, ਕਈ ਬੜੀਆਂ ਤਲਖ਼ ਤੇ ਚਿੱਟੇ ਦਿਨ ਵਰਗੀਆਂ ਸੱਚੀਆਂ। ਕਈ ਨਿਰੇ ਵਹਿਮ ਭਰਮ ਦੇ ਪੁਲੰਦੇ, ਕਈ ਬੜੇ ਸਾਰਥਕ। ਜਿਵੇਂ ਇਹ ਡੁੱਬਦੇ ਸੂਰਜ ਦੀ ਸੁਰਖ਼ ਗਹਿਰ- ਇਕ ਪਾਸੇ ਤੋਂ ਦੂਜੇ ਪਾਸੇ ਤਕ ਫੈਲੀ। ਕਿਸੇ ਅਣਿਆਈ ਮੌਤੇ ਮਰਨ ਵਾਲੇ ਦੀ ਦੱਸ ਪਾਉਂਦੀ।

ਇਹ ਤਾਂ ਰੋਜ਼ ਈ ਫੈਲਦੀ ਹੈ ਗਹਿਰ...ਹਰ ਲੱਥਦੇ ਸੂਰਜ ਨੇ ਇਹ ਦ੍ਰਿਸ਼ ਪੇਸ਼ ਕਰਨਾ ਹੀ ਕਰਨਾ ਹੈ। ਪਰ ਇਹ ਕਤਲ? ਮੇਰੇ ਜ਼ਿਹਨ ਵਿਚ ਵੀ ਇਕ ਗਹਿਰ ਜਿਹੀ ਚੜ੍ਹਨ ਲੱਗਦੀ ਹੈ। ਵੱਡੀ ਬੇਬੇ ਦਾ ਰਹੱਸਮਈ ਚਿਹਰਾ ਮੇਰੇ ਚੇਤਿਆਂ ਵਿਚ ਆਣ ਲਹਿੰਦਾ ਹੈ। ਉਹ ਘਰ ਦੀਆਂ ਹੋਈਆਂ ਬੀਤੀਆਂ ਬਾਤਾਂ ਵਿਚ ਢਾਲ ਕੇ ਦੱਸਦੀ ਹੁੰਦੀ ਸੀ। ਜੁਆਨੀ ਉਮਰੇ ਕਤਲ ਹੋਈ ਆਪਣੀ ਨਣਾਨ ਦਾ ਕਿੱਸਾ ਉਹਨੇ ਮੈਨੂੰ ਕਦੋਂ ਸੁਣਾਇਆ ਸੀ, ਹੁਣ ਉੱਕਾ ਯਾਦ ਨਹੀਂ। ਪਰ ਜਦੋਂ ਵੀ ਮੈਂ ਅਸਮਾਨ 'ਤੇ ਪਈ ਗਹਿਰ ਵੇਖੀ ਇਹ ਗੱਲ ਹਮੇਸ਼ਾ ਯਾਦ ਆ ਗਈ। ਲਾਇਲਪੁਰ ਦੇ ਚੱਕ ਨੰਬਰ ਸੱਤਰ ਦੇ ਕਿਸੇ ਅਣਵੇਖੇ ਪਿੰਡ ਦੇ ਨਕਸ਼ ਇਓਂ ਸੋਚਾਂ ਵਿਚ ਆ ਲਹਿੰਦੇ ਜਿਵੇਂ ਮੈਂ ਉਸ ਘਟਨਾ ਦਾ

ਚਸ਼ਮਦੀਦ ਗਵਾਹ ਹੋਵਾਂ। ਆਪਣੇ ਦਾਦੇ ਸਰਦਾਰ ਜੈਮਲ ਸਿਹੁੰ ਦੇ ਨਾਲ ਉਸ ਢਠਵਾੜ ਵਾੜੇ ਵਿਚ ਗਿਆ ਹੋਵਾਂ...।

ਮੇਰੇ ਸਾਹਮਣੇ ਦਾਦਾ ਜੀ ਦਾ ਗ਼ੁਸੈਲ ਤੇ ਅੱਖੜ ਚਿਹਰਾ ਘੁੰਮਦਾ ਹੈ। ਪਿਤਾ ਜੀ ਦੀ ਭੂਆ- ਜਿਹਦਾ ਜ਼ਿਕਰ ਕਰਦਿਆਂ ਮੇਰੀ ਦਾਦੀ, 'ਤੇਰੀ ਵੱਡੀ ਭੂਆ ਕੇਸਰੋ' ਦਾ ਸੰਬੋਧਨ ਵਰਤਦੀ ਸੀ। ਉਹ ਦਾਦਾ ਜੀ ਦੇ ਵਿਹਾਰ ਕਿਰਦਾਰ ਦੀ ਤਸਵੀਰ ਖਿੱਚਦੀ,'ਸਾਢੇ ਚਾਰ ਮੁਰੱਬਿਆਂ ਦਾ ਮਾਲਕ ਸੀ ਉਹ। ਸਰਕਾਰੇ ਦਰਬਾਰੇ ਚੰਗਾ ਰਸੂਖ਼ ਸੀ। ਅੰਗਰੇਜ਼ ਅਫ਼ਸਰਾਂ ਦੇ ਨੇੜੇ। ਉਹਨਾ ਦੇ ਹਰ ਚੰਗੇ ਮੰਦੇ ਕੰਮਾਂ ਦਾ ਸਹਾਈ। ਚਿੱਟੀ ਘੋੜੀ 'ਤੇ ਸਵਾਰ ਹੋ ਕੇ ਲੈਲਪੁਰ ਦੀਆਂ ਕਚਹਿਰੀਆਂ 'ਚ ਜਾਂਦਾ।ਸਰਕਾਰੀ ਅਮਲਾ ਨਿਓਂ ਨਿਓਂ ਜਾਂਦਾ। ਪਿੰਡ ਵਿਚ ਉਹਦਾ ਰੋਅਬ ਮੁਸਲਮਾਨ ਜੱਟ ਅਰਾਈਂ ਮੰਨਦੇ। ਉਹ ਜਿੱਥੇ ਖਲੋ ਜਾਂਦਾ ਉਹਦੀ ਧਾਂਕ ਬੱਝ ਜਾਂਦੀ।'

'ਫੇਰ?' ਗੱਲਬਾਤ ਵਿਚਲੇ ਨਕਸ਼ ਮੇਰੀ ਸੋਚ ਵਿਚ ਗੂੜ੍ਹੇ ਹੋਣ ਲੱਗਦੇ।

'ਕੇਸਰੋ ਸੁਹਣੀ ਸੁਨੱਖੀ ਸੀ। ਮੇਰੀ ਹਾਨਣ। ਜਦੋਂ ਮੈਂ ਵਿਆਹੀ ਆਈ ਉਦੋਂ ਭਰ ਜੁਆਨ- ਲੁੱਸ ਲੁੱਸ ਕਰਦਾ ਚਿਹਰਾ, ਰੂਪ ਨਾ ਝੱਲਿਆ ਜਾਏ। ਉਹਦਾ ਕੱਦ ਬੁੱਤ ਹਾਲੇ ਵੀ ਇੰਨ ਬਿੰਨ ਦਿਸਦਾ ਮੈਨੂੰ। ਤੇਰਾ ਬਾਬਾ ਆਖੇ ਕਿਸੇ ਤਕੜੇ ਜੱਟ ਦੇ ਘਰ ਵਿਆਹੁਣਾ। ਪਰ ਚੰਦਰੀ ਦੇ ਸਿਰ ਨੂੰ ਖੌਰੇ ਕੀ ਭੂਤ ਚੜ੍ਹ ਗਿਆ? ਨਿਕੰਮੇ ਤੇ ਵਿਹਲੜ ਮੁਸਲਮਾਨ ਭਰਾਈ ਨਾਲ ਸਾਂਝ ਪਾ ਬੈਠੀ। ਉਸ ਨਿਕਰਮੇ ਨੇ ਵੀ ਨਾ ਸੋਚਿਆ ਕਿ ਇਹ ਸਰਦਾਰ ਜੈਮਲ ਸਿਹੁੰ ਦਾ ਟੱਬਰ ਆ, ਔਤਰਾ ਖੌਰੇ ਕਿੱਦਾਂ ਮਿਲਦਾ ਰਿਹਾ ਕੁੜੀ ਨੂੰ? ਹਵੇਲੀ ਦੀਆਂ ਮਜਬੂਤ ਕੰਧਾਂ ਤੇ ਉੱਚਾ ਕਿਵਾੜ ਕਿਵੇਂ ਲੰਘਦਾ ਰਿਹਾ ਉਹ? ਰੱਬ ਜਾਣੇ ਉਹ ਸਭ ਕੁਝ ਕਿੱਦਾਂ ਵਾਪਰਿਆ? ਇਸ ਗੱਲ ਦੀ ਭਿਣਕ ਉਦੋਂ ਨਿਕਲੀ ਜਦੋਂ ਇਕ ਦਿਨ ਘਰ ਆਈ ਜੈਨੋ ਮਰਾਸਣ ਨੇ ਮੇਰੀ ਸੱਸ ਦੇ ਕੰਨੀਂ ਫੂਕ ਮਾਰੀ ਕਿ ਕੁੜੀ ਦੀ ਤੋਰ ਬਦਲ ਰਹੀ ਆ। ਉਹਨੇ ਕੁੜੀ ਨੂੰ ਲਾਗੇ ਬਿਠਾ ਕੇ ਬੜੀ ਮਿੱਠੀ ਪਿਆਰੀ ਹੋ ਕੇ ਪੁੱਛਿਆ ਤਾਂ ਉਹਦੇ ਸਿਰ ਜਿਵੇਂ ਛਤੀਰ ਹੀ ਟੁੱਟ ਕੇ ਆ ਡਿੱਗਾ। ਫਿਰ ਵੀ ਮਾਂ ਸੀ, ਕਈ ਕਾੜ੍ਹੇ ਬਣਾ ਬਣਾ ਪਿਆਏ, ਜੋ ਦੇਸੀ ਅਹੁੜ ਪਹੁੜ ਸੀ ਕੀਤਾ, ਪਰ ਬਣਿਆ ਕੁਛ ਨਾ। ਉਹ ਚਾਹੁੰਦੀ ਸੀ ਸਰਦਾਰ ਦੀਆਂ ਨਜ਼ਰਾਂ ਤੋਂ ਪਰ੍ਹੇ ਪਰ੍ਹੇ ਸਭ ਠੀਕ ਹੋ ਜਾਏ, ਪਰ ਇਹ ਭੇਤ ਕਿਤੇ ਗੁੱਝਾ ਰਹਿਣ ਵਾਲਾ ਸੀ?'

ਮੇਰੀਆਂ ਨਜ਼ਰਾਂ ਵੱਡੀ ਬੇਬੇ ਦੇ ਢਿਲਕੇ ਚਿਹਰੇ ਦੀਆਂ ਉਲਝੀਆਂ ਰੇਖਾਵਾਂ ਵਿਚੋਂ ਬੀਤੇ ਦੀਆਂ ਰਾਹਾਂ ਵਿਚ ਗੁਆਚਦੀਆਂ। 'ਅਣਖੀ ਸਰਦਾਰ ਨੇ ਇਕ ਦਿਨ ਤ੍ਰਿਕਾਲਾਂ ਵੇਲੇ ਕੁੜੀ ਨੂੰ ਨਾਲ ਲਿਆ ਤੇ ਢਠਵਾੜ ਵਾੜੇ ਵਿਚ ਜਾ ਕੇ ਵੱਢ ਦਿੱਤਾ। ਟੋਟੇ ਕਰ ਦਿੱਤੇ ਤੇ ਟੋਆ ਪੁੱਟ ਕੇ ਦੱਬ ਦਿੱਤਾ।'

ਮੇਰਾ ਜਿਸਮ ਕੰਬਣ ਲੱਗਦਾ। ਮੇਰੀ ਆਵਾਜ਼ ਟੁੱਟਦੀ ਤੇ ਮੈਂ ਪੁੱਛਦਾ, 'ਪਰ ਹੋਇਆ ਕੀ ਸੀ ਬੇਬੇ?'

ਉਹ ਮੇਰੀ ਉਮਰ ਦੇ ਤਕਾਜ਼ਿਆਂ ਮੁਤਾਬਕ ਗੱਲ ਗੋਲ ਮੋਲ ਕਰਦੀ, 'ਸਾਰੀਆਂ ਗੱਲਾਂ ਦੱਸਣ ਵਾਲੀਆਂ ਨਹੀਂ ਹੁੰਦੀਆਂ। ਕਈ ਊਂ ਈ ਸਮਝ ਲਈਦੀਆਂ। ਕਈ ਗੱਲਾਂ ਇਜ਼ਤਾਂ ਅਣਖਾਂ ਵਾਲਿਆਂ ਨੂੰ ਵਾਰਾ ਨਹੀਂ ਖਾਂਦੀਆਂ। ਤੂੰ ਵੀ ਵੱਡਾ ਹੋ ਕੇ ਸਮਝ ਜਾਏਂਗਾ। ਹੁਣ ਸੌਂ ਜਾ ਮੇਰਾ ਪੁੱਤ।'

ਮੇਰੇ ਸਾਹਮਣੇ ਵੱਡੀ ਭੂਆ ਵਿਲਕਦੀ, ਹਾੜੇ ਪਾਉਂਦੀ, ਪਹਿਲੇ ਟੱਕ 'ਤੇ ਤੜਫਦੀ, ਅਗਲੇ 'ਤੇ ਡਿੱਗਦੀ, ਫਿਰ ਲਹੂ ਦੀ ਧਾਰ, ਗਾੜ੍ਹਾ ਸੰਘਣਾ ਲਹੂ, ਫਿਰ ਖਾਮੋਸ਼ੀ। ਟੱਕ ਟੱਕ ਟੱਕ...।

ਮੇਰੇ ਕੰਨੀਂ ਆਵਾਜ਼ ਗੂੰਜਦੀ: *ਵੱਡੇ ਵੀਰੇ ਭੈਣ ਵੱਢੀ...*

ਇਕ ਕਥਾ ਮੇਰੇ ਅੰਦਰ ਸਮਾਂਤਰ ਤੁਰਦੀ। ਪੰਜਾਂ ਭਾਈਆਂ ਦੀ ਭੈਣ ਵੀਰੋ ਨੇ ਮੇਲਾ ਵੇਖਣ ਜਾਣ ਦੀ ਜ਼ਿਦ ਕੀਤੀ। ਉਹਨੇ ਰਿਹਾੜ ਕੀਤਾ ਤੇ ਆਪਣੀਆਂ ਭਾਬੀਆਂ ਤੋਂ ਵਾਰੋ ਵਾਰੀ ਦੁਪੱਟੇ ਦੀ



ਮੰਗ ਕੀਤੀ। ਵੱਡੀ ਭਾਬੀ ਨੇ ਇਸ ਸ਼ਰਤ 'ਤੇ ਆਪਣਾ ਦੁਪੱਟਾ ਦਿੱਤਾ ਕਿ ਉਹ ਇਸ ਉਪਰ ਕਿਸੇ ਤਰ੍ਹਾਂ ਦਾ ਦਾਗ਼ ਨਾ ਲਾਵੇ। ਪਰ ਹੋਣੀ ਉਹਦੇ ਸਿਰ ਚੜ੍ਹ ਖਲੋਤੀ ਸੀ। ਦਾਗ਼ ਕਿਵੇਂ ਨਾ ਲੱਗਦਾ? ਦਾਗ਼ ਉਪਰੋਂ ਲੰਘਦੀ ਇਕ ਇੱਲ ਦੀ ਵਿੱਠ ਤੋਂ ਲੱਗਾ। ਕੁੜੀ ਸਹਿਮ ਗਈ। ਖੂਹਾਂ ਟੋਭਿਆਂ 'ਤੇ ਦੁਪੱਟੇ ਨੂੰ ਧੋਂਦੀ ਫਿਰੇ। ਡਰਦੀ ਡਰਦੀ ਘਰ ਆਈ ਤਾਂ ਭਾਬੀ ਦਾਗ਼ ਵੇਖ ਕੇ ਅੱਗ ਬਗੂਲਾ ਹੋ ਗਈ। ਉਸਦੇ ਸ਼ੌਹਰ ਨੇ ਬਥੇਰਾ ਮਨਾਇਆ ਕਿ ਹੁਣ ਸਬਰ ਕਰੇ ਤੇ ਉਹੋ ਜਿਹਾ ਦੁਪੱਟਾ ਨਵਾਂ ਲੈ ਲਵੇ ਪਰ ਉਹ ਜ਼ਿਦ ਹੀ ਫੜ ਬੈਠੀ ਕਿ ਤਾਂ ਹੀ ਮੰਨਣਾ ਜੇ ਇਸ ਦੁਪੱਟੇ ਨੂੰ ਵੀਰੋ ਦੇ ਲਹੂ ਨਾਲ ਰੰਗ ਕੇ ਦਏਂ ਤਾਂ...।

'ਫੇਰ ਵੱਡੀ ਬੇਬੇ?' ਕਿਸੇ ਹੋਰ ਮੌਕੇ ਬੇਬੇ ਦੇ ਮੂੰਹੋਂ ਵੀਰੋ ਦਾ ਬਿਰਤਾਂਤ ਮੇਰੇ ਜ਼ਿਹਨ ਵਿਚ ਸੱਜਰਾ ਹੋ ਖਲੋਂਦਾ। ਮੇਰੇ ਮਨ ਦੀ ਕੋਰੀ ਸਲੇਟ 'ਤੇ ਵੀਰੋ ਤੇ ਕੇਸਰੋ ਦੇ ਨਕਸ਼ ਗੱਡਮੱਡ ਹੋ ਜਾਂਦੇ। ਉਹ ਨਾਲੋ ਨਾਲ ਤੁਰਦੀਆਂ ਇਕ ਵਜੂਦ ਵਿਚ ਢਲ ਜਾਂਦੀਆਂ।

'ਉਸ ਕਮਲੀ ਧੀ ਦਾ ਵੱਡਾ ਵੀਰ ਉਹਨੂੰ ਨਾਨਕੇ ਛੱਡ ਆਉਣ ਦੇ ਬਹਾਨੇ ਘਰੋਂ ਲੈ ਤੁਰਿਆ। ਜੰਗਲ ਬੇਲੇ 'ਚੋਂ ਲੰਘਦਿਆਂ ਇਕ ਪੁਰਾਣੇ ਖੂਹ 'ਤੇ ਸਾਹ ਲੈਣ ਰੁਕੇ। ਉਹ ਭਰਾ ਬੇਕਿਰਕ ਨਹੀਂ ਸੀ ਪਰ ਜ਼ਨਾਨੀ ਦੀ ਜ਼ਿਦ ਹੱਥੋਂ ਮਜਬੂਰ ਸੀ। ਉਹਨੇ ਜਦੋਂ ਦਰਾਟ ਕੱਢਿਆ ਤਾਂ ਵੀਰੋ ਨੇ ਬੜੇ ਹਾੜੇ ਪਾਏ, ਹੱਥ ਜੋੜੇ, ਤਰਲੇ ਕੀਤੇ- 'ਵੀਰੇ ਮੇਰੀ ਜਾਨ ਬਖ਼ਸ਼, ਮੇਰਾ ਕੋਈ ਗੁਨਾਹ ਨਹੀਂ, ਮੈਂ ਬੇਕਸੂਰ...।' ਭਰਾ ਵੀ ਰੋਇਆ, ਪਰ...। ਉਸ ਦਰਾਟ ਚੁੱਕਿਆ ਤੇ ਕੁੜੀ ਦੀ ਧੌਣ 'ਤੇ ਫਾਅੜ ਕਰਦਾ ਮਾਰਿਆ। ਸਿਰ ਲੱਥ ਕੇ ਖੂਹ ਵਿਚ ਜਾ ਪਿਆ। ਉਸ ਡੁੱਲ੍ਹੇ ਖ਼ੂਨ ਦੀ ਛੱਪੜੀ ਵਿਚ ਦੁਪੱਟਾ ਰੰਗਿਆ ਤੇ ਪੈਰ ਧੂੰਹਦਾ ਪਿੰਡ ਚਲਾ ਗਿਆ। ਜਾ ਕੇ ਦੁਪੱਟਾ ਜਾ ਫੜਾਇਆ ਜ਼ਨਾਨੀ ਨੂੰ।'

ਫਿਰ ਇਕ ਸੰਘਣੀ ਚੁੱਪ ਮੇਰੇ ਤੇ ਵੱਡੀ ਬੇਬੇ ਦਰਮਿਆਨ ਪਸਰ ਜਾਂਦੀ।

'ਵੇਲਾ ਪਾ ਕੇ ਉਥੇ ਇਕ ਅੰਬ ਉੱਗਿਆ।' ਉਹ ਬਾਕੀ ਬਚਦੀ ਲੜੀ ਦੀ ਤੰਦ ਜੋੜਦੀ, 'ਮੌਸਮ ਆਉਣ 'ਤੇ ਬੜਾ ਫਲਿਆ। ਬੜੇ ਅੰਬ ਲੱਗੇ। ਤੋਤਿਆਂ ਗੁਟਾਰਾਂ ਦਾ ਝੁਰਮਟ ਆ ਲੱਥਾ। ਇਕ ਵਾਰ ਇਕ ਰਾਹੀ ਨੇ ਅੰਬ ਤੋੜਨੇ ਚਾਹੇ ਤਾਂ ਖੂਹ ਦੇ ਘੁੱਪ ਹਨੇਰੇ ਵਿਚੋਂ ਉਹਨੂੰ ਕਿਸੇ ਕੁੜੀ ਦੀ ਦਰਦੀਲੀ ਆਵਾਜ਼ ਸੁਣੀ:

*ਰਾਹੀਆਂ ਰਾਹੀਆ ਅੰਬ ਨਾ ਤੋੜੀਂ,*
*ਵੱਡੇ ਵੀਰੇ ਭੈਣ ਵੱਢੀ,ਭਾਬੀ ਸਾਲੂ ਰੰਗਿਆ ਸੀ।*

ਇਹ ਮੇਰੇ ਜੰਮਣ ਤੋਂ ਪਹਿਲਾਂ ਦੀ ਗੱਲ ਹੈ ਜਦੋਂ ਮੇਰੇ ਦਾਦਾ ਸਰਦਾਰ ਜੈਮਲ ਸਿਹੁੰ ਪਰਲੋਕ ਸਿਧਾਰੇ। ਲਾਇਲਪੁਰ ਜ਼ਿਲ੍ਹੇ ਵਾਲੇ ਆਪਣੇ ਚੱਕ 'ਚੋਂ ਉੱਜੜ ਪੁੱਜੜ ਕੇ ਨਿਕਲਣ ਤੋਂ ਬਾਅਦ ਉਹ ਬਹੁਤਾ ਚਿਰ ਨਹੀਂ ਸੀ ਜੀਵੇ। ਉਹ ਸਰਦਾਰੀ, ਮਹਿਲ ਮਾੜੀਆਂ, ਲਹਿਲਹਾਉਂਦੇ ਖੇਤ ਸਭ ਕਾਸੇ ਨੂੰ ਸਮੇਂ ਦੇ ਦੈਂਤ ਨੇ ਨਿਗਲ ਲਿਆ। ਸਾਡਾ ਲਾਇਲਪੁਰੀਏ ਸਰਦਾਰ ਜੈਮਲ ਸਿਹੁੰ ਦਾ ਟੱਬਰ ਹੁਣ ਪਨਾਹਗੀਰਾਂ ਦਾ ਪਰਿਵਾਰ ਅਖਵਾਉਂਦਾ ਸੀ। ਦਾਦਾ ਜੀ ਨੂੰ ਅਧਰੰਗ ਹੋਇਆ, ਦੋਹੇਂ ਪਾਸੇ ਮਾਰੇ ਗਏ, ਅੰਤ ਘਸੀਟ ਘਸੀਟ ਕੇ ਜਾਨ ਨਿਕਲੀ। ਵੱਡੀ ਬੇਬੇ ਉਹਦੀ ਹਾਲਤ ਵੇਖ ਵੇਖ ਰੋਂਦੀ, 'ਏਸ ਚੰਦਰੇ ਨੂੰ ਭੈਣ ਦਾ ਸਰਾਪ ਲੱਗਾ, ਉਹ ਇਹਦੀ ਧੌਣ 'ਤੇ ਅੰਗੂਠਾ ਦੇ ਕੇ ਬੈਠੀ ਆ। ਓਹੀ ਜਾਨ ਨਹੀਂ ਸੀ ਨਿਕਲਣ ਦੇ ਰਹੀ।'

ਮੇਰੇ ਬਾਲ ਮਨ ਵਿਚ ਉਤੇਜਨਾ ਜਾਗਦੀ ਕਿ ਇੰਝ ਵੀ ਹੋ ਸਕਦਾ? ਕਿ ਕਿਸੇ ਕੀਤੇ ਕਰਾਏ ਦਾ ਫ਼ਲ ਐਂ ਮਿਲੇ?

ਵੱਡੀ ਬੇਬੇ ਕਹਿੰਦੀ, 'ਕਿਉਂ ਨੀ ਪੁੱਤ, ਰੱਬ ਸਭ ਕੁਝ ਦਾ ਹਿਸਾਬ ਰੱਖਦੈ- ਸਾਰੇ ਭਲੇ ਬੁਰੇ ਦਾ ਲੇਖਾ- ਚੰਗੇ ਦਾ ਚੰਗਾ, ਬੁਰੇ ਦਾ ਬੁਰਾ।'

ਮੈਂ ਸਾਊ ਬੱਚੇ ਵਾਂਗ ਸਿਰ ਹਿਲਾ ਕੇ ਹਾਮੀ ਭਰ ਦਿੰਦਾ।

ਸਿੰਦਰ ਹੋਰਾਂ ਦਾ ਟੱਬਰ ਵੀ ਸਾਡੇ ਵਾਂਗ ਪਨਾਹਗੀਰ ਸੀ। ਉਹ ਕਿਧਰੋਂ ਸਿਆਲਕੋਟ ਵੱਲੋਂ ਉਜੜ ਕੇ ਆਏ ਸਨ। ਉਹ ਵੀ ਸਾਡੇ ਵਾਂਗ ਲੱਖਾਂ ਤੋਂ ਕੱਖ ਹੋਏ ਸਨ। ਡੇਰਾ ਇਮਾਮਦੀਨ ਪਿੰਡ ਦੀਆਂ ਜੂਹਾਂ ਵਿਚ ਪਸਰਿਆ ਕੱਲਰ ਵੇਖ ਇਹਨਾਂ ਮੁਰੱਬਿਆਂ ਦੇ ਮਾਲਕਾਂ ਦਾ ਹਉਕਾ ਨਿਕਲ ਗਿਆ ਸੀ। ਪਟਵਾਰੀ ਦੇ ਕਾਗਜ਼ਾਂ ਵਿਚ ਬੰਜਰ ਕਦੀਮ ਨਾਂ ਥੱਲੇ ਬੋਲਦੀ ਇਸ ਜ਼ਮੀਨ ਦੇ ਵੀਹ ਪੰਜੀ ਕਿੱਲੇ ਕਿਸ ਲੇਖੇ ਸਨ? ਇਹ ਤੇ ਮੇਰੇ ਦੋਵੇਂ ਤਾਏ ਤੇ ਜਵਾਨੀ ਚੜ੍ਹ ਰਹੇ ਮੇਰੇ ਪਿਤਾ ਜੀ ਦੀ ਅਣਥੱਕ ਘਾਲਣਾ ਸੀ ਕਿ ਅਸੀਂ ਮੁੜ ਰੋਟੀ ਖਾਣ ਜੋਗੇ ਹੋਏ। ਵੱਡੀ ਬੇਬੇ ਤਾਂ ਮਰਦੇ ਵੇਲੇ ਵੀ 'ਹਾਏ ਮੇਰੇ ਸਿਓਨੇ ਵਰਗੇ ਮੁਰੱਬੇ' ਹੀ ਕਹਿ ਰਹੀ ਸੀ।

ਇਕ ਪਿਛੋਕੜ ਦੀ ਸਾਂਝ ਤੇ ਦੂਜੇ ਸਿੰਦਰ ਦੇ ਭਰਾ ਜੱਸੇ ਦਾ ਮੇਰਾ ਜਮਾਤੀ ਹੋਣਾ ਉਹਨਾਂ ਨਾਲ ਸਾਡੀ ਸਾਂਝ ਦਾ ਧੁਰਾ ਸੀ। ਉਂਞ ਘਰ ਉਹਨਾਂ ਦਾ ਪਿੰਡ ਦੀ ਲਹਿੰਦੀ ਗੁੱਠੇ ਸੀ, ਸਾਡੇ ਘਰ ਤੋਂ ਵਾਹਵਾ ਹਟਵਾਂ, ਜਿੱਥੋਂ ਛੱਪੜ ਸ਼ੁਰੂ ਹੁੰਦਾ ਸੀ। ਛੱਪੜ ਦੇ ਨਾਲ ਨਾਲ ਸਿਵਿਆਂ ਲਾਗੋਂ ਹੋ ਕੇ ਕੱਚਾ ਪਹਿਆ ਮਹਾਜਨਾਂ ਦੇ ਭੱਠੇ ਨੇੜਿਓਂ ਲੰਘਦਾ ਗੱਡੀ ਦੀ ਲਾਇਨ ਟੱਪ ਪੱਕੀ ਸੜਕ 'ਤੇ ਜਾ ਚੜ੍ਹਦਾ ਸੀ। ਮੈਂ ਤੇ ਜੱਸਾ ਰਲ਼ ਕੇ ਖੇਡਦੇ ਤੇ ਕੁੰਡੀਆਂ ਵਿਚ ਗੰਡੋਏ ਪਰੋ ਪਰੋ ਕੇ ਛੱਪੜ ਵਿਚੋਂ ਮੱਛੀਆਂ ਫੜਦੇ। ਸਿੰਦਰ ਸਾਥੋਂ ਦੋ ਵਰ੍ਹੇ ਪਿੱਛੇ ਪੜ੍ਹਦੀ ਸੀ। ਕੱਚੀ ਪੱਕੀ ਵਿਚ ਹੁੰਦੀ ਸੀ ਜਦੋਂ ਤੋਂ ਮੇਰਾ ਉਹਨਾਂ ਘਰ ਆਉਣ ਜਾਣ ਸੀ। ਮੈਂ ਜੱਸੀ ਦੇ ਮਾਪਿਆਂ ਨੂੰ ਚਾਚਾ-ਚਾਚੀ ਆਖਦਾ ਸਾਂ ਤੇ ਇਹਦੇ ਮੁਤਾਬਕ ਉਹ ਮੇਰਿਆਂ ਨੂੰ ਤਾਈ ਤਾਇਆ ਕਹਿੰਦਾ ਸੀ। ਸਿੰਦਰ ਜੱਸੀ ਵਾਂਗ ਮੈਨੂੰ ਵੀ ਵੀਰ ਆਖਦੀ। ਉਹਦਾ ਸਹਿਮਿਆ ਜਿਹਾ ਸੁਭਾਅ ਸੀ ਤੇ ਸਿਰ ਹੇਠਾਂ ਸੁੱਟ ਕੇ ਤੁਰਦੀ ਸੀ। ਦੋ ਕੁ ਵਾਰ ਆਵਾਜ਼ ਮਾਰਨ 'ਤੇ ਹੀ ਕੂੰਦੀ। ਉਹਦੇ ਉੱਤੇ ਕਿਸੇ ਦਾ ਦਬਾਅ ਨਹੀਂ ਸੀ, ਫਿਰ ਵੀ ਉਹ ਦੱਬੀ ਜਿਹੀ ਸੀ। ਏਹੀ ਉਹਦਾ ਸੁਭਾਅ ਸਕੂਲ ਦੀਆਂ ਬਾਰਾਂ ਜਮਾਤਾਂ ਮੁਕਾ ਕੇ ਕਾਲਿਜ ਜਾਣ ਤਕ ਮੈਂ ਤੱਕਦਾ ਰਿਹਾ ਸਾਂ।

ਸਿੰਦਰ ਨੇ ਬਾਰ੍ਹਵੀਂ 'ਚੋਂ ਚੰਗੇ ਨੰਬਰ ਲਏ ਪਰ ਬਾਵਜੂਦ ਇਸਦੇ ਚਾਚਾ ਅਗਾਂਹ ਪੜ੍ਹਾਉਣ ਨੂੰ ਰਜ਼ਾਮੰਦ ਨਹੀਂ ਸੀ। ਜੱਸੀ ਵੀ ਪਿਓ ਦੀ ਸਲਾਹ ਨਾਲ ਤੁਰ ਰਿਹਾ ਸੀ। ਚਾਚੀ ਦੀ ਕੋਈ ਰਾਏ ਨਹੀਂ ਸੀ- ਨਾ ਹਾਂ, ਨਾ ਨਾਂਹ। ਉਹਦੀ ਟੇਕ ਮੇਰੇ 'ਤੇ ਸੀ। ਉਹਨੇ ਬੜਾ ਜ਼ੋਰ ਲਾ ਕੇ ਜ਼ੁਬਾਨ ਖੋਲ੍ਹੀ ਸੀ, 'ਵੀਰ ਜੀ ਮੈਂ ਪੜ੍ਹਨਾ, ਤੁਸੀਂ ਸਟੈਂਡ ਲਵੋ। ਮੈਨੂੰ ਪਤਾ, ਡੈਡੀ ਤੁਹਾਡੀ ਗੱਲ ਨਹੀਂ ਟਾਲਣਗੇ, ਤੁਹਾਡੀ ਮੰਨੀ ਜਾਏਗੀ।'

ਮੈਂ ਜੱਸੀ ਨੂੰ ਕਿਹਾ, 'ਯਾਰ ਕੀ ਦਿੱਕਤ ਹੈ?'

ਜੱਸੀ ਵਿਚੋਂ ਵੀ ਜਗੀਰੂ ਸੋਚ ਹੀ ਬੋਲੀ, 'ਐਵੇਂ ਹਠ ਕਰਦੀ ਹੈ, ਆਪਾਂ ਵੇਖਦੇ ਨੀ ਬਾਹਰ ਦੇ ਮਾਹੌਲ? ਬਥੇਰਾ ਹੋ ਗਿਆ।'

ਮੈਨੂੰ ਪਤਾ ਸੀ ਉਹਦੇ ਅੰਦਰੋਂ ਕਿਹੜੀ ਦਹਿਸ਼ਤ ਬੋਲ ਰਹੀ ਸੀ। ਗੁੱਜਰ ਪਿੰਡ ਦੀ ਇਕ ਹਰੀਜਨ ਕੁੜੀ ਦੀ ਖ਼ੁਦਕਸ਼ੀ ਦਾ ਖ਼ੌਫ਼ਨਾਕ ਵਾਕਿਆ ਚਾਰ ਮਹੀਨੇ ਬੀਤਣ ਪਿੱਛੋਂ ਵੀ ਲੋਕਾਂ ਦੇ ਮਨਾਂ 'ਚੋਂ ਨਹੀਂ ਸੀ ਵਿੱਸਰਿਆ। ਮੈਨੂੰ ਯਾਦ ਹੈ, ਉਸ ਘਟਨਾ ਤੋਂ ਬਾਅਦ ਕਈਆਂ ਆਪਣੀਆਂ ਕੁੜੀਆਂ ਪੜ੍ਹਨੋ ਉਠਾ ਲਈਆਂ ਸਨ। ਮੈਂ ਤੇ ਜੱਸੀ ਨੇ ਤਾਂ ਉਹ ਨਜ਼ਾਰਾ ਅੱਖੀਂ ਡਿੱਠਾ ਸੀ- ਸਾਇਕਲ 'ਤੇ ਕਾਲਿਜ ਜਾਂਦਿਆਂ। ਜਦੋਂ ਰੇਲ ਦੀ ਪਟੜੀ ਲਾਗੇ ਪਹੁੰਚੇ ਸਾਂ ਤਾਂ ਉਥੇ ਭੀੜ ਜੁੜੀ ਹੋਈ ਸੀ। ਇਕ ਪਾਸੇ ਸਾਇਕਲ ਪਿਆ ਸੀ, ਕੈਰੀਅਰ ਵਿਚ ਕਿਤਾਬਾਂ। ਭੋਲੀ ਕੁੜੀਆਂ ਵਾਲੇ ਡੀ.ਏ.ਵੀ ਕਾਲਿਜ ਜਾਂਦੀ ਸੀ- ਮਲੂਕ ਜਿਹੀ- ਹੌਲੀ ਹੌਲੀ ਸਾਇਕਲ ਚਲਾਉਂਦੀ। ਗੁੱਜਰ ਡੇਰਾ ਇਮਾਮਦੀਨ ਤੋਂ ਦੋ ਢਾਈ ਮੀਲ ਹਟਵਾਂ ਸੀ ਇਸ ਲਈ ਸਾਡਾ ਭੋਲੀ ਨਾਲ ਕੋਈ ਕੂਣ ਸਹਿਣ ਨਹੀਂ ਸੀ।

ਲਾਸ਼ ਲਾਇਨਾਂ ਵਿਚ ਵੱਢੀ ਟੁੱਕੀ ਪਈ ਸੀ। ਇਕ ਰੁੱਕਾ ਕੈਰੀਅਰ ਵਿਚ ਫਸੀਆਂ ਕਿਤਾਬਾਂ ਵਿਚ ਇਓਂ ਰੱਖਿਆ ਸੀ ਕਿ ਉਹ ਪਹਿਲੀ ਨਜ਼ਰੇ ਦਿਸ ਪਏ। ਮੈਂ ਤੇ ਜੱਸੀ ਨੇ ਵੀ ਉਹ



ਰੁੱਕਾ ਪੜ੍ਹਿਆ ਸੀ:

*'ਕੋਈ ਮੇਰੀ ਦੁਖਿਆਰੀ ਦੀ ਕਹਾਣੀ ਵੀ ਲਿਖੇਗਾ ਜਿਹਦੇ ਲਈ ਜੀਣ ਦੇ ਸਾਰੇ ਰਾਹ ਬੰਦ ਨੇ।*

*ਮੈਂ ਅਭਾਗਣ ਨੇ ਆਪਣਾ ਪੱਧਰ ਵੇਖੇ ਬਿਨਾਂ ਮੁਹੱਬਤ ਕੀਤੀ।*

*ਦਿਲਦਾਰ ਨੇ ਮੇਰੇ ਨਾਲ ਖਿਲਵਾੜ ਕੀਤਾ।*

*ਮੈਂ ਧਿਰਕਾਰੀ ਗਈ- ਉਹਦੇ ਵੱਲੋਂ, ਸਮਾਜ ਵੱਲੋਂ।*

*ਮੈਂ ਉਸ ਬੱਚੇ ਦਾ ਕੀ ਕਰਾਂ?*

*ਮੇਰੀ ਹੋਣੀ ਮੈਨੂੰ ਆਪਣੇ ਗੁਨਾਹਾਂ ਸਣੇ ਇਸ ਜਹਾਨ ਤੋਂ ਜਾਣ ਲਈ ਮਜਬੂਰ ਕਰ ਰਹੀ ਹੈ।'*

ਅਸੀਂ ਹੀ ਨਹੀਂ ਸਾਰਾ ਇਲਾਕਾ ਸੁੰਨ ਹੋ ਗਿਆ ਸੀ- ਇਹ ਪੜ੍ਹ ਸੁਣ ਕੇ।

ਏਸੇ ਘਟਨਾ ਤੋਂ ਸਹਿਮਿਆ ਚਾਚਾ ਸਿੰਦਰ ਲਈ ਕਿਧਰੇ ਸਾਕ ਲੱਭਣ ਵਿਚ ਮਸਰੂਫ਼ ਸੀ। ਉਹਦਾ ਐਲਾਨ ਸੀ- ਬਈ ਜ਼ਮਾਨਾ ਨੀ ਠੀਕ। ਕੁੜੀ ਪੜ੍ਹ ਲਿਖ ਗਈ ਆ। ਹੁਣ ਜਾਵੇ ਘਰ ਆਪਣੇ। ਨਾਲੇ ਅਗਾਂਹ ਕਾਲਿਜਾਂ ਦੇ ਖ਼ਰਚ- ਆਪਣੀ ਬਸ ਆ।

ਮੈਂ ਉਹਦੇ ਅੰਦਰਲੇ ਖ਼ਦਸ਼ਿਆਂ ਨੂੰ ਸਮਝਦਿਆਂ ਤੇ ਵੱਖਰੀ ਰਾਏ ਨਿਸ਼ਚਿਤ ਕਰਨ ਦੀ ਕੋਸ਼ਿਸ਼ ਕਰਦਿਆਂ ਬੜੇ ਤਹੱਮਲ ਨਾਲ ਆਖਿਆ ਸੀ, 'ਚਾਚਾ ਜੀ ਜ਼ਮਾਨਾ ਤਾਂ ਬਦਲ ਰਿਹਾ ਸਗੋਂ। ਦੂਜੇ ਸਿੰਦਰ ਠੀਕ ਆ ਪੜ੍ਹਨ 'ਚ। ਰਹੀ ਗੱਲ ਖ਼ਰਚ ਦੀ- ਮੈਂ ਪਿਤਾ ਜੀ ਨਾਲ ਗੱਲ ਕਰ ਕੇ ਅੱਧਾ ਖ਼ਰਚ ਵੰਡਾ ਦਿਆਂਗਾ। ਸਾਡੀ ਇਕ ਈ ਤਾਂ ਭੈਣ ਆ- ਮੇਰੀ ਤੇ ਜੱਸੀ ਦੀ। ਆਪਾਂ ਉਹਦੀ ਇੱਛਾ ਦੀ ਕਦਰ ਕਰੀਏ।'

ਚਾਚਾ ਮੈਨੂੰ ਜੱਸੀ ਵਾਲੇ ਮਾਣ ਤਾਣ ਨਾਲ ਵੇਖਦਾ ਮਿੱਠੀ ਜਿਹੀ ਝਈ ਲੈ ਕੇ ਪਿਆ ਸੀ, 'ਤੂੰ ਬਹੁਤਾ ਚਾਤਰ ਨਾ ਬਣ, ਮੈਂ ਏਨਾ ਭੁੱਖਾ ਨੰਗਾ ਵੀ ਨਹੀਂ ਕਿ ਭਰਾ ਅੱਗੇ ਝੋਲੀ ਅੱਡਾਂਗਾ।' ਚਾਚੇ ਨੂੰ ਮੇਰੀ ਗੱਲ ਕਾਟ ਕਰ ਗਈ ਸੀ।

ਸਿੰਦਰ ਮੇਰੇ ਵੱਲ ਵੇਖ ਕੇ ਮੁਸਕਰਾ ਪਈ। ਮੈਂ ਕੌਡੀ ਥਾਂ ਸਿਰ ਪੈਂਦੀ ਵੇਖ ਆਪਣੀ ਦਲੀਲਬਾਜ਼ੀ ਰੋਕ ਲਈ। ਏਨਾ ਈ ਕਿਹਾ, 'ਚਾਚਾ ਜੀ, ਮੈਂ ਵੀ ਤਾਂ ਤੁਹਾਡਾ ਪੁੱਤਰ ਆਂ- ਜਿਹਾ ਜੱਸੀ ਤਿਹਾ ਮੈਂ।'

ਚਾਚੇ ਜੱਸੀ ਨੂੰ ਫੈਸਲਾ ਦੇ ਦਿੱਤਾ, 'ਲੈ ਆਵੀਂ ਫਾਰਮ ਫੂਰਮ, ਜਿਵੇਂ ਮਨ ਆਉਂਦਾ ਕਰ ਲਓ। ਪਰ ਇਕ ਗੱਲ ਮੇਰੀ ਸੁਣ ਲਓ ਧਿਆਨ ਨਾਲ- ਕੰਨ ਖੋਲ੍ਹ ਕੇ...।' ਉਹਨੇ ਸਾਡੇ ਦੋਹਾਂ ਵੱਲ ਉਂਗਲ ਖੜੀ ਕਰ ਕੇ ਤਾੜਨਾ ਭਰੇ ਲਹਿਜੇ ਵਿਚ ਕਿਹਾ, 'ਕੋਈ ਉੱਨੀ ਇੱਕੀ ਹੋਈ ਤਾਂ ਜ਼ਿੰਮੇਵਾਰ ਤੁਸੀਂ। ਮੇਰਾ ਤਾਂ ਸਿੱਧਾ ਹਿਸਾਬ ਆ- ਕੰਮ ਏਧਰ ਜਾਂ ਓਧਰ।'

'ਇਹ ਕਾਹਦੀ ਗੱਲ ਹੋਈ? ਗੱਲ ਤਾਂ ਪੜ੍ਹਨ ਲਿਖਣ ਦੀ ਹੋ ਰਹੀ ਆ- ਵਿਆਹ 'ਚ ਬੀਅ ਦਾ ਲੇਖਾ।' ਅਜਿਹੇ ਫੈਸਲਿਆਂ ਵਿਚ ਘੱਟ ਵੱਧ ਬੋਲਣ ਵਾਲੀ ਚਾਚੀ ਹਰਨਾਮ ਕੁਰ ਮੇਰੇ ਹੱਕ ਵਿਚ ਨਿੱਤਰ ਆਈ।

'ਨਾਮ੍ਹ ਕੁਰ ਸਰਦਾਰਨੀਏ, ਮੈਨੂੰ ਪਤਾ ਨਾ ਵਿਆਹ 'ਚ ਬੀਅ ਦੇ ਲੇਖੇ ਪੈ ਜਾਂਦੇ ਨੇ ਕਦੇ ਕਦਾਈਂ। ਸਾਡੇ ਵੀ ਕਾਲਿਓਂ ਚਿੱਟੇ ਹੋ ਗਏ ਇਹੋ ਕੁਝ ਵੇਖਦਿਆਂ। ਨਾਲੇ ਤੈਨੂੰ ਕਿਹੜੀਆਂ ਭੁੱਲਾਂ ਨੇ।' ਚਾਚੇ ਕਹਿ ਕੇ ਗੱਲ ਮੁਕਾ ਦਿੱਤੀ।

ਕਾਲਿਜ ਪਿੰਡ ਤੋਂ ਤੇਰਾਂ ਚੌਦਾਂ ਕਿਲੋਮੀਟਰ ਸੀ। ਫਿਰਨੀ ਤੋਂ ਸਵੇਰੇ ਨਵਾਂ ਸ਼ੁਰੂ ਹੋਇਆ ਬੱਸ ਦਾ ਟਾਇਮ ਸੂਟ ਕਰਦਾ ਸੀ। ਕਿਸੇ ਵਿਘਨ ਖੱਜਲ-ਖੁਆਰੀ ਦਾ ਸੁਆਲ ਹੀ ਨਹੀਂ ਸੀ। ਸਿੰਦਰ ਖ਼ੁਸ਼ ਸੀ। ਵਿਚ ਵਾਰ ਮਿਲਦੀ ਤਾਂ ਪ੍ਰਸੰਨਤਾ ਜ਼ਾਹਰ ਕਰਦੀ, 'ਵੀਰ ਜੀ ਤੁਸੀਂ ਬੇੜੀ ਬੰਨੇ ਲਾ 'ਤੀ।'

ਪਰ ਬੇੜੀ ਤਾਂ ਸਿੰਦਰ ਦੀ ਵੀ ਐਨ ਵਿਚਕਾਰ ਆ ਕੇ ਜਾਣੀ ਪਲਟ ਈ ਗਈ। ਚਾਚੇ ਕਿਆਂ ਦੇ ਗੁਆਂਢ ਰਹਿੰਦੇ ਬਿਜਲੀ ਬੋਰਡ ਵਿਚ ਲਾਈਨਮੈਨ ਲੱਗੇ ਕੈਲੇ ਨਾਲ ਸਿੰਦਰ ਦੀ ਕਦੋਂ ਤੇ

ਕਿਵੇਂ ਗੰਢ ਤਰੁੱਪ ਹੋਈ, ਪਤਾ ਈ ਨਾ ਲੱਗਾ। ਇਕ ਰਾਤ ਮੀਂਹ ਪੈਣ ਪਿੱਛੋਂ ਕੱਚੀ ਪਈ ਗਾਰੇ ਦੀ ਚਿਣਾਈ ਵਾਲੀ ਇਕਹਰੀ ਇੱਟ ਦੀ ਕੈਲੇ ਹੋਰਾਂ ਨਾਲ ਸਾਂਝੀ ਕੰਧ ਧੜੈਂ ਕਰਦੀ ਡਿੱਗੀ ਤਾਂ ਨਾਲ ਈ ਸਿੰਦਰ ਦੀ ਚੀਕ ਨਿਕਲੀ। ਟੱਬਰ ਜਾਗਿਆ ਤਾਂ ਮਾਮਲਾ ਡਿੱਠਿਓ ਸੂ। ਬਚਾਅ ਹੋ ਗਿਆ ਸੀ ਸਿੰਦਰ ਦਾ। ਬਹੁਤੀ ਸੱਟ ਪੇਟ ਨਾ ਲੱਗੀ। ਓਸ ਘੜੀ ਚਾਚੇ ਚਾਚੀ ਜਾਣੀ ਪਰਦਾ ਪਾ ਲਿਆ। ਸਿੰਦਰ ਲਈ ਪੱਧਰੇ ਕੀਤੇ ਰਾਹ ਫਿਰ ਉਲਝ ਗਏ। ਉਲਝੇ ਵੀ ਐਸੇ ਕਿ ਫਿਰ ਸੁਲਝੇ ਈ ਨਾ। ਉਸ ਦਿਨ, ਦਸੰਬਰ ਦੇ ਕਕਰੀਲੇ, ਠਰੇ, ਧੁੰਦ ਭਰੇ ਦਿਨ- ਜਿਸ ਦਿਨ ਹੱਥ ਨੂੰ ਹੱਥ ਨਹੀਂ ਸੀ ਦਿਸ ਰਿਹਾ- ਜਿਸ ਦਿਨ ਪਿੰਡ ਜਿਵੇਂ ਕਿਸੇ ਖ਼ਲਾਅ ਵਿਚ ਲਟਕਿਆ ਪਿਆ ਸੀ। ਉਸ ਦਿਨ ਸਵੇਰੇ ਘਰ ਦਾ ਬਾਹਰਲਾ ਦਰਵਾਜ਼ਾ ਖੜਕਿਆ ਸੀ। ਮੈਂ ਉੱਠ ਕੇ ਜਾ ਖੋਲ੍ਹਿਆ ਤਾਂ ਜੱਸੀ ਖਲੋਤਾ ਸੀ, 'ਰਾਤੀਂ ਸਿੰਦਰ ਗੁਜ਼ਰ ਗਈ, ਬੱਸ ਟੱਟੀਆਂ ਉਲਟੀਆਂ ਆਈਆਂ। ਆ ਜਾਓ ਬਸ। ਬਹੁਤਿਆਂ ਨੂੰ ਖ਼ਬਰ ਨਹੀਂ ਕਰਨ ਦੀ ਲੋੜ।'

ਅਸੀਂ ਧੁੰਦ ਵਿਚ ਬੋਚ ਬੋਚ ਪੈਰ ਧਰਦੇ ਜੱਸੀ ਕੇ ਘਰ ਅੱਪੜ ਗਏ। ਵਿਹੜੇ ਵਿਚ ਚੁੱਪ-ਚਾਂ ਸੀ। ਅੰਦਰ ਕਮਰੇ ਵਿਚ ਸਿੰਦਰ ਦੀ ਲਾਸ਼ ਪਈ ਸੀ। ਮੇਰੀ ਹਿੰਮਤ ਨਾ ਪਈ ਪੱਲਾ ਹਟਾ ਕੇ ਉਹਦਾ ਮੂੰਹ ਤੱਕਾਂ। ਬੀਬੀ ਨੇ ਚਾਚੀ ਹਰਨਾਮ ਕੁਰ ਦੇ ਗਲ ਲੱਗ ਕੇ ਦੋ ਚਾਰ ਸੁਬਕੜੇ ਮਾਰੇ। ਮਸਾਂ ਵੀਹ ਜਣੇ 'ਕੱਠੇ ਹੋਏ, ਤੇ ਉਹ ਵੀ ਖਾਸ ਖਾਸ, ਤੇ ਸਿੰਦਰ ਨੂੰ ਛੱਪੜੋਂ ਅਗਾਂਹ ਲੱਗਦੇ ਸਿਵਿਆਂ ਵਿਚ ਲਿਜਾ ਕੇ ਅੱਗ ਦੇ ਹਵਾਲੇ ਕਰ ਦਿੱਤਾ। ਮੇਰਾ ਅੰਦਰ ਜ਼ਾਰੋ ਜ਼ਾਰ ਰੋਇਆ। ਕਈ ਸੁਆਲ ਮੇਰੇ ਸਾਹਮਣੇ ਆਨ ਖਲੋਤੇ- ਐਂ ਕਿਵੇਂ ਮਰ ਸਕਦੀ ਐ ਸਿੰਦਰ? ਕੀ ਹੈ ਇਸ ਮੌਤ ਦਾ ਸੱਚ? ਧੁੰਦਾਂ ਛਟੀਆਂ ਤਾਂ ਪਿੰਡ ਜਾਗਿਆ। ਗਲੀਆਂ ਬੀਹੀਆਂ ਸਾਫ਼ ਹੋਈਆਂ। ਹੱਟੀਆਂ ਭੱਠੀਆਂ 'ਤੇ ਘੁਸਰ ਮੁਸਰ ਹੋਈ। ਸੱਥ ਵਿਚ ਬਹਿਣ ਵਾਲੇ ਵਿਹਲੜ ਨਸ਼ੇੜੂਆਂ ਨੇ ਕਈ ਤਿੱਤਰ ਬਟੇਰੇ ਉਡਾਏ। ਖੰਭਾਂ ਦੀਆਂ ਡਾਰਾਂ ਬਣੀਆਂ ਤੇ ਚਾਚੇ ਕਿਆਂ ਦਾ ਪਿੰਡ ਵਿਚ ਸਾਹ ਘੁੱਟਣ ਲੱਗਾ। ਉਹਨੇ ਜ਼ਮੀਨ ਵੇਚਣੇ ਲਾਈ ਤੇ ਜੋ ਮਿਲਿਆ ਸੋ ਖ਼ੈਰ ਜਾਣਦਿਆਂ ਪੈਸੇ ਬੋਝੇ ਪਾਏ ਤੇ ਯੂ.ਪੀ. ਦੇ ਤਰਾਈ ਇਲਾਕੇ ਵਿਚ ਨਿਕਲ ਗਿਆ। ਮੈਂ ਕਈ ਚਿਰ ਇਸ ਸਦਮੇ ਤੋਂ ਆਪਣੇ ਆਪ ਨੂੰ ਉਭਾਰ ਹੀ ਨਾ ਸਕਿਆ। ਜਿਵੇਂ ਕਿਵੇਂ ਪੜ੍ਹਾਈ ਮੁੱਕੀ ਤੇ ਉੱਤੋਂ ਗ਼ਨੀਮਤ ਇਹ ਕਿ ਨੌਕਰੀ ਮਿਲ ਗਈ- ਪਿੰਡੋਂ ਨਿਕਲਣ ਦਾ ਬਹਾਨਾ ਬਣ ਗਿਆ- ਨਹੀਂ ਤਾਂ, ਉਥੇ ਤਾਂ ਵੱਢਿਆ ਰੂਹ ਨਹੀਂ ਸੀ ਕਰ ਰਿਹਾ ਰਹਿਣ ਨੂੰ।

ਪਰ ਏਥੋਂ, ਇਸ ਸ਼ਹਿਰ 'ਚੋਂ ਕਿੱਥੇ ਜਾਵਾਂਗਾ ਭੱਜ ਕੇ? ਏਥੇ ਵੀ ਤਾਂ ਸਾਹ ਉਂਝੇ ਘੁੱਟਿਆ ਪਿਐ। ਕਈ ਦ੍ਰਿਸ਼ ਵਾਕਿਆਤ ਏਥੇ ਵੀ ਤਾਂ ਭੈੜੇ ਸੁਪਨਿਆਂ ਵਾਂਗ ਸਿਰ 'ਤੇ ਸੁਆਰ ਰਹਿੰਦੇ ਨੇ। ਰਤਨ ਚੰਦ ਮੁਨੀਮ ਦੀ ਸੁਘੜ ਸਿਆਣੀ ਧੀ ਚੰਦਰਿਕਾ ਨਾਲ ਕੀ ਹੋਇਆ? ਹਾਲੇ ਪਿਛਲੇ ਹਫ਼ਤੇ ਉਹਦਾ ਦਾਹ ਸੰਸਕਾਰ ਸ਼ਹੀਦਾਂ-ਦੇ ਕਰ ਕੇ ਆਏ। ਰਤਨ ਚੰਦ ਹਰ ਫੈਸਲੇ ਵਿਚ ਮੇਰੀ ਰਾਏ ਮੰਗਦਾ ਸੀ ਪਰ ਚੰਦਰਿਕਾ ਦਾ ਰਿਸ਼ਤਾ ਉਹਨੇ ਚੁੱਪਚਾਪ ਈ ਕਰ ਲਿਆ ਸੀ। ਕਾਹਲੀ ਕਾਹਲੀ ਕਾਰਡ ਛਾਪੇ ਤੇ ਹਫੜਾ ਦਫੜੀ ਵਿਚ ਵੰਡੇ। ਮੈਂ ਪੁੱਛਿਆ ਤੇ ਬੋਲਿਆ, 'ਯਾਰ, ਆਪਣੇ ਜਗਾਧਰੀ ਵਾਲੇ ਭਣਵੱਈਏ ਨੇ ਵਿਚ ਪੈ ਕੇ ਕਰਾਇਆ ਸਾਕ। ਹਾਲੇ ਤਾਂ ਐਵੇਂ ਵੇਖਾ ਵਿਖਾਈ ਈ ਹੋ ਰਹੀ ਸੀ। ਇਕ ਦਿਨ ਆਏ ਘਰ ਤਾਂ ਆਖਣ ਲੱਗੇ ਸਭ ਕੁਝ ਪ੍ਰਵਾਨ ਐ। ਆਂਹਦੇ ਮੁੰਡਾ ਕਿਸੇ ਟੈਲੀਫ਼ੋਨ ਕੰਪਨੀ ਵਿਚ ਲੱਗਾ। ਪਿਓ ਪੁਲਸ ਵਿਚ ਨਿੱਕਾ ਥਾਣੇਦਾਰ ਆ। ਭਣਵੱਈਏ ਤਾਂ ਮੇਰੀ ਮੱਤ ਈ ਮਾਰ ਛੱਡੀ- ਅਖੇ ਅਭੀ ਕਰੋ। ਰੁਪਈਆ ਰੱਖਿਆ ਪੰਜ ਸੌ ਕੁੜੀ ਦੀ ਤਲੀ 'ਤੇ, ਤੇ ਬੱਸ ਹੋ ਗਿਆ ਹੋ ਗਿਆ ਕਰਦੇ ਅਹੁ ਗਏ।'

ਮੈਂ ਕਿਸੇ ਯੋਗ ਮਦਦ ਲਈ ਰਤਨ ਚੰਦ ਨੂੰ ਕਿਹਾ ਪਰ ਉਹ ਕਾਰਡ ਦਿੰਦਾ ਖੁਸ਼ ਨਜ਼ਰ ਆ ਰਿਹਾ ਸੀ, 'ਨਹੀਂ ਕਿਸੇ ਚੀਜ਼ ਦੀ ਲੋੜ ਨਹੀਂ'। ਸ਼ਹਿਰ ਥਾਂ ਦੀ ਏਹੀ ਮੌਜ ਕਿ ਸਭ ਕੁਝ ਰੈਡੀਮੇਡ ਮਿਲ ਜਾਂਦਾ। ਬਸ ਤਿਆਰੀ ਹੋ ਈ ਗਈ ਐ ਲਗਪਗ।'



ਮੈਨੂੰ ਵੀ ਚੰਗਾ ਲੱਗਾ। ਐੱਮ.ਏ. ਕਰਨ ਪਿੱਛੋਂ ਪੰਜ ਸਾਲ ਤੋਂ ਚੰਦਰਿਕਾ ਇਕ ਪ੍ਰਾਈਵੇਟ ਸਕੂਲ ਵਿਚ ਪੜ੍ਹਾ ਰਹੀ ਸੀ ਤੇ ਚੰਗੇ ਵਰ ਘਰ ਦੀ ਤਲਾਸ਼ ਵਿਚ ਉਹਦੀ ਉਮਰ ਵਧ ਰਹੀ ਸੀ। ਰਤਨ ਚੰਦ ਸਿਆਣਾ ਸੀ ਤੇ ਫੈਸਲਾ ਉਹਨੇ ਸੋਚ ਸਮਝ ਕੇ ਹੀ ਕੀਤਾ ਹੋਵੇਗਾ। ਮੈਂ ਉਹਨੂੰ ਮੁਬਾਰਕਬਾਦ ਦਿੱਤੀ। ਆਪਣੇ ਵੱਲੋਂ ਖੁਸ਼ੀ ਦਾ ਇਜ਼ਹਾਰ ਕੀਤਾ।

ਬਹੁਤੇ ਸ਼ੋਰ ਸ਼ਰਾਬੇ ਤੋਂ ਬਿਨਾਂ ਵਿਆਹ ਸੰਪਨ ਹੋਇਆ। ਬੜੀ ਹਿਸਾਬ ਦੀ ਹਾਜ਼ਰੀ। ਹੋਣਾ ਵੀ ਇਵੇਂ ਚਾਹੀਦਾ। ਚੰਦਰਿਕਾ ਨੂੰ ਸੂਹੇ ਜੋੜੇ ਵਿਚ ਵੇਖ ਮੇਰੀਆਂ ਅੱਖਾਂ ਸਿੰਮ ਆਈਆਂ। ਮੈਨੂੰ ਆਪਣੀ ਧੀ ਸੀਰਤ ਦਾ ਖਿਆਲ ਆਇਆ ਕਿ ਉਹ ਵੀ ਇਕ ਦਿਨ ਇਵੇਂ ਸੂਹੇ ਜੋੜੇ ਵਿਚ ਸਜ ਕੇ ਵਿਦਾ ਹੋ ਜਾਏਗੀ।

ਨਹੀਂ, ਪਰ ਕਿਸੇ ਨਾਲ ਉਵੇਂ ਨਾ ਰੱਬ ਕਰੇ ਜਿਸਤਰ੍ਹਾਂ ਚੰਦਰਿਕਾ ਨਾਲ ਹੋਇਆ। ਸਿਰਫ਼ ਗਿਣਤੀ ਦੇ ਨੌਂ ਦਿਨ ਉਹਨੇ ਵਿਆਹੀ ਨੇ ਕੱਟੇ। ਕਿਵੇਂ ਕੱਟੇ? ਜਿਵੇਂ ਕੱਟੇ ਉਵੇਂ ਕਿਸੇ ਵੈਰੀ ਦੁਸ਼ਮਣ ਦੀ ਧੀ ਨਾਲ ਵੀ ਨਾ ਹੋਵੇ। ਮਰਨ ਤੋਂ ਇਕ ਦਿਨ ਪਹਿਲਾਂ ਫੋਨ ਕੀਤਾ ਨਿਕਰਮੀ ਨੇ- ਰਤਨ ਚੰਦ ਨੂੰ- 'ਡੈਡੀ, ਜਿਵੇਂ ਵੀ ਓ, ਜਿੱਥੇ ਵੀ ਓ, ਆ ਕੇ ਮੈਨੂੰ ਲੈ ਜਾਓ, ਫੌਰਨ। ਨਹੀਂ ਤੇ...।'

ਰਤਨ ਚੰਦ ਭੌਂਚੱਕਾ ਕਿ ਐਡੀ ਕਿਹੜੀ ਆਫ਼ਤ ਆ ਗਈ? ਹਾਲੇ ਪਰਸੋਂ ਤਾਂ ਤੋਰੀ ਆ। ਉਹਨੇ ਭਣਵੱਈਏ ਨੂੰ ਫੋਨ ਖੜਕਾਇਆ ਕਿ ਜਾ ਕੇ ਪਤਾ ਕਰੋ। ਕੀ ਮੁਸ਼ਕਲ ਆ ਕਿ ਕੁੜੀ ਏਡੀ ਉਦਾਸ ਆ। ਭਣਵੱਈਏ ਯਕੀਨ ਦੁਆਇਆ ਕਿ ਸਭ ਠੀਕ ਆ। ਫਿਰ ਵੀ ਕਲੇਜੇ ਠੰਢ ਨਾ ਪਈ। ਅਗਲੇ ਦਿਨ ਐਤਵਾਰ ਸੀ। ਰਤਨ ਚੰਦ ਨੇ ਛੁੱਟੀ ਦਾ ਲਾਲਚ ਕੀਤਾ ਤੇ ਸਵੇਰੇ ਪਹਿਲੀ ਬੱਸੇ ਜਾਣ ਦਾ ਮਨ ਬਣਾਇਆ ਪਰ ਰਾਤੀਂ ਫੋਨ ਆ ਗਿਆ ਭੈਣ ਦਾ, 'ਵੀਰੇ, ਚੰਦਰਿਕਾ ਮਾਰ ਦਿੱਤੀ ਵੈਰੀਆਂ।'

ਹੱਥੋਂ ਫੋਨ ਈ ਡਿੱਗ ਪਿਆ। ਅਗਲੀ ਗੱਲ ਰਤਨ ਚੰਦ ਦੀ ਘਰਵਾਲੀ ਨੇ ਸੁਣੀ। ਸੁਣੀ ਕਿ ਨਾ- ਉਹ ਤਾਂ ਢਹਿ ਈ ਪਈ। ਦੰਦਲ ਪੈ ਗਈ। ਮਸਾਂ ਮੁੰਡੇ ਨੇ ਚਮਚੇ ਨਾਲ ਖੋਲ੍ਹੀ। ਘਰ ਵਿਚ ਕੁਹਰਾਮ ਮੱਚ ਗਿਆ। ਭੀੜ ਇਕੱਠੀ ਹੋ ਗਈ। ਸੁੱਮੋ ਕੀਤੀ ਤੇ ਅੰਨ੍ਹੇ ਕਮਲੇ ਹੋਏ ਜਗਾਧਰੀ ਵੱਲ ਦੌੜੇ। ਹੁਣ ਜਗਾਧਰੀ ਕਿਹੜਾ ਨੇੜੇ ਕਿ ਬੰਦਾ ਝੱਟ ਦੇਣੀ ਅੱਪੜ ਜਾਏ। ਪੰਜ ਛੇ ਘੰਟੇ ਜਿਵੇਂ ਬਿਤਾਏ ਉਹਨਾਂ, ਓਹੀ ਜਾਣਦੇ ਹੋਣਗੇ। ਤੇ ਫਿਰ ਵਾਪਸੀ, ਚੰਦਰਿਕਾ ਦੇ ਮੋਏ ਜਿਸਮ ਸਮੇਤ। ਆਏ ਤਾਂ ਗਲੀ ਮੁਹੱਲਾ ਕੁਰਲਾ ਉੱਠਿਆ। ਉਹ ਰਾਤ ਕਹਿਰ ਦੀ ਰਾਤ ਸੀ ਤੇ ਸਵੇਰ ਤਾਂ ਜਿਹੀ ਚੜ੍ਹੀ, ਤਿਹੀ ਨਾ ਚੜ੍ਹੀ। ਉਹਨਾਂ ਮਾਪਿਆਂ ਦਾ ਤੇ ਜਹਾਨ ਈ ਉੱਜੜ ਗਿਆ। ਰਤਨ ਚੰਦ ਦੀ ਪਤਨੀ ਕੀਰਨੇ ਪਾਵੇ- 'ਤੇਰੀਆਂ ਸੱਤੇ ਕੁੱਲਾਂ ਡੁੱਬਣ ਵੇ ਸਵਰਨਿਆ, ਕਿਹੜੀ ਚੰਦਰੀ ਘੜੀ ਤੂੰ ਮੇਰੀ ਧੀ ਦਾ ਸਾਕ ਖੜਿਆ ਵੇ। ਤੂੰ ਢਹਿ ਪਏਂ ਖੜਾ ਖਲੋਤਾ ਵੇ। ਤੇਰਾ ਕੱਖ ਨਾ ਰਹੇ ਵੇ...।'

ਜਦੋਂ ਸੂਹੇ ਜੋੜੇ ਤੇ ਲਾਲ ਚੂੜੇ ਵਿਚ ਚੰਦਰਿਕਾ ਦੀ ਅਰਥੀ ਘਰੋਂ ਨਿਕਲੀ ਤਾਂ ਪੱਥਰ ਵੀ ਰੋ ਪਏ। ਸ਼ਹਿਰ ਤ੍ਰਾਸ ਤ੍ਰਾਸ ਕਰ ਉਠਿਆ। ਰਤਨ ਚੰਦ ਦੀ ਤਾਂ ਹਾਲਤ ਇਹ ਸੀ ਕਿ ਨਾ ਜਿਊਂਦਿਆਂ ਵਿਚ ਨਾ ਮੋਇਆਂ ਵਿਚ। ਉਹਦੀਆਂ ਅੱਖਾਂ ਸੁੱਕੀਆਂ ਤੇ ਅੱਡੀਆਂ ਸਨ। ਜਿਸ ਵਿਚ ਕੋਈ ਸੁਪਨਾ ਨਹੀਂ ਸੀ- ਬਰਬਾਦੀ ਹੀ ਬਰਬਾਦੀ ਸੀ। ਸਭ ਕੁਝ ਤਹਿਸ ਨਹਿਸ। ਸਸਕਾਰ ਮੌਕੇ ਸ਼ਹਿਰ ਭਰ ਦੀ ਪ੍ਰੈੱਸ ਆ ਢੁਕੀ। ਸਿਟੀ ਕੇਬਲ ਵਾਲੇ ਕੈਮਰੇ ਚੁੱਕੀ ਫਿਰਨ। ਕਈ ਵਾਰਡਾਂ ਦੇ ਕੌਂਸਲਰ ਤੇ ਹਲਕੇ ਦਾ ਐੱਮ.ਐੱਲ.ਏ. ਵੀ ਹਾਜ਼ਰ। ਹੋਰ ਕਈ ਮੁਅਤਬਰ ਬੰਦੇ। ਸਲਾਹਾਂ-ਚਰਚਾਵਾਂ- ਸੱਭੇ ਇਕ ਆਵਾਜ਼ ਕਿ ਏਹੋ ਜਿਹੇ ਕੁਕਰਮੀ ਤੇ ਵਹਿਸ਼ੀ ਥਾਣੇਦਾਰ ਨੂੰ ਸਰਕਾਰ ਫਾਹੇ ਲਾਏ- ਇਹੋ ਜਿਹੇ ਸਮੈਕੀਏ ਮੁੰਡੇ ਨੂੰ ਗਲੀਆਂ ਵਿਚ ਘਸੀਟਿਆ ਜਾਏ। ਬੇਗੈਰਤ ਮਾਂ ਦਾ ਮੂੰਹ ਕਾਲਾ ਕਰਕੇ ਸ਼ਹਿਰ ਵਿਚ ਘੁਮਾਇਆ ਜਾਏ। ਉਹ ਤਿੰਨੇ ਜੀਅ ਭਗੌੜੇ ਸਨ ਤੇ ਲੋਕ ਦਬਾਅ ਬਣਾ ਰਹੇ ਸਨ ਕਿ ਪੁਲਿਸ ਸਾਰੇ ਟੱਬਰ ਨੂੰ ਫੌਰੀ ਗ੍ਰਿਫ਼ਤਾਰ ਕਰੇ। ਵਿਚੋਲਾ ਸਵਰਨਾ ਵੀ ਕਿਧਰੇ ਰੂਪੋਸ਼ ਸੀ।

ਪਰ ਇਹਨਾਂ ਕਾਰਵਾਈਆਂ ਕੋਸ਼ਿਸ਼ਾਂ ਦਾ ਰਤਨ ਚੰਦ ਨੂੰ ਕੀ? ਉਹ ਕੀ ਆਖੇ ਤੇ ਕੀ ਨਾ ਆਖੇ?

ਉਸ ਦਿਨ ਸ਼ਾਮੀਂ ਵੀ ਪੱਛਮ ਦਿਸ਼ਾ ਵੱਲ ਬੜੀ ਸੰਘਣੀ ਸੁਰਖ਼ ਗ਼ਹਿਰ ਚੜ੍ਹੀ ਸੀ। ਮੈਂ ਉਸ ਦਿਨ ਵੀ ਇੰਝੇ ਚੁਬਾਰੇ ਦੀ ਧੁਰ ਉਪਰਲੀ ਛੱਤ 'ਤੇ ਖਲੋਤਾ ਅਣਗਿਣਤ ਸੁਆਲਾਂ ਵਿਚ ਘਿਰ ਗਿਆ ਸਾਂ। ਮੇਰੇ ਸਾਹਮਣੇ ਅਸਮਾਨ ਦੀ ਉਹ ਸੁਰਖ਼ੀ ਗੂੜ੍ਹੀ ਕਾਲਖ ਵਿਚ ਵਟੀ ਤੇ ਸਿਰ ਉੱਤੇ ਤਾਰਿਆਂ ਦਾ ਝੁਰਮਟ ਸਾਜ਼ਿਸ਼ੀਆਂ ਵਾਂਗ ਆ ਢੁਕਿਆ ਸੀ।

ਅੱਜ ਵਾਂਗ- ਜਿਵੇਂ ਮੈਂ ਇਕ ਸਿਰੇ ਤੋਂ ਦੂਜੇ ਸਿਰੇ ਤਕ ਫੈਲੀ ਲਾਲਗੀ ਨੂੰ ਹਨ੍ਹੇਰੇ ਵਿਚ ਘੁਲਦਿਆਂ ਵੇਖ ਰਿਹਾ ਹਾਂ। ਅੱਜ ਜਿਸ ਮਾਨਸਿਕ ਮੁਸ਼ੱਕਤ ਵਿਚੋਂ ਗੁਜ਼ਰਿਆ ਹਾਂ- ਜੋ ਮੰਜ਼ਰ ਦੁਰਗਿਆਣੇ ਮੰਦਰ ਵਾਲੇ ਸ਼ਮਸ਼ਾਨ ਘਾਟ ਬਣਿਆ- ਉਹਨੇ ਤਾਂ ਇਓਂ ਨਪੀੜ ਸੁੱਟਿਆ ਜਿਓਂ ਵੇਲਣੇ ਵਿਚ ਗੰਨਾ।

ਸ਼ਾਮ ਲਾਲ ਤਾਂ ਮੇਰਾ ਕੁਲੀਗ ਸੀ। ਮੇਰਾ ਮਿੱਤਰ- ਬਿਲਕੁਲ ਆਪਣਾ। ਅਸਾਂ ਇਕੱਠਿਆਂ ਹੀ ਤਾਂ ਨੌਕਰੀ ਜਾਇਨ ਕੀਤੀ ਸੀ- ਅੱਜ ਤੋਂ ਵੀਹ ਸਾਲ ਪਹਿਲਾਂ। ਉਹ ਅਬੋਹਰ ਵੱਲ ਦੇ ਇਲਾਕੇ ਦਾ ਸੀ। ਸਾਊ ਜਿਹਾ। ਸਾਧਾਰਨ ਤੇ ਵੱਡੇ ਪਰਿਵਾਰ ਵਿਚੋਂ ਇਕੱਲਾ ਪੜ੍ਹਿਆ। ਵੇਲੇ ਚੰਗੇ ਸਨ ਤੇ ਸਾਦੀ ਬੀ.ਏ. ਨਾਲ ਉਹਦਾ ਰੋਜ਼ੀ ਰੋਟੀ ਦਾ ਜੁਗਾੜ ਬਣ ਗਿਆ ਸੀ, ਇਸ ਲਈ ਉਹ ਨੌਕਰੀ ਪਾ ਕੇ ਬਥੇਰਾ ਖ਼ੁਸ਼ ਸੀ। ਇਹ ਇਕ ਸਰਵੇ ਦਾ ਮਹਿਕਮਾ ਸੀ ਤੇ ਘਰੋ ਘਰ ਅੰਕੜੇ ਇਕੱਠੇ ਕਰਨ ਲਈ ਪਿੰਡਾਂ ਤੇ ਜ਼ਿਲ੍ਹੇ ਦੇ ਹੋਰ ਕਸਬਿਆਂ ਵਿਚ ਜਾਣਾ ਪੈਂਦਾ ਸੀ। ਸ਼ਾਮ ਲਾਲ ਇਸ ਗੱਲੋਂ ਵੀ ਖ਼ੁਸ਼ ਸੀ ਕਿ ਟੂਰ ਕਰਨ ਨਾਲ ਟੀ.ਏ. ਡੀ.ਏ. ਦੀ ਕੁਝ ਰਕਮ ਤਨਖ਼ਾਹ ਨਾਲ ਜੁੜ ਜਾਂਦੀ ਸੀ। ਮੈਨੂੰ ਪਿੰਡ ਦੇ ਮਾਹੌਲ ਤੋਂ ਨਿਜਾਤ ਦਾ ਰਾਹ ਲੱਭਣ ਦੀ ਖ਼ੁਸ਼ੀ ਸੀ। ਸਾਡੇ ਵਿਆਹ ਵੀ ਅੱਗੜ ਪਿੱਛੜ ਹੋਏ ਤੇ ਘਰ ਬਣਾਉਣ ਦੀਆਂ ਕੋਸ਼ਿਸ਼ਾਂ ਵੀ ਇਕੱਠਿਆਂ ਆਰੰਭੀਆਂ। ਮੈਂ ਆਪਣੇ ਥੋੜ੍ਹੇ ਸਹਿੰਦੇ ਪਿਛੋਕੜ ਕਾਰਨ ਘਰ ਸੁਖਾਲਾ ਬਣਾ ਲਿਆ ਤੇ ਸ਼ਾਮ ਲਾਲ ਨੇ ਥੋੜ੍ਹੇ ਵੱਧ ਸੰਘਰਸ਼ ਨਾਲ। ਸਾਡਾ ਪ੍ਰਤੀਕ ਤੇ ਸ਼ਾਮ ਲਾਲ ਦੀ ਸਰੋਜ ਵੀ ਦੋ ਢਾਈ ਮਹੀਨਿਆਂ ਦੇ ਫਰਕ ਨਾਲ ਜੰਮੇ। ਜਦੋਂ ਸੀਰਤ ਹੋਈ ਉਦੋਂ ਹੀ ਸ਼ਾਮ ਲਾਲ ਦੀ ਘਰਵਾਲੀ ਕਮਲੇਸ਼ ਨੇ ਅਲਟਰਾ ਸਾਊਂਡ ਟੈੱਸਟ ਕਰਵਾ ਕੇ ਸਫ਼ਾਈ ਕਰਵਾਈ। ਅਬਾਰਸ਼ਨ ਵੇਲੇ ਪਏ ਕਿਸੇ ਅਸਾਧ ਨੁਕਸ ਨੇ ਹੋਰ ਬੱਚੇ ਦੀ ਸੰਭਾਵਨਾ ਤਾਂ ਗੁਆਈ ਹੀ, ਉਲਟਾ ਨਾ ਮੁਰਾਦ ਬੀਮਾਰੀ ਵੀ ਦੇ ਦਿੱਤੀ ਕਮਲੇਸ਼ ਨੂੰ।

ਪ੍ਰਮਿੰਦਰ ਆਪਣੇ ਰਵਾਇਤੀ ਸੁਭਾਅ ਮੁਤਾਬਕ ਭਿੱਟ ਛੋਹ ਦਾ ਖਿਆਲ ਰੱਖਦੀ। ਜ਼ਾਤ ਪਾਤ ਬਾਰੇ ਬੜੀ ਸਪੱਸ਼ਟ ਰਾਏ ਰੱਖਦੀ ਕਿ ਜੇ ਸਿਆਣਿਆਂ ਨੇ ਇਹ ਫਰਕ ਫ਼ਾਸਲੇ ਬਣਾਏ ਨੇ ਤਾਂ ਕੋਈ ਕਾਰਨ ਤਾਂ ਹੋਏਗਾ ਹੀ। ਅਨੁਸੂਚਤ ਜਾਤੀ ਨਾਲ ਸਬੰਧ ਰੱਖਦੇ ਸ਼ਾਮ ਲਾਲ ਨੂੰ ਉਹ ਓਨਾ ਮਾਣ ਸਤਿਕਾਰ ਨਾ ਦਿੰਦੀ ਜਿਹੜਾ ਮੈਨੂੰ ਕਮਲੇਸ਼ ਦਿੰਦੀ ਸੀ। ਪ੍ਰਮਿੰਦਰ ਨਿੱਤਨੇਮੀ ਹੋਣ ਕਾਰਨ ਗੁਟਕਾ ਹੱਥ ਵਿਚ ਰੱਖਦੀ। ਸਵੇਰੇ ਸ਼ਾਮ ਗੁਰਦੁਆਰੇ ਜਾਂਦੀ ਪਰ ਗੁਰੂਆਂ ਦੇ ਬਰਾਬਰੀ ਵਾਲੇ ਵਿਚਾਰਾਂ ਨੂੰ ਨਾ ਮੰਨਦੀ। ਮੈਂ ਉਹਦੀ ਇਸ ਸੋਚ 'ਤੇ ਹੱਸਦਾ ਪਰ ਉਹ ਮੇਰੀਆਂ ਆਦਤਾਂ ਨੂੰ ਤਾੜਦੀ, 'ਇਹ ਕੀ ਹੋਇਆ, ਇਕੋ ਕੌਲੀ ਵਿਚ ਬੁਰਕੀਆਂ ਮਾਰੀ ਜਾਣੀਆਂ, ਇਕੋ ਗਿਲਾਸ ਵਿਚ ਪਾਣੀ ਪੀ ਲੈਣਾ। ਇਹ ਵੀ ਤਾਂ ਹੋ ਸਕਦੈ ਅਗਲੇ ਨੂੰ ਕੋਈ ਬੀਮਾਰੀ ਹੀ ਹੋਵੇ।'

ਵੱਡੀ ਬੇਬੇ ਤੇ ਮੇਰੀ ਮੇਰੀ ਬੀਬੀ ਵੀ ਇੰਝੇ ਕਰਦੀਆਂ ਸਨ। ਪਿੰਡ ਸਾਡੇ ਕਾਮੇ ਬੰਤ ਦੇ ਸਿਲਵਰ ਦੇ ਭਾਂਡੇ ਵੱਖਰੇ ਪਏ ਹੁੰਦੇ। ਉਹਨੂੰ ਰੋਟੀ ਫੜਾਉਂਦੀ ਮੇਰੀ ਬੀਬੀ ਹੱਥ ਨਾਲ ਹੱਥ ਨਹੀਂ ਸੀ ਛੋਹਣ ਦਿੰਦੀ- ਉੱਤੋਂ ਈ ਫੁਲਕੇ ਸੁੱਟਦੀ ਸੀ। ਮੈਂ ਪੁੱਛਦਾ ਤਾਂ ਆਖਦੀ, 'ਉਹ ਵੱਖਰੇ ਸਿੱਖ ਨੇ। ਤਾਂ ਹੀ ਉਹਨਾਂ ਦਾ ਗੁਰਦੁਆਰਾ ਅਲਿਹਦਾ।'

'ਪਰ ਬੀਬੀ, ਉਹ ਵੀ ਤਾਂ ਗੁਰੂ ਦਾ ਸਿੰਘ ਆ। ਅਮ੍ਰਿਤ ਛਕਿਆ, ਗਲ਼ ਕਿਰਪਾਨ ਪਾਈ ਆ, ਪੰਜ ਪਿਆਰੇ ਵੀ ਤਾਂ...'।



'ਤੂੰ ਆਪਣੀਆਂ ਸਿਆਣਪਾਂ ਨਾ ਘੋਟ...।' ਉਹ ਮੇਰੀ ਗੱਲ ਈ ਨਾ ਸੁਣਨੀ ਚਾਹੁੰਦੀ।

ਮੈਂ ਹਾਸੇ ਹਾਸੇ ਵਿਚ ਪ੍ਰਮਿੰਦਰ ਨੂੰ ਆਖਦਾ, 'ਤੇਰੇ ਤੇ ਵੱਡੀ ਬੇਬੇ ਜਾਂ ਮੇਰੀ ਮਾਂ ਵਿਚ ਕੀ ਫਰਕ ਹੋਇਆ? ਉਹ ਤਾਂ ਅਨਪੜ੍ਹ ਸਨ, ਤੂੰ ਪੜ੍ਹੀ ਲਿਖੀ।'

'ਪੜ੍ਹਾਈ ਧਰਮ ਨੀ ਬਦਲਦੀ। ਜ਼ਾਤਾਂ ਨੀ ਹੇਠ ਉਪਰ ਕਰਦੀ। ਸਮਾਜ ਦੇ ਨੇਮਾਂ ਦੀ ਪਾਲਣਾ ਤੁਸੀਂ ਵੀ ਕਰਿਆ ਕਰੋ।' ਉਹ ਆਪਣਾ ਫਲਸਫ਼ਾ ਝਾੜ ਦਿੰਦੀ।

ਕਮਲੇਸ਼ ਪਿੱਛੋਂ ਸਿਰਸੇ ਵੱਲ ਦੀ ਸੀ, ਘੱਟ ਪੜ੍ਹੀ ਪਰ ਬੇਹੱਦ ਸਾਊ- ਪੱਕੀ ਰਾਧਾ ਸੁਆਮਣ। ਉਹ ਪੰਜਾਬੀ ਵਿਚ ਹਰਿਆਣਵੀ ਦੀ ਚਾਸ਼ਨੀ ਪਾ ਕੇ ਗੱਲ ਕਰਦੀ, 'ਭਾਈ ਸਾਹਿਬ, ਚਾਹ ਬਣਾਵਾਂ ਕਿ ਰੋਟੀ ਖਾਓ ਸੈ। ਕੱਲ੍ਹ ਸਰੋਜ ਦਾ ਤਾਊ ਆਇਆ ਸੈ, ਇਹ ਪਿੰਨੀਆਂ ਲਿਆਏ, ਲਓ ਟੇਸਟ ਕਰੋ ਸਾਡੇ ਪਿੰਡਾਂ ਵੱਲੇ ਦੀ ਸੌਗਾਤ।' ਮੈਨੂੰ ਉਹਦੀ ਆਓ ਭਗਤ ਚੰਗੀ ਲੱਗਦੀ। ਪਾਣੀ ਦਾ ਗਿਲਾਸ ਮਗਰ ਮਗਰ ਲਈ ਫਿਰਦੀ। ਖੁਆਉਣ ਪਿਆਉਣ ਵੇਲੇ ਭਾਂਡੇ ਦੋ ਦੋ ਵਾਰ ਧੋਂਦੀ।

ਸਰੋਜ ਬੜੀ ਤੋਤਲੀ ਜਿਹੀ ਆਵਾਜ਼ ਵਿਚ 'ਨਮਸਤੇ ਅੰਕਲ' ਆਖਦੀ। ਮੈਂ ਉਹਨੂੰ ਚੁੱਕਦਾ, ਪਿਆਰਦਾ, ਖਿਡਾਉਂਦਾ। ਉਹਦੇ ਕੋਲੋਂ ਏ ਐਪਲ, ਬੀ ਬੈਟ ਸੁਣਦਾ। ਨਿੱਕੀਆਂ ਨਿੱਕੀਆਂ ਬਾਲ ਕਵਿਤਾਵਾਂ ਸੁਣਦਾ- ਉਪਰ ਪੰਖਾ ਚਲਤਾ ਹੈ, ਨੀਚੇ ਬੇਬੀ ਸੋਤਾ ਹੈ...। ਉਹ ਨਾਲ ਪੱਖੇ ਤੇ ਸੌਣ ਦੇ ਇਸ਼ਾਰੇ ਹੱਥਾਂ ਨਾਲ ਬਣਾਉਂਦੀ। ਨਿੱਕੇ ਨਿੱਕੇ ਠੁਮਕੇ ਮਾਰ ਕੇ ਨੱਚਦੀ। ਮੈਨੂੰ ਉਹਨਾਂ ਦੇ ਘਰ ਦਾ ਮਾਹੌਲ ਬੜਾ ਸੁਖਾਵਾਂ ਲੱਗਦਾ।

ਪ੍ਰਤੀਕ ਤੇ ਸੀਰਤ ਘੱਟ ਵੱਧ ਈ ਉਸ ਘਰ ਦੇ ਮਾਹੌਲ 'ਚ ਢਲਦੇ। ਘਰ ਆਏ ਸ਼ਾਮ ਲਾਲ ਨੂੰ ਵੀ ਰਸਮੀ ਜਿਹੀ ਸਤਿ ਸ੍ਰੀ ਅਕਾਲ ਆਖਦੇ। ਮੈਨੂੰ ਇਹ ਵਰਤਾਰਾ ਅੱਖਰਦਾ ਪਰ ਮੈਂ ਇਸ ਬਾਰੇ ਬਹੁਤਾ ਨਾ ਸੋਚਣ ਦੀ ਆਦਤ ਪਾ ਲਈ ਸੀ। ਮੈਨੂੰ ਜਾਪਦਾ ਸੀ ਦੁਨੀਆ ਦੀ ਆਮ ਸੋਝੀ ਦੇ ਬਦਲਣ ਦਾ ਮੁਕਾਮ ਹਾਲੇ ਬਹੁਤ ਪਰ੍ਹੇ ਸੀ- ਹਾਲ ਦੀ ਘੜੀ ਤਾਂ ਫਰਕ ਵੱਧਦੇ ਹੀ ਜਾਪਦੇ ਸਨ। ਇਸ ਲਈ ਬਹੁਤੀ ਤਲਖ਼ੀ ਸਹੇੜਨ ਦੀ ਵੀ ਕੀ ਲੋੜ?

ਕਮਲੇਸ਼ ਦਾ ਅੰਦਰਲਾ ਰੋਗ ਭਿਆਨਕ ਪੜਾਅ 'ਤੇ ਆ ਗਿਆ। ਉਹਨੂੰ ਨਿੱਤ ਦਵਾਈਆਂ ਦੇ ਆਸਰੇ ਹੋਣਾ ਪੈ ਗਿਆ। ਦਵਾਈਆਂ ਦੇ ਖਰਚ ਤਾਂ ਸਰਕਾਰ ਦੇ ਦਿੰਦੀ ਸੀ ਪਰ ਪ੍ਰਾਈਵੇਟ ਟੈੱਸਟਾਂ ਤੇ ਹੋਰ ਪੜਤਾਲਾਂ ਨੇ ਸ਼ਾਮ ਲਾਲ ਦੀ ਆਰਥਿਕਤਾ ਡਾਵਾਂਡੋਲ ਕਰ ਦਿੱਤੀ। ਪ੍ਰਾਵੀਡੈਂਟ ਫੰਡ ਦੇ ਪੈਸੇ ਤੇ ਹੋਰ ਜੁੜਿਆ ਜੁੜਾਇਆ ਮੁੱਕਣ ਲੱਗਾ। ਜੋ ਆਸੇ ਪਾਸਿਓਂ, ਮਿੱਤਰਾਂ ਦੋਸਤਾਂ ਤੋਂ ਉਧਾਰ ਸੁਧਾਰ ਲਿਆ ਉਹ ਵੀ ਖਰਚ ਹੋ ਗਿਆ। ਕਮਲੇਸ਼ ਦੇ ਮਾਪਿਆਂ ਸਹੁਰਿਆਂ ਦਾ ਦਿੱਤਾ ਟੂੰਮ ਛੱਲਾ ਵੀ ਜਾਂਦਾ ਰਿਹਾ। ਸ਼ਾਮ ਲਾਲ ਨੂੰ ਮੱਧਮ ਜਿਹੀ ਆਸ ਸੀ ਕਿ ਸ਼ਾਇਦ ਘਰ ਬਚਿਆ ਰਹਿ ਜੂ। ਪਰ ਕੈਂਸਰ ਦਾ ਤਾਂ ਨਾਂ ਈ ਬੰਦੇ ਦਾ ਤ੍ਰਾਹ ਕੱਢ ਦਿੰਦਾ। ਬਚਿਆ ਬੰਦਾ ਫਿਕਰ ਨਾਲ ਈ ਮੁੱਕ ਜਾਂਦਾ। ਕਮਲੇਸ਼ ਵੀ ਜਾਂਦੀ ਰਹੀ। ਬਾਰਾਂ ਵਰ੍ਹਿਆਂ ਦੀ ਸਰੋਜ ਨੂੰ ਮਾਂ ਮਹਿੱਟਰ ਕਰਕੇ।

ਸ਼ਾਮ ਲਾਲ ਜਿਹਾ ਦਫ਼ਤਰ ਆਉਂਦਾ, ਤਿਹਾ ਨਾ ਆਉਂਦਾ। ਗੁੰਮ ਸੁੰਮ, ਕੋਈ ਗੱਲ ਨਾ ਬਾਤ। ਅਸੀਂ ਸਾਰੇ ਦਫ਼ਤਰ ਵਾਲੇ ਉਹਦੇ ਗ਼ਮ ਵਿਚ ਸ਼ਰੀਕ ਸਾਂ ਪਰ ਇਸ ਅਵਸਥਾ ਵਿਚ ਉਹਦੀ ਕੋਈ ਮਦਦ ਨਹੀਂ ਕਰ ਸਕਦੇ ਸਾਂ। ਕੁੜੀ ਮਾਂ ਦੇ ਹਉਕੇ ਦੀ ਮਾਰੀ ਘਰ ਵਿਚੋਂ ਖੌਫ਼ ਖਾਂਦੀ। ਸੁੱਤੀ ਸੁੱਤੀ ਡਡਿਆ ਉੱਠਦੀ। ਸ਼ਾਮ ਲਾਲ ਦੀ ਵੱਡੀ ਵਿਧਵਾ ਭਾਬੀ ਕੁਝ ਦਿਨ ਵੱਧ ਰਹਿ ਪਈ ਤੇ ਜਾਂਦੀ ਵਾਰ ਸਰੋਜ ਨੂੰ ਨਾਲ ਸਿਰਸੇ ਲੈ ਗਈ। ਜਦ ਜੀਅ ਨਾ ਲੱਗਾ ਤਾਂ ਫਿਰ ਉਹਨੂੰ ਵਾਪਸ ਛੱਡ ਗਏ। ਨੰਨ੍ਹੀ ਜਿੰਦ ਸਵੇਰੇ ਸ਼ਾਮ ਤਵੇ ਤੇ ਹੱਥ ਲੂਹਦੀ। ਕੱਚੀ ਪੱਕੀ ਦਾਲ ਸਬਜ਼ੀ ਤਿਆਰ ਕਰਦੀ। ਰਸੋਈ ਸਾਂਭਦੀ ਤੇ ਸਕੂਲ ਨੱਸਦੀ। ਸਕੂਲੋਂ ਆਉਂਦੀ ਤੇ ਘਰ ਦੀ ਸੰਭਾਲ। ਕਮਲੇਸ਼ ਦੇ ਵਰ੍ਹੀਣੇ ਤੋਂ ਬਾਅਦ ਅਸਾਂ ਸਲਾਹ ਦਿੱਤੀ, 'ਸ਼ਾਮ ਲਾਲ, ਜੋ ਹੋਣਾ ਸੀ ਉਹ ਤਾਂ ਹੋ ਹੀ ਗਿਆ। ਉਹ ਗੁਆਚੀਆਂ ਖ਼ੁਸ਼ੀਆਂ ਤਾਂ ਆਉਣੋ ਰਹੀਆਂ। ਤੂੰ ਵਿਆਹ ਕਰਵਾ ਲੈ, ਕੋਈ ਲੋੜਵੰਦ

ਲੈ ਆ। ਘੱਟੋ ਘੱਟ ਕੁੜੀ ਦੀ ਤਾਂ ਕੁਝ ਜਾਨ ਸੁਖਾਲੀ ਹੋ ਜੂ।'

ਉਹ ਸਿਰ ਮਾਰਦਾ, 'ਤੁਸੀਂ ਠੀਕ ਆਂਹਦੇ ਓ ਭਰਾਓ ਪਰ ਮੈਂ ਉੱਕਾ ਨਹੀਂ ਜੇ ਚਾਹੁੰਦਾ। ਧੀ ਰੁਲ ਜਾਊਗੀ ਮੇਰੀ। ਮਤਰੇਈਆਂ ਮਾਵਾਂ ਨਹੀਂ ਜਰਦੀਆਂ ਪਹਿਲੇ ਬੱਚੇ। ਫਿਰ ਹਾਲ ਦੀ ਘੜੀ ਤਾਂ ਮੈਂ ਊਂ ਈ ਖੁਰਿਆ ਪਿਆਂ। ਹੁਣ ਤਾਂ ਵੀਰ ਮੇਰਿਓ, ਸੁਆਲ ਈ ਪੈਦਾ ਨੀ ਹੁੰਦਾ।'

'ਤੂੰ ਹਾਲੇ ਠੀਕ ਠਾਕ ਏਂ। ਉਮਰ ਏਨੀ ਨੀ ਹੋਈ। ਕਿਵੇਂ ਗੁਜ਼ਾਰਾ ਕਰੇਂਗਾ?' ਮੈਂ ਥੋੜ੍ਹਾ ਨਿੱਜੀ ਸੁਆਲ ਪਾਇਆ।

'ਉਹਨੂੰ ਛੱਡ ਯਾਰ। ਜਦੋਂ ਦੀ ਕਮਲੇਸ਼ ਬੀਮਾਰ ਰਹਿਣ ਲੱਗੀ, ਚੇਤਾ ਈ ਭੁੱਲ ਗਿਆ। ਹੁਣ ਨੀ ਧਿਆਨ ਜਾਂਦਾ ਉਧਰ। ਗੁਰੂ ਮਹਾਰਾਜ ਦੇ ਸਿਮਰਨ ਵਿਚ ਲਿਵ ਲੱਗੀ ਹੈ। ਦੋਂਹ ਚਹੁੰ ਸਾਲਾਂ ਨੂੰ ਧੀ ਦੇ ਹੱਥ ਪੀਲੇ ਕਰਕੇ ਬਿਆਸ ਮਹਾਰਾਜ ਜੀ ਦੇ ਚਰਨਾਂ ਵਿਚ ਜਾ ਪਨਾਹ ਲੈਣੀ ਆ।'

ਉਹ ਸੱਚੀਓਂ ਜ਼ਿੰਦਗੀ ਦੇ ਇਹਨਾਂ ਮਸਲਿਆਂ ਤੋਂ ਫਾਰਗ਼ ਜਾਪਦਾ ਸੀ। ਉਹ ਕਠੋਰ ਤੇ ਰੁੱਖਾ ਹੋ ਗਿਆ ਸੀ। ਆਪਣੀਆਂ ਸੋਚਾਂ ਵਿਚ ਮਗਨ- ਅੰਤਰਮੁਖੀ। ਦਫ਼ਤਰੀ ਕੰਮਾਂ ਵਿਚ ਲੱਗਾ ਉਹ ਸਿਮਰਨ ਵਿਚ ਉੱਤਰ ਜਾਂਦਾ ਸੀ। ਅਸੀਂ ਉਹਦੀ ਬਿਰਤੀ ਨਾ ਤੋੜਦੇ।

ਸਰੋਜ ਉਮਰ ਤੋਂ ਵੱਧ ਸਿਆਣੀ ਹੋ ਰਹੀ ਸੀ। ਵਧੇਰੇ ਸਚਿਆਰੀ ਤੇ ਹੁਸ਼ਿਆਰ। ਪੜ੍ਹਾਈ ਵੱਲੋਂ ਥੋੜ੍ਹਾ ਜ਼ਰੂਰ ਫਰਕ ਪੈ ਰਿਹਾ ਸੀ। ਮੈਂ ਕਈ ਵਾਰ ਪ੍ਰਮਿੰਦਰ ਨੂੰ ਆਖਿਆ ਕਿ ਉਹ ਕਦੇ ਕਦਾਈਂ ਕੁੜੀ ਦੀ ਕਿਸੇ ਮੁਸ਼ਕਲ ਮਜਬੂਰੀ ਬਾਰੇ ਪੁੱਛ ਜਾਣ ਲਿਆ ਕਰੇ। ਜਾ ਕੇ ਭਾਵੇਂ ਨਾ, ਫੋਨ 'ਤੇ ਹੀ ਸਹੀ। ਪਰ ਉਹ ਬਹੁਤਾ ਧਿਆਨ ਨਾ ਦਿੰਦੀ। ਮੈਂ ਵੀ ਸੋਚਦਾ, ਕੋਈ ਕਿਸੇ ਦਾ ਕਿੰਨਾ ਕੁ ਪਾਸਾ ਥੱਲ ਸਕਦਾ? ਆਪਣੀ ਆਪਣੀ ਜੰਗ ਈ ਲੜੀ ਜਾਏ ਤਾਂ ਗ਼ਨੀਮਤ। ਠੀਕ ਸੀ ਪ੍ਰਮਿੰਦਰ ਦੀ ਗੱਲ ਕਿ ਸਾਡੀਆਂ ਆਪਣੀਆਂ ਮਜਬੂਰੀਆਂ ਨੇ। ਪ੍ਰਤੀਕ ਤੇ ਸੀਰਤ ਵੱਡੀਆਂ ਕਲਾਸਾਂ ਵਿਚ ਜਾ ਰਹੇ ਨੇ, ਉਹਨਾਂ ਨਾਲ ਜੁੜੀਆਂ ਅਨੇਕਾਂ ਲੋੜਾਂ। ਸਰੋਜ ਤੋਂ ਵਰ੍ਹਾ ਖੰਡ ਨਿੱਕੀ ਸੀਰਤ ਵੀ ਕੱਦ ਕੱਢ ਰਹੀ ਸੀ ਪਰ ਆਦਤਾਂ ਜਮ੍ਹਾਂ ਬੱਚਿਆਂ ਵਾਲੀਆਂ। ਆਪਣੀ ਮਾਂ ਨਾਲ ਲਾਡਾਂ ਵਿਚ ਚਾਮ੍ਹਲੀ ਫਿਰਦੀ। ਕਿਸੇ ਕੰਮ ਨੂੰ ਹੱਥ ਨਾ ਲਾਉਂਦੀ। ਮਾਂ ਉਹਨੂੰ ਪੜ੍ਹਾਈ ਵਾਲੇ ਟੇਬਲ 'ਤੇ ਰੋਟੀ ਦੁੱਧ ਦਿੰਦੀ। ਮਰਜ਼ੀ ਨਾਲ ਸੌਂਦੀ, ਮਰਜ਼ੀ ਨਾਲ ਜਾਗਦੀ। ਮੈਂ ਪ੍ਰਮਿੰਦਰ ਨੂੰ ਆਖਦਾ, 'ਯਾਰ, ਇਹਨੂੰ ਕੋਈ ਕੰਮ ਧੰਦਾ ਵੀ ਸਿਖਾਇਆ ਕਰ। ਚਾਹ ਦਾ ਕੱਪ ਤਾਂ ਬਣਾ ਨੀ ਸਕਦੀ। ਫਿਰ ਅਗਲੇ ਘਰ...।'

ਉਹ ਮੇਰੀ ਗੱਲ ਕੱਟਦੀ, 'ਧੀ ਰਾਣੀ ਨੂੰ ਵਿਆਹੁਣਾ ਈ ਉਥੇ ਜਿੱਥੇ ਅੱਗੇ ਪਿੱਛੇ ਨੌਕਰ ਚਾਕਰ ਹੋਣ। ਜਿੱਥੇ ਪੈਰ ਧਰੇ ਅਗਲੇ ਹੇਠਾਂ ਤਲੀਆਂ ਰੱਖਣ...।'

'ਬਸ ਬਸ ਜ਼ਮੀਨ 'ਤੇ ਈ ਰਹੁ, ਐਂ ਸੁਪਨਿਆਂ 'ਚ ਲੋਟਣੀਆਂ ਨਾ ਲੈ।' ਮੈਂ ਕਹਿੰਦਾ।

ਸੀਰਤ ਟੀ.ਵੀ. ਦੀ ਆਵਾਜ਼ ਉੱਚੀ ਕਰਕੇ ਡਾਂਸ ਕਰਦੀ, ਲੱਕ ਮਟਕਾਉਂਦੀ ਤੇ ਹੱਸ ਹੱਸ ਦੂਹਰੀ ਹੋ ਜਾਂਦੀ। ਬੇਫਿਕਰ, ਬੇਪਰਵਾਹ। ਪ੍ਰਮਿੰਦਰ ਉਹਨੂੰ ਗਲ ਲਾ ਲਾ ਚੁੰਮਦੀ, ਪਿਆਰਦੀ, ਦੁਲਾਰਦੀ। ਕਦੀ ਕਦੀ ਬੜੇ ਸੁਹਣੇ ਅੰਦਾਜ਼ ਵਿਚ ਹੇਕ ਲਾ ਕੇ ਗਾਉਂਦੀ:

*ਮਾਵਾਂ ਤੇ ਧੀਆਂ ਦੀ ਦੋਸਤੀ ਨੀ ਮਾਏ, ਕਦੇ ਟੁੱਟਦੀ ਏ ਕਹਿਰਾਂ ਦੇ ਨਾਲ*
*ਨੀ ਕਣਕਾਂ ਨਿੱਸਰੀਆਂ ਧੀਆਂ ਕਿਉਂ ਵਿੱਸਰੀਆਂ ਮਾਏ...।*

ਉਹ ਆਖਦੀ, 'ਮਾਂ ਤੇ ਧੀ ਦੇ ਰਿਸ਼ਤੇ ਤੋਂ ਉਪਰ ਕੋਈ ਰਿਸ਼ਤਾ ਨਹੀਂ...।' ਅਜਿਹੇ ਵੇਲੇ ਸ਼ਾਇਦ ਉਹਨੂੰ ਮਾਂ ਮਹਿੱਟਰ ਸਰੋਜ ਦਾ ਚੇਤਾ ਆ ਜਾਂਦਾ ਕਿ ਥੋੜ੍ਹਾ ਗੰਭੀਰ ਹੋ ਜਾਂਦੀ, 'ਅਸਲ ਵਿਚ ਜੁਆਨ ਹੋ ਰਹੀਆਂ ਕੁੜੀਆਂ ਲਈ ਮਾਂ ਦੀ ਹੋਂਦ ਦਾ ਬੜਾ ਅਰਥ ਆ। ਅਨੇਕਾਂ ਲੋੜਾਂ ਜ਼ਰੂਰਤਾਂ ਮਾਂ ਰਾਹੀਂ ਹੀ ਕੁੜੀਆਂ ਨੇ ਪੂਰੀਆਂ ਕਰਨੀਆਂ ਹੁੰਦੀਆਂ।'

'ਤੇ ਪਿਓ ਬਸ ਐਵੇਂ ਈ ਹੁੰਦਾ। ਧੂੜ ਫੱਕਣ ਨੂੰ ਤੇ ਕਮਾ ਕੇ ਲਿਆਉਣ ਨੂੰ?' ਮੈਨੂੰ ਆਪਣਾ ਸਿੰਘਾਸਨ ਡੋਲਦਾ ਮਹਿਸੂਸ ਹੁੰਦਾ।



'ਐਂ ਨਹੀਂ ਆ ਜੀ, ਪਿਓ ਤਾਂ ਰੀੜ੍ਹ ਦੀ ਹੱਡੀ ਆ ਘਰ ਵਿਚ। ਪਰ ਇਕ ਸਮੇਂ ਧੀਆਂ ਆਪ ਈ ਪਿਓਵਾਂ ਤੋਂ ਵਿੱਥ ਪਾ ਲੈਂਦੀਆਂ। ਇਹ ਕੁਦਰਤੀ ਵਿਹਾਰ ਆ।' ਉਹ ਪੂਰੀ ਸੰਜੀਦਗੀ ਨਾਲ ਬੋਲਦੀ।

'ਬਈ ਮੈਂ ਕੀ ਆਖਾਂ? ਤੇਰਾ ਮਨੋਵਿਗਿਆਨ ਠੀਕ ਈ ਹੋਣਾਂ। ਠੀਕ ਈ ਨੇ ਤੇਰੀਆਂ ਗੱਲਾਂ।' ਮੈਂ ਸਹਿਮਤੀ ਪ੍ਰਗਟਾਉਂਦਾ। ਮੇਰੇ ਜ਼ਿਹਨ ਵਿਚ ਸਰੋਜ ਦਾ ਚਿਹਰਾ ਘੁੰਮਦਾ, ਜਿਹਦੇ 'ਤੇ ਰੱਬ ਦੀ ਬੜੀ ਸਖ਼ਤ ਮਾਰ ਪਈ ਸੀ। ਮੈਂ ਸੋਚਦਾ- ਉਹ ਕਿਹੜੀ ਮਾਂ ਨਾਲ ਆਪਣਾ ਦੁੱਖ ਵੰਡਾਏ? ਕਿਹਦੇ ਨਾਲ ਅੰਦਰਲੀਆਂ ਗੱਲਾਂ ਸਾਂਝੀਆਂ ਕਰੇ?

ਭਾਵੇਂ ਕਿਵੇਂ ਦੀ ਵੀ ਸੀ ਜ਼ਿੰਦਗੀ- ਸਾਵੀਂ ਪੱਧਰੀ ਜਾਂ ਓਬੜ ਖਾਬੜ, ਇਹ ਅੰਤ ਤਾਂ ਕਦਾਚਿਤ ਨਹੀਂ ਸੀ ਹੋਣਾ ਚਾਹੀਦਾ। ਜੋ ਹੋਇਆ, ਉਹ ਏਨਾ ਭਿਆਨਕ ਕਿ ਕਦੇ ਕਿਸੇ ਸੁਪਨੇ ਵਿਚ ਵੀ ਨਹੀਂ ਕਿਆਸ ਕੀਤਾ ਹੋਣਾ। ਸਵੇਰੇ ਤਾਂ ਫੋਨ ਦੀ ਘੰਟੀ ਨੇ ਮੇਰਾ ਸੁੱਤ ਉਨੀਂਦੇ ਦਾ ਜਿਵੇਂ ਤ੍ਰਾਹ ਈ ਕੱਢ ਦਿੱਤਾ। ਇੰਞ ਜਿਵੇਂ ਕਿਸੇ ਭਾਵੀ ਦਾ ਇਲਹਾਮ ਹੋ ਗਿਆ। ਅਣਚਾਹੇ ਜਿਹੇ ਭੈਅ ਨਾਲ ਮੈਂ ਚੋਂਗਾ ਕੰਨ ਨਾਲ ਲਾਇਆ ਤੇ ਡੁੱਬੀ ਜਿਹੀ ਆਵਾਜ਼ 'ਚ 'ਹੈਲੋ' ਕਿਹਾ।

ਦਫ਼ਤਰ ਦੇ ਪੀਅਨ ਦੀ ਆਵਾਜ਼ ਸੀ, 'ਸਰ ਜੀ ਮੈਂ ਕੁਲਜੀਤ ਬੋਲਦਾਂ। ਬਹੁਤ ਮਾੜਾ ਹੋ ਗਿਆ। ਸ਼ਾਮ ਲਾਲ ਜੀ ਗੁਜ਼ਰ ਗਏ। ਉਹਨਾਂ ਦੀ ਬੇਟੀ ਸਰੋਜ ਵੀ। ਛੇਤੀ ਆਓ ਸਰ ਜੀ...।'

ਇਹ ਕੀ ਆਫ਼ਤ ਆ ਪਈ, ਖੜ੍ਹੇ ਖਲੋਤੇ। ਮੇਰੇ ਅੰਦਰ ਦਾ ਕਣ ਕਣ ਹਿੱਲ ਗਿਆ। ਲੱਤਾਂ ਵਿਚ ਤਾਂ ਜਿਵੇਂ ਸੱਤਿਆ ਨਾ ਰਹੀ। ਸੁੱਤੀ ਪ੍ਰਮਿੰਦਰ ਦੀ ਵੀ ਅੱਖ ਖੁੱਲ੍ਹ ਗਈ, 'ਕਿਉਂ ਜੀ, ਸੁੱਖ ਤਾਂ ਹੈ?'

'ਨਹੀਂ ਪ੍ਰਮਿੰਦਰ, ਸੁੱਖ ਕਿੱਥੇ...।' ਤੇ ਮੈਂ ਉਹਨੂੰ ਦੱਸ ਕੇ ਕਾਹਲੀ ਨਾਲ ਸਿਰ 'ਤੇ ਪਰਨਾ ਵਲ੍ਹੇਟਿਆ, ਪੈਰੀਂ ਚੱਪਲ ਅੜਾਈ ਤੇ ਮੋਟਰ ਸਾਇਕਲ ਕੱਢ ਸ਼ਾਮ ਲਾਲ ਦੇ ਘਰ ਵੱਲ ਧਾਹਿਆ। ਦੋ ਚੁੰਨੀਆਂ ਦਾ ਰੱਸਾ ਵੱਟ ਕੇ ਪੱਖੇ ਨਾਲ ਲਮਕਦੀ ਸਰੋਜ। ਹੇਠਾਂ ਫਰਸ਼ 'ਤੇ ਪਿਆ ਸ਼ਾਮ ਲਾਲ। ਕਿਸੇ ਚਾਕੂ ਲਿਆਂਦਾ ਤੇ ਬੜੀ ਮੁਸ਼ਕਲ ਚੁੰਨੀ ਦੇ ਰੱਸੇ ਨੂੰ ਵੱਢ ਕੇ ਸਰੋਜ ਦੀ ਆਕੜੀ ਲਾਸ਼ ਨੂੰ ਲਾਹਿਆ। ਲਾਗੋ ਲਾਗੀ ਲਿਟਾਇਆ ਦੋਹਾਂ ਨੂੰ। ਆਸੇ ਪਾਸੇ ਖਿੱਲਰੇ ਕੱਪੜੇ ਲਤੇ ਇਕੱਠੇ ਕਰਕੇ ਇਕ ਗੁੱਠੇ ਕੀਤੇ। ਮੈਂ ਆਪਣੇ ਆਪ ਨੂੰ ਬੜੇ ਦਿਲ ਗੁਰਦੇ ਵਾਲਾ ਸਮਝਦਾ ਵੀ ਥਰ ਥਰ ਕੰਬ ਰਿਹਾ ਸਾਂ। ਕੁਝ ਵੀ ਸੁੱਝ ਨਹੀਂ ਸੀ ਰਿਹਾ। ਵਿਹੜਾ ਆਂਢ ਗੁਆਂਢ ਨਾਲ ਭਰਿਆ ਪਿਆ ਸੀ। ਗਲੀ ਵਿਚ ਬਹੁਤ ਸਾਰੇ ਲੋਕ ਖਲੋਤੇ ਸਨ। ਅਸੀਂ ਦਫ਼ਤਰ ਵਾਲੇ ਲਗਪਗ ਸਾਰੇ ਈ ਹਾਜ਼ਰ ਸਾਂ। ਸਾਰੇ ਈ ਸਹਿਮੇ ਤੇ ਗੁੰਮ। ਜਿਓਂ ਜਿਓਂ ਦਿਨ ਉੱਤੇ ਆ ਰਿਹਾ ਸੀ ਤਿਓਂ ਤਿਓਂ ਭੀੜ ਵਧਦੀ ਜਾ ਰਹੀ ਸੀ। ਮੈਂ ਸ਼ਾਮ ਲਾਲ ਦੇ ਫੋਨ ਲਾਗੇ ਪਈ ਡਾਇਰੀ ਤੋਂ ਅਬੋਹਰ ਸਿਰਸੇ ਵਾਲਿਆਂ ਦੇ ਨੰਬਰ ਲੱਭੇ ਤੇ ਇਸ ਦੁਖਦਾਇਕ ਖ਼ਬਰ ਤੋਂ ਉਹਨਾਂ ਨੂੰ ਜਾਣੂ ਕਰਾਇਆ। ਲੋਕਾਂ ਦਾ ਤਾਂਤਾ ਬੱਝਾ ਸੀ। ਦੋ ਆ ਰਹੇ ਸਨ ਦੋ ਜਾ ਰਹੇ। ਪ੍ਰੈੱਸ ਵਾਲੇ ਡਾਇਰੀਆਂ ਵਿਚ ਇਧਰੋਂ ਉਧਰੋਂ ਪੁਛਦੇ ਖ਼ਬਰ ਲਿਖੀ ਜਾਂਦੇ। ਮੁਹੱਲਾ ਕਮੇਟੀ ਦੇ ਪ੍ਰਧਾਨ ਸ਼ਰਮਾ ਸਾਹਿਬ ਨੇ ਹੰਗਾਮੀ ਮੀਟਿੰਗ ਵਿਚ ਫੈਸਲਾ ਲਿਆ ਕਿ ਇਹ ਸਾਡੀ ਕਲੋਨੀ ਦਾ ਸਾਂਝਾ ਮਾਮਲਾ ਹੈ। ਦਫ਼ਤਰ ਵਾਲੇ ਸਾਥ ਦੇਣ ਤੇ ਵਾਧੂ ਦੇ ਖਲਜਗਣਾਂ ਤੋਂ ਬਚੀਏ। ਵੇਲੇ ਸਿਰ ਸਸਕਾਰ ਕਰ ਦੇਈਏ।

ਅਸੀਂ ਵੀ ਹਾਮੀ ਭਰ ਦਿੱਤੀ। ਅਸੀਂ ਡਿਊਟੀਆਂ ਦੀ ਵੰਡ ਕਰਦੇ ਈ ਪਏ ਸਾਂ ਕਿ ਘੁਕਰਾਂ ਮਾਰਦੀ ਪੁਲਿਸ ਦੀ ਜੀਪ ਆ ਖਲੋਤੀ। ਪ੍ਰਧਾਨ ਸ਼ਰਮੇ ਨੇ ਜਾਣੂ ਪਛਾਣੂ ਥਾਣੇਦਾਰ ਨੂੰ ਇਕ ਪਾਸੇ ਕਰਕੇ ਕਿਹਾ ਕਿ ਆਪਾਂ ਮੁਹੱਲੇ ਵਾਲੇ ਰਲ ਕੇ ਤੁਹਾਡਾ ਥੋੜ੍ਹਾ ਬਹੁਤਾ ਸੇਵਾ ਪਾਣੀ ਕਰ ਦਿੰਨੇ ਆਂ ਤੇ ਤੁਸੀਂ ਸਾਨੂੰ ਸਸਕਾਰ ਕਰ ਲੈਣ ਦਿਓ। ਸਾਡਾ ਕੰਮ ਮੁੱਕੇ।

ਥਾਣੇਦਾਰ ਨੇ ਬੜੇ ਠਰੰਮੇ ਨਾਲ ਗੱਲ ਸੁਣੀ ਤੇ ਓਨੇ ਹੀ ਤਹੱਮਲ ਨਾਲ ਸਮਝਾਇਆ,

'ਤੁਸੀਂ ਕਿਉਂ ਮਾਮਲਾ ਵਿਗਾੜਦੇ ਓ? ਕੋਈ ਗੱਲ ਤੁਹਾਡੇ 'ਤੇ ਆਊ। ਤੁਸੀਂ ਥੋੜ੍ਹਾ ਕੋਆਪਰੇਟ ਕਰੋ ਤੇ ਕਾਰਵਾਈ ਵਿਚ ਮਦਦ ਕਰੋ। ਪੋਸਟ ਮਾਰਟਮ ਦਾ ਤੁਹਾਨੂੰ ਕੀ ਇਤਰਾਜ਼? ਇਹਦੇ ਵਿਚ ਹਰਜ ਵੀ ਕੀ ਐ? ਗੱਲ ਸਮਝਦੇ ਓ ਨਾ ਮੇਰੀ। ਆਪਾਂ ਸਾਰੇ ਈ ਜ਼ਿੰਮੇਵਾਰ ਆਂ।'

ਅਸੀਂ ਦਫ਼ਤਰ ਵਾਲੇ ਤੇ ਮੁਹੱਲਾ ਕਮੇਟੀ ਵਾਲੇ ਥਾਣੇਦਾਰ ਨਾਲ ਸਹਿਮਤ ਹੋ ਗਏ ਤੇ ਪੁਲਿਸ ਕਾਰਵਾਈ ਵਿਚ ਸਹਿਯੋਗ ਦੇਣ ਲਈ ਰਜ਼ਾਮੰਦ ਹੋ ਗਏ। ਥਾਣੇਦਾਰ ਦੇ ਕਹਿਣ ਮੂਜਬ ਇਕ ਟੈਂਪੂ ਲਿਆਂਦਾ ਤੇ ਰਲ ਮਿਲ ਕੇ ਦੋਵੇਂ ਲਾਸ਼ਾਂ ਪੋਸਟ ਮਾਰਟਮ ਲਈ ਲੈ ਤੁਰੇ। ਮੈਂ ਘਰੋਂ ਹੋ ਕੇ ਪੱਗ ਸਿਰ ਧਰੀ 'ਤੇ ਮੋਟਰ ਸਾਇਕਲ ਹਸਪਤਾਲ ਵੱਲ ਮੋੜ ਲਿਆ। ਇਹ ਚੰਗਾ ਹੋ ਗਿਆ ਕਿ ਪੋਸਟ ਮਾਰਟਮ ਕਰਨ ਵਾਲਾ ਡਾਕਟਰ ਚਾਵਲਾ ਮੇਰਾ ਚੰਗਾ ਜਾਣੂ ਸੀ- ਮੇਰਾ ਸਵੇਰ ਦੀ ਸੈਰ ਦਾ ਸਾਥੀ। ਉਹ ਮੈਨੂੰ ਵੇਖਦਿਆਂ ਈ ਕੋਲ ਆਇਆ ਤੇ ਬੋਲਿਆ, 'ਇਹ ਕੀ ਚੰਦ ਚੜ੍ਹਾ ਲਿਆ ਰੰਧਾਵਾ ਸਾਹਿਬ?'

ਮੈਂ ਸੰਖੇਪ ਜਿਹੀ ਤਫ਼ਸੀਲ ਦਿੱਤੀ। ਉਹਨੇ ਚਿਹਰੇ 'ਤੇ ਬਹੁਤੀ ਸੰਵੇਦਨਾ ਨਾ ਲਿਆਂਦੀ। ਉਹ ਸੈਰ ਕਰਦਾ ਕਈ ਵਾਰੀ ਗੱਲਾਂ ਦੱਸਦਾ ਸੀ- 'ਬੜੀਆਂ ਅਜੀਬ ਲਾਸ਼ਾਂ ਆਉਂਦੀਆਂ ਨੇ ਕਈ ਵਾਰ, ਕਈ ਕਈ ਦਿਨਾਂ ਦੀਆਂ ਪੁਰਾਣੀਆਂ, ਤਰੱਕੀਆਂ ਬੋਅ ਮਾਰਦੀਆਂ, ਪੇਸ਼ੇ ਨੇ ਸਾਨੂੰ ਸਖ਼ਤ ਕਰ ਦਿੱਤਾ, ਸਾਡੇ ਲਈ ਇਹ ਰੁਟੀਨ ਐ ਬਸ।'

ਉਹਦੇ ਲਈ ਸ਼ਾਮ ਲਾਲ ਤੇ ਸਰੋਜ ਦੇ ਪੋਸਟ ਮਾਰਟਮ ਵੀ ਇਕ ਰੁਟੀਨ ਦਾ ਹੀ ਹਿੱਸਾ ਸਨ। ਅਸੀਂ ਲਾਗੇ ਚਾਗੇ ਫਿਰਦੇ ਪੁਲਿਸ ਕਾਰਵਾਈ ਕਰਵਾਉਂਦੇ ਰਹੇ ਤੇ ਮੈਡੀਕਲ ਲੋੜਾਂ ਲਈ ਜ਼ਰੂਰੀ ਕਾਗਜ਼ਾਂ ਤੇ ਦਸਤਖ਼ਤ ਵਗੈਰਾ ਵੀ ਕਰਦੇ ਰਹੇ। ਆਪਣੇ ਜਾਣੂਆਂ ਦੀ ਮਦਦ ਦੇ ਬਾਵਜੂਦ ਵੀ ਸਾਰੀਆਂ ਫਾਰਮੈਲਟੀਆਂ ਭੁਗਤਾਉਂਦਿਆਂ ਸ਼ਾਮ ਦੇ ਚਾਰ ਵੱਜ ਗਏ। ਸਿਰਸੇ ਤੇ ਅਬੋਹਰੋਂ ਰਿਸ਼ਤੇਦਾਰ ਵੀ ਉਥੇ ਈ ਆ ਗਏ। ਅਸੀਂ ਸੇਵਾ ਸੰਮਤੀ ਦੀ ਗੱਡੀ ਪੋਸਟ ਮਾਰਟਮ ਵਾਲੇ ਥਾਂ ਈ ਮੰਗਵਾ ਲਈ। ਰਿਸ਼ਤੇਦਾਰਾਂ ਵੀ ਹਾਮੀ ਭਰੀ ਕਿ ਹੁਣ ਕੱਟੀਆਂ ਵੱਢੀਆਂ ਲਾਸ਼ਾਂ ਦਾ ਕੀ ਨੁਹਾਉਣ ਤੇ ਕੀ ਹੋਰ ਰਸਮਾਂ? ਉਥੋਂ ਈ ਦੋਵੇਂ ਮ੍ਰਿਤਕ ਸਰੀਰ ਗੱਡੀ ਵਿਚ ਟਿਕਾਏ ਤੇ ਦਰਗਿਆਣੇ ਵਾਲੇ ਸ਼ਮਸ਼ਾਨ ਘਾਟ ਲੈ ਗਏ। ਇਕ ਦੂਜੇ ਦੀਆਂ ਮੋਬਾਈਲਾਂ 'ਤੇ ਦਿੱਤੀਆਂ ਇਤਲਾਹਾਂ ਕਾਰਨ ਬਥੇਰੇ ਲੋਕ ਆ ਜੁੜੇ। ਇਕ ਚੁੱਪ ਹਰ ਚਿਹਰੇ 'ਤੇ ਛਾਈ ਸੀ। ਹਰ ਕੋਈ ਇਹਨਾਂ ਮੌਤਾਂ 'ਤੇ ਗਹਿਰ ਗੰਭੀਰ ਤੇ ਉਦਾਸ ਸੀ।

ਸਾਡੇ ਲਈ ਤਾਂ ਦੋਹਰੀ ਮਾਰ ਸੀ। ਆਪਣਾ ਸਾਥੀ ਸੀ ਸ਼ਾਮ ਲਾਲ। ਵੀਹ ਸਾਲ ਪੁਰਾਣਾ। ਸਰੋਜ ਹੱਥਾਂ 'ਚ ਜੰਮੀ ਪਲੀ ਸੀ। ਅੱਗ ਦੇ ਮੱਚਦੇ ਭਾਂਬੜ ਜ਼ਿੰਦਗੀ ਦੀਆਂ ਕਈ ਤਲਖ਼ ਹਕੀਕਤਾਂ ਦੇ ਰੂ-ਬ-ਰੂ ਕਰ ਰਹੇ ਸਨ। ਨਾਲੋਂ ਨਾਲ ਮੱਚਦੀਆਂ ਦੋ ਚਿਤਾਵਾਂ। ਕਿੰਨਾ ਖ਼ੌਫ਼ਨਾਕ ਦ੍ਰਿਸ਼ ਸੀ।

ਡੁੱਬਦੇ ਸੂਰਜ ਮੈਂ ਮਸੀਂ ਫ਼ਾਰਗ ਹੋ ਕੇ ਘਰ ਅੱਪੜਿਆ।

ਖ਼ਤਮ ਹੁੰਦੀ ਸੁਰਖ਼ ਗਹਿਰ ਦੀਆਂ ਪੈੜਾਂ ਨੂੰ ਨਿਹਾਰਦੀ ਤੇ ਕਾਲੀਆਂ ਵਾਟਾਂ ਗਾਹੁੰਦੀ ਮੇਰੀ ਬਿਰਤੀ ਉਦੋਂ ਹੀ ਪਰਤਦੀ ਹੈ ਜਦੋਂ ਡਾਕਟਰ ਚਾਵਲਾ ਦਾ ਨੰਬਰ ਮੇਰੇ ਮੋਬਾਈਲ 'ਤੇ ਦਿਸਦਾ ਹੈ, 'ਰੰਧਾਵਾ ਸਾਹਿਬ, ਉਹੀ ਹੋਇਆ ਜਿਸਦਾ ਖ਼ਦਸ਼ਾ ਸੀ। ਕੁੜੀ ਪ੍ਰੈਗਨੈਂਟ ਸੀ। ਪਰ ਫੀਟਸ ਦੀ ਡੀ.ਐਨ.ਏ. ਟੈਸਟ ਰਿਪੋਰਟ ਨੂੰ ਉਡੀਕ ਹਾਲੇ। ਇਸ ਵੇਲੇ ਕਿਸੇ ਗੱਲ ਨੂੰ ਹਾਈ ਲਾਈਟ ਨਹੀਂ ਕਰਨਾ। ਸਿਰਫ਼ ਮੈਂ ਤੁਹਾਨੂੰ...।'

'ਉਫ਼...।' ਮੈਂ ਪਹਿਲਾਂ ਹੀ ਸਾਰੇ ਦਿਨ ਦੀ ਮੁਸ਼ੱਕਤ ਦਾ ਝੰਬਿਆ ਹੋਰ ਹਲੂਣਿਆ ਗਿਆ ਹਾਂ। ਹੁਣ ਮੇਰੀਆਂ ਲੱਤਾਂ ਮੂਲੋਂ ਈ ਖਲੋਣੋਂ ਜੁਆਬ ਦੇ ਗਈਆਂ ਨੇ ਤੇ ਮੈਂ ਕੋਲ ਹੀ ਡੱਠੇ ਫੋਲਡਿੰਗ ਬੈੱਡ 'ਤੇ ਢੈਹ ਕਰਕੇ ਬਹਿ ਗਿਆ ਹਾਂ, ਸਿਰ ਨੂੰ ਦੋਹਾਂ ਹੱਥਾਂ ਵਿਚ ਲੈ ਕੇ। ਉਹ ਤਾਂ ਸੀਰਤ ਆ ਕੇ ਮੇਰੇ ਮੋਢੇ ਹੱਥ ਰੱਖਦੀ ਹੈ ਤਾਂ ਮੈਂ ਸੋਚਾਂ ਦੇ ਵਹਿਣ 'ਚੋਂ ਨਿਕਲਦਾ ਹਾਂ। ਉਹਦੇ ਆਖਣ ਦੀ ਦੇਰ ਹੈ, 'ਪਾਪਾ, ਥੱਲੇ ਆਓ ਹੁਣ, ਮੰਮੀ ਬੁਲਾਉਂਦੇ' ਕਿ ਮੇਰੀ ਭੁੱਬ ਈ ਨਿਕਲ ਜਾਂਦੀ ਹੈ। ਅੰਦਰਲਾ ਗੁਬਾਰ ਤਰਲ ਬਣ ਕੇ ਪਰਲ ਪਰਲ ਵਹਿਣ ਲੱਗਦਾ ਹੈ।□□

[61, ਫਰੈਂਡਜ਼ ਕਲੋਨੀ, ਮਜੀਠਾ ਰੋਡ, ਅੰਮ੍ਰਿਤਸਰ]



# ਅਕਾਲਗੜ੍ਹ

## ਲਾਲ ਸਿੰਘ

ਐਓਂ ਕਰੀਂ, ਬੱਸ ਅੱਡੇ ਨਾ ਜਾਈਂ। ਉਰੇ ਈ ਉਤਰ ਜਾਈਂ ਮੰਡੀ ਮੋੜ 'ਤੇ। ਏਥੋਂ ਉਨ੍ਹੇ ਲੱਭਣਾ ਸੌਖਾ। ਸੌਖਾ ਈ ਨਈਂ ਬਾਹਲਾ ਈ ਆਸਾਨ ਐ। ਬੱਸੋਂ ਉਤਰਦਿਆਂ ਸਾਰ ਕਿਸੇ ਨੂੰ ਪੁੱਛ ਲਈਂ। ਕਿਸੇ ਵੀ ਰਾਹਗੀਰ ਤੋਂ ਜਾਂ ਹੱਟੀ ਆਲੇ ਤੋਂ। ਉਹ ਤੈਨੂੰ ਇਕ ਤੰਗ ਜਿਹੀ ਗਲ੍ਹੀ ਅੰਦਰ ਭੇਜ ਦਊ। ਏਹ ਗਲੀ ਅੱਗਿਓਂ ਬੰਦ ਐ। ਬੰਦ ਸਿਰੇ 'ਤੇ ਇਕ ਗੇਟ ਆ ਛੋਟਾ ਜਿਹਾ। ਗੇਟ ਖੁੱਲ੍ਹਾ ਹੋਊ ਜਾਂ ਅੱਧ-ਖੁੱਲ੍ਹਾ। ਐਮੇਂ ਨਾ ਅੰਦਰ ਜਾ ਵੜੀਂ ਧੁੱਸ ਦਿੱਤੀ। ਆਲਾ-ਦੁਆਲਾ ਜਾਚ ਲਈਂ ਪਹਿਲਾਂ। ਕਿਧਰੇ ਟਾਈਗਰ ਖੁੱਲ੍ਹਾ ਨਾ ਹੋਵੇ। ਜੇ ਖੁੱਲ੍ਹਾ ਹੋਇਆ ਤੇ ਤੇਰੀ ਖ਼ੈਰ ਨਹੀਂ ਰਹਿਣੀ। ਉਨ੍ਹੇ ਪੈਂਦੀ ਸੱਟੇ ਆ ਢਾਉਣਾ। ਜੇ ਬੱਧਾ ਹੋਇਆ, ਘੱਟ ਉਨ੍ਹੇ ਫੇਅ ਵੀ ਨਹੀਂ ਕਰਨੀ, ਪਹਿਲਾਂ ਬੁੱਝ ਮਾਰੂ ਖ਼ਤਰਨਾਕ ਕਿਸਮ ਦੀ। ਫਿਰ ਖੜ੍ਹਾ ਹੋ ਜਊ ਸਾਵਧਾਨ ਹੋ ਕੇ। ਨੀਝ ਲਾ ਕੇ ਦੇਖੂ ਤੇਰੀ ਅੱਲ ਨੂੰ। ਖ਼ੂੰਖਾਰ ਅੱਖਾਂ ਨਾਲ। ਘੁਰ ਘੁਰ ਕਰੀ ਜਾਊ ਲਗਾਤਾਰ। ਘਾਬਰੀਂ ਨਾ। ਐਨੇ ਨੂੰ ਕੋਈ ਜਣਾ ਅੰਦਰੋਂ ਬਾਹਰ ਆ ਜਊ ਬਰਾਂਡੇ 'ਚ। ਏਹ ਹਰ ਕੋਈ ਨਈਂ ਪਿਆਰਾ ਹੋਣਾ, ਕਾਮਰੇਡ ਪਿਆਰਾ। ਪਿਆਰਾ ਜੜੌਰੀਆ। ਪਤਲਾ ਪਤੰਗ, ਲਬੂੰਤਰਾ ਜਿਹਾ। ਸਿਰੋਂ ਅੱਧ-ਗੰਜਾ। ਪੈਰੋਂ ਨੰਗਾ ਹੋਊ। ਜੁੱਤੀ ਉਨੇ ਮੁੱਢ-ਸ਼ੁਰੂ ਤੋਂ ਨਈਂ ਪਾਈ। ਪਹਿਲਾਂ ਜੁੜੀ ਨਈਂ ਨਿੱਕੇ ਹੁੰਦੇ ਨੂੰ। ਫੇਰ ਪਾਈ ਈ ਨਈਂ ਗਿਆਨੀ ਜੀ ਨਾਲ ਜੁੜ ਕੇ। ਜੁੜੇ ਵੀ ਐਮੇਂ ਸਹਿ-ਸੁਭਾ ਈ। ਕਈ ਸਾਲ ਹੋਗੇ। ਸਾਲ ਤਾਂ ਕੀ ਜੁੱਗੜੇ ਬੀਤ ਚੱਲੇ ਹੁਣ ਤਾਂ।...ਪਿਆਰਾ ਕਿਧਰੇ ਵੱਟ-ਵੰਨੇ 'ਤੇ ਘਾਅ ਖੋਤਣ ਢਿਆ ਸੀ ਪਿੰਡ ਆਪਣੇ ਜੜੌਰ। ਸਾਹਮਣਿਉਂ ਉਸਨੂੰ ਇਕ ਭਰ-ਜੁਆਨ ਗੱਭਰੂ ਆਉਂਦਾ ਦਿਸਿਆ। ਗਲ੍ਹ ਚਿੱਟਾ ਮੋਕਲ੍ਹਾ ਕੁੜਤਾ ਚੋਗੇ ਅਰਗਾ। ਤੇੜ ਖਾਲਸਾਈ ਕਛੈਰਾ, ਰੇਬ। ਸਿਰ 'ਤੇ ਕੇਸਰੀ ਸਾਫ਼ਾ। ਭਰ ਤਪਿਆ ਲੌਢਾ ਵੇਲਾ। ਪਿੰਡੇ ਸਾੜਮੀਂ ਧੁੱਪ। ਉਪਰੋਂ ਢਲਦੇ ਦਿਨ ਦਾ ਹੁੱਸੜ।

ਆਸ-ਪਾਸ ਉੱਚੀ ਸੰਘਣੀ ਮੱਕੀ। ਵੱਟ 'ਤੇ ਹਰਾ ਕਚੂਰ ਖ਼ੱਬਲ ਘਾਅ।

ਉਨ੍ਹੇ ਬਿਨਾਂ ਝਿਜਕ ਪਿਆਰੇ ਨੂੰ ਆ ਪੁੱਛਿਆ-"ਜੁਆਨਾ ਖੂਹ ਹੈਗਾ ਐਥੇ ਕਿਧਰੇ ਲਾਗੇ? ਤੇਹ ਬੜੀ ਲੱਗੀ ਆ।" ਪਿਆਰੇ ਦਾ ਰੰਬਾ ਬਾਏਂ ਰੁਕ ਗਿਆ। ਬੈਠੇ ਬੈਠੇ ਨੇ ਉਨ੍ਹੇ ਰਾਹਗੀਰ ਨੂੰ ਨਿਹਾਰਿਆ। ਪੈਰਾਂ ਤੋਂ ਸਿਰ ਤਕ। ਭਰਮਾਂ ਰੋਹਬ-ਦਾਬ ਜੁੱਸਾ, ਤੇਹ-ਪਿਆਸ ਨੇ ਇਕ ਤਰ੍ਹਾਂ ਨਿਢਾਲ ਕੀਤੀ ਰੱਖਿਆ ਸੀ। ਤਾਂ ਵੀ ਉਹਦੇ ਚਿਹਰੇ ਦੀ ਚਮਕ ਆਪਣੀ ਤਰ੍ਹਾਂ ਦੀ ਭਾਅ ਮਾਰ ਰਹੀ ਸੀ। ਪਿਆਰੇ ਨੂੰ ਉਹ ਕੋਈ ਖ਼ਾਸ-ਉਲ-ਖ਼ਾਸ ਚੀਜ਼ ਲੱਗੀ। ਝੱਟ ਉੱਠ ਕੇ ਖੜ੍ਹਾ ਹੋ ਗਿਆ। ਮਿੱਟੀ ਲਿਬੜੇ ਹੱਥ ਝਾੜਦੇ ਨੇ ਕਿਹਾ ਸੀ-"ਭਾਅ, ਖੂਹ ਤਾਂ ਹੈਨੀ ਲਾਗੇ-ਚਾਗੇ। ਤੂੰ ਰੁਕ ਐਥੇ, ਮੈਂ ਲਿਆਇਆ ਪਾਣੀ।" ਖੇਤੋਂ ਬਾਹਰ ਨਿਕਲ ਕੇ ਉਨ੍ਹੇ ਕੱਚੇ ਪੈਹੇ 'ਤੇ ਜਾਣੋਂ ਛੂਟ ਵੱਟ ਲਈ। ਘੜੀ ਦੋ ਘੜੀਆਂ 'ਚ ਉਹ ਮੁੜ ਉਸੇ ਥਾਂ 'ਤੇ ਸੀ। ਹੱਥ 'ਚ ਸਿਲਬੜ ਦਾ ਡੋਲੂ। ਮੂੰਹ-ਚਿਹਰਾ, ਲੱਤਾਂ-ਬਾਹਾਂ, ਕੰਡ-ਪਿੰਡਾ ਤਰੇਲੀਓ-ਤਰੇਲੀ। ਘਾਹੀ ਤੋਂ ਡੋਲੂ ਫੜਦਿਆਂ, ਉਸ ਦਾ ਸਾਰਾ ਵਜੂਦ ਰਾਹਗੀਰ ਨੂੰ ਜਿਮੇਂ ਆਪਣਾ ਆਪਣਾ ਲੱਗਾ ਹੋਵੇ। ਸ਼ੱਕ-ਸ਼ੁਬ੍ਹਾ ਦੀ ਰਤੀ ਭਰ ਦੀ ਲੀਕ ਵੀ ਓਸਲੇ ਮਿਟ ਗਈ। ਹੁਣ ਤਕ ਵਰਤੀ ਸਾਵਧਾਨੀ ਉਸਨੇ ਸਾਰੀ ਤਿਆਗ ਦਿੱਤੀ। ਘਾਅ ਭਰੇ ਬੰਨੇ 'ਤੇ ਨਿਸ਼ਚਿੰਤ ਹੋ ਕੇ ਚੌਕੜੀ ਮਾਰ ਲਈ। ਪਹਿਲਾਂ ਘੁੱਟ-ਘੁੱਟੀ, ਫੇਅਰ ਡੀਕ ਲਾ ਕੇ ਕਰੀਬ ਸਾਰਾ ਡੋਲੂ ਖ਼ਾਲੀ ਕਰ ਦਿੱਤਾ। ਬਚਦੇ ਪਾਣੀ ਦੇ ਛਿੱਟੇ ਮੂੰਹ-ਅੱਖਾਂ 'ਤੇ ਮਾਰਦੇ ਨੇ ਉਸਨੇ ਇਕ ਤਰ੍ਹਾਂ ਨਾਲ ਜਾਣੋਂ ਪਿਆਰੇ ਨੂੰ ਅਸੀਸ ਦਿੱਤੀ ਸੀ-"ਜੀਂਦਾ-ਵਸਦਾ ਰਹੁ ਸ਼ੇਰਾ...। ਲਾਗੇ ਈ ਕਿਤੇ ਘਰ...?"

"ਨਈਂ ਦੂਰ ਆ। ਓਦਾ ਬਾਅਰ-ਬਾਰ ਈ ਆ ਪਿੰਡੋਂ। ਲਹਿੰਦੀ ਬਾਹੀ ਛੱਪੜ ਕੰਢੇ।"

ਰਾਹਗੀਰ ਹੁਣ ਹੋਰ ਵੀ ਹੈਰਾਨ ਸੀ। ਮੋਹਿਆ ਗਿਆ ਸੀ ਉਸਦਾ ਉੱਤਰ ਸੁਣ ਕੇ। ਪਿੰਡ ਤਾਂ

ਕੋਹ ਭਰ ਦੂਰ ਸੀ ਓਥੋਂ। ਫਿਰ ਐਨੀ ਛੋਤੀ ਜਾਣਾ...ਆਉਣਾ...ਪਾਣੀ। ਰਾਹਗੀਰ ਨੂੰ ਉਸਦੇ ਫੁਰਤੀਲੇ ਅੰਗ-ਪੈਰ ਹੁਣ ਹੋਰ ਵੀ ਸੋਹਣੇ-ਸੋਹਣੇ ਲੱਗੇ ਸਨ। ਉਸ ਨਾਲ ਹੋਰ ਬਾਤ-ਚੀਤ ਕਰਨ ਨੂੰ ਜੀਅ ਕਰ ਆਇਆ ਸੀ ਰਾਹੀ ਦਾ।

ਖ਼ਾਲੀ ਡੋਲੂ ਵਾਪਸ ਫੜਾਉਂਦੇ ਨੇ ਸਪਾਟ ਪੁੱਛ ਲਿਆ ਸੀ ਉਸਤੋਂ-"ਕੀ ਨਾਂ ਆ ਤੇਰਾ? ਕੇਹੜਾ ਮੁੰਡਾ ਆਂ...?"

"ਕਿਸ਼ਨੇ ਚਮਾਰ ਦਾ...ਮੇਰਾ ਨਾਂ ਪਿਆਰਾ ਆ।"

ਪਲ ਦੀ ਪਲ ਰਾਹਗੀਰ ਜਿਮੇਂ ਝੇਂਪ ਗਿਆ ਹੋਵੇ-'ਏਨਾ ਬੇ-ਬਾਕ ਉੱਤਰ। ਜਾਤ ਤਾਂ ਉਨ੍ਹੇ ਪੁੱਛੀ ਈ ਨਈਂ ਸੀ। ਨਾਂ ਪੁੱਛਿਆ ਸੀ ਉਹਦਾ। ਉਹਦੇ ਬਹਾਨੇ ਉਸਦੇ ਬਾਪ ਦਾ।' ਰਾਹੀ ਨੂੰ ਲੱਗਾ ਸੀ ਮੁੰਡੇ ਨੇ ਆਪਣੀ ਜਾਤ, ਉਸਦੇ ਘਰ ਦਾ ਪਾਣੀ ਪੀ ਲੈਣ ਦੇ ਸੱਚ ਕਾਰਨ ਦੱਸੀ ਐ। ਇਸ ਕਾਰਨ ਚੜ੍ਹ ਜਾਣ ਵਾਲੀ ਭਿੱਟ ਤੋਂ ਦੋਸ਼-ਮੁਕਤ ਹੋਣ ਲਈ ਦੱਸੀ ਐ। ਹੁਣ ਉਸਦੇ ਆਪਣੇ ਸਿਰ 'ਤੇ ਵੱਖਰੀ ਤਰ੍ਹਾਂ ਦੀ ਨਮੋਸ਼ੀ ਜਿਹੀ ਵਰਗੀ ਅਜੀਬ ਜਿਹੀ ਰੌਅ ਸਵਾਰ ਹੋ ਗਈ ਸੀ-'ਏਹ ਜਾਤ-ਜਕੜ ਸਹੁਰੀ ਦੀ ਲੈ ਡੁੱਬੂ। ਏਨ੍ਹੇ ਨਈਂ ਲੱਗਣ ਦੇਣੀ ਕੋਈ ਵੀ ਗੱਲ ਕਿਸੇ ਵੀ ਸਿਰੇ।'

ਇਸ ਰੌਅ ਤੋਂ ਭਾਰ-ਮੁਕਤ ਹੋਣ ਲਈ ਉਹ ਹਰੇ-ਕਚੂਰ ਘਾਅ 'ਤੇ ਕਿੰਨਾ ਚਿਰ ਹੋਰ ਬੈਠਾ ਰਿਹਾ।

ਘਾਹੀ ਮੁੰਡਾ ਆਪਣੇ ਧਿਆਨ, ਆਪਣੇ ਕੰਮ ਜਾ ਲੱਗਾ ਸੀ-ਗੋਭ 'ਤੇ ਆਈ ਮੱਕੀ 'ਚੋਂ ਘਾਅ-ਪੱਠਾ, ਖੋਤਣ-ਵੱਢਣ।

ਉਸ ਦਿਨ, ਪਾਣੀ ਪਲਾਉਣ ਦੀ ਨੱਠ-ਭੱਜ ਤੋਂ ਮੋਹਤ ਹੋਏ ਗਿਆਨੀ ਜੀ ਪਹਿਲੋਂ ਆਨੀਂ-ਬਹਾਨੀਂ ਉਹਦੇ ਪਿੰਡ-ਘਰ ਗੇੜਾ ਮਾਰਦੇ ਰਏ। ਫੇਅਰ ਨਾਲ ਈ ਲੈ ਗਏ ਸੀ ਉਸਨੂੰ ਮੱਲ੍ਹਆਲ, ਪੱਕਾ-ਠੱਕਾ। ਖੇਤੀ-ਧੰਦੇ 'ਚ ਹੱਥ ਵਟਾਉਣ ਲਈ।

...ਵਰਾਂਡੇ 'ਚ ਆਇਆ ਪਿਆਰਾ ਕਾਮਰੇਡ ਪਹਿਲਾਂ ਕੁੱਤੇ ਨੂੰ ਘੁਰਕੀ ਮਾਰੂ। ਫੇਅਰ ਤੇਰੇ ਅੱਲ ਨੂੰ ਆਊ। ਓਦਾਂ ਵਾਕਫ਼ਕਾਰਾਂ ਨੂੰ ਉਹ ਉਥੇ ਖੜ੍ਹਾ ਖੜ੍ਹਾ ਆਖ ਛੱਡਦਾ-"ਆ ਜਾਓ, ਲੰਘ ਆਓ ਅੰਦਰ, ਡਰਦੇ ਕਿਉਂ ਆਂ। ਕੁੱਤਾ ਈ ਆ ਬਘਿਆੜ ਤਾਂ ਨਈਂ।" ਉਸ ਨਾਲ ਟਿੱਚਰ-ਟਕੋਰ ਕਰਨ ਆਲੇ ਕਈ ਵਾਰ ਉਸਨੂੰ ਆਖ ਵੀ ਛੱਡਦੇ ਆ-"ਅਹੀਂ ਨਈਂ ਤੁਹੀਂ ਡਰਦੇ ਆਂ, ਜਿੰਨ੍ਹਾਂ ਬੱਧਾ ਏ ਬੇ-ਜ਼ੁਬਾਨ ਐਥੇ। ਆਪਣੀ ਰਾਖੀ ਲਈ, ਵੱਡਿਓ ਕਾਮਰੇਡੋ!"

ਉਸ ਟੈਮ ਸੱਚ-ਮੁੱਚ ਪਿਆਰਾ ਛਿੱਥਾ ਜਿਹਾ ਪੈ ਜਊ। ਝੇਂਪ ਜਿਹਾ ਜਾਊ। ਕੀ ਦੱਸੇ ਅਗਲੇ ਨੂੰ ਪਈ ਟਾਈਗਰ ਓਥੇ ਕੇਹੜੀ ਰਾਖੀ ਲਈ ਬੱਧਾ ਪਿਆ-ਪਿਆਰੇ ਦੀ, ਗਿਆਨੀ ਜੀ ਦੀ ਜਾਂ ਫੇਅ ਕੋਠੀ ਆਪਣੀ ਦੀ ਰਾਖੀ ਕਰਦਾ ਏਹ! ਜਾਣਦੇ ਉਹ ਵੀ ਹੁੰਦੇ ਆ ਕੁੱਲ ਮਾਜਰਾ। ਪਈ-'ਗਿਆਨੀ ਹੋਣੀਂ ਤਾਂ ਆਪੂੰ ਭੈਣ ਦੇ ਘਰ ਟਿਕਿਓ ਆ। ਉਹ ਵੀ ਪਿਆਰੇ ਦੇ ਜ਼ੋਰ ਪਾਉਣ 'ਤੇ ਈ ਮੰਨੇ ਸੀ ਏਥੇ ਆਉਣ ਨੂੰ। ਉਨ੍ਹਾਂ ਦਾ ਆਪਣਾ ਤਾਂ ਬਚਿਆ ਕੱਖ ਨਈਂ। ਨਾ ਘਰ-ਘਾਟ, ਨਾ ਮਾਲ-ਡੰਗਰ, ਨਾ ਬਾਲ-ਬੱਚਾ। ਚਾਰ ਕਿੱਲੇ ਪੈਲ਼ੀ ਉਹ ਵੀ ਉਨ੍ਹਾਂ ਦੇ ਬਾਪੂ ਦੇ ਨਾਂ ਹੋਣ ਕਰਕੇ ਬਚੀ ਰਈ, ਨਈਂ ਉਹ ਵੀ ਜਾਂਦੀ ਲੱਗਣੀ ਸੀ ਖ਼ੂਹ-ਖਾਤੇ।'

ਰਤਨੀ ਆਪ ਕਦੇ ਇੰਗਲੈਂਡ, ਪੁੱਤਰ-ਧੀਆਂ ਪਾਸ, ਕਦੇ ਐਥੇ।

ਤੈਨੂੰ ਏਸ ਵਿਚਲੀ ਗੱਲ ਦਾ ਇਲਮ ਨਈਂ। ਤੈਨੂੰ ਉਹ ਜਾਣਦਾ ਵੀ ਹੈ ਨਈਂ। ਤੂੰ ਆਇਆ ਜੁ ਨਈਂ ਕਦੀ। ਮਿਲਿਆ ਜੁ ਨਈਂ ਕਦੇ ਦੋਨਾਂ 'ਚੋਂ ਕਿਸੇ ਨੂੰ, ਬਾਹਰ-ਅੰਦਰ ਵੀ।

ਬਰਾਂਡਿਉਂ ਉੱਤਰ ਪਿਆਰਾ ਤੇਰੇ ਤਕ ਆ ਪੁੱਜੂ। ਨਜ਼ਰ ਦੀ ਐਨਕ ਥਾਂ ਸਿਰ ਕਰਕੇ ਤੈਨੂੰ ਪੁੱਛੂ-"ਕੌਣ ਐਂ ਤੂੰ ਬਈ? ਕਿੱਥੋਂ ਆਇਆਂ...ਕਿਨੂੰ ਮਿਲਣਾ...ਕੀ ਕੰਮ ਆਂ...?"

ਏਨੇ ਸਾਰੇ 'ਕੱਠੇ ਸਵਾਲ ਇਕੋ-ਸਾਹੇ ਸੁਣ ਕੇ ਤੂੰ ਘਾਬਰੀਂ ਨਾ। ਬਿਨਾਂ ਝਿਜਕ ਦੱਸ ਦਈਂ,



ਪਈ-'ਮੈਂ ਪਰਮਜੀਤ ਆਂ ਹਰਸੀ ਪਿੰਡੋਂ। ਓਦਾਂ ਮੈਂ ਹੁਣ ਅੰਬਰਸਰ ਹੁੰਨਾਂ। ਪੜ੍ਹਾਉਨਾ ਆਂ ਓਥੇ ਵੱਡੀਆਂ ਜਮਾਤਾਂ ਨੂੰ। ਏਨ੍ਹੀਂ ਦਿਨੀਂ ਛੁੱਟੀਆਂ ਆ ਕਾਲਜਾਂ 'ਚ। ਹੁਣ ਮੈਂ ਸ਼ੀਂਗੜੀਂ ਆਂ ਮ੍ਹੀਨੇ ਖੰਡ ਲਈ। ਮਾਸਟਰ ਬਚਿੱਤਰ ਸੂੰਹ ਹੋਣਾਂ ਪਾਸ। ਉਹ ਮੇਰੇ ਮਾਮਾ ਜੀ ਆ।'

ਮਾਸਟਰ ਜੀ ਦਾ ਨਾਂ ਸੁਣ ਕੇ ਉਹ ਇਕ-ਦਮ ਪਿਛਾਂਹ ਮੁੜ ਪਊ। ਤੈਨੂੰ ਵੀ ਮਗਰੇ-ਮਗਰ ਤੋਰ ਲਊ ਆਪਣੇ। ਬਰਾਂਡੇ 'ਚ ਪਈਆਂ ਕੁਰਸੀਆਂ 'ਚੋਂ ਕਿਸੇ 'ਤੇ ਬੈਠ ਜਾਣ ਦਾ ਇਸ਼ਾਰਾ ਕਰੂ। ਆਪ ਅੰਦਰ ਚਲਿਆ ਜਾਊ। ਪਹਿਲਾਂ ਪਾਣੀ ਲਿਆਊ ਤੇਰੇ ਲਈ, ਫੇਅਰ ਚਾਹ। ਉੱਖੜਿਆ ਸਾਹ ਟਿਕਾਣੇ ਕਰਕੇ ਫੇਅਰ ਤੈਨੂੰ ਪੁੱਛੂ-"ਹੁਣ ਦੱਸ ਚੰਗੀ ਤਰ੍ਹਾਂ ਕਿੱਦਾਂ ਦਾ ਕੰਮ ਐ ਤੇਰਾ!" ਤੂੰ ਆਪਣੇ ਕੰਮ ਦਾ ਵੇਰਵਾ ਦੱਸ ਦਈਂ ਸੰਖੇਪ 'ਚ ਜਾਂ ਵਿਸਥਾਰ ਨਾਲ। ਜਿੱਦਾਂ ਵੀ ਤੈਨੂੰ ਖਰਾ ਲੱਗੇ। ਪਿਆਰਾ ਏਸ ਗੱਲੇ ਬੜਾ 'ਸ਼ਿਆਰ ਆ। ਉਨ੍ਹੇ ਫੱਟ ਸਮਝ ਜਾਣੀਂ ਯੋਜਨਾ। ਪਹਿਲਾਂ ਵੀ ਕਈ ਸਾਰੇ ਲੋਕੀਂ ਆਏ ਗਏ ਆ ਉਹਦੇ ਕੋਅਲ। ਉਨ੍ਹੇ ਸਾਰੇ ਨਈਂ ਮਿਲਣ ਦਿੱਤੇ ਗਿਆਨੀ ਜੀ ਨੂੰ। ਉਹੀ ਮਿਲਣ ਦਿੱਤੇ ਜਿਨ੍ਹਾਂ ਦਾ ਕੰਮ-ਕਾਰ ਜਚਿਆ। ਬਾਕੀ ਦੇ ਅਖ਼ਬਾਰੀ ਮਾਲ ਸਮਝ ਕੇ ਬਰੰਗ ਈ ਕਰ ਛੱਡੇ। ਕਿਸੇ ਨੂੰ ਕਹਿੰਦਾ ਰਿਹਾ-ਗਿਆਨੀ ਜੀ ਢਿੱਲੇ ਆ। ਕਿਸੇ ਨੂੰ ਕਹਿੰਦਾ ਰਿਹਾ-ਉੱਚਾ ਬਓਤ ਬੋਲਣਾ ਪੈਣਾਂ, ਸੁਣਦਾ ਨਈਂ ਠੀਕ ਤਰ੍ਹਾਂ ਗਿਆਨੀ ਜੀ ਨੂੰ। ਕੇਵਲ ਮਾਸਟਰ ਨੂੰ ਵੀ ਉਹ ਊਈਂ ਟਰਕਾਉਣ ਲੱਗਾ ਸੀ ਬਾਹਰੋ-ਬਾਹਰ। ਉਨੂੰ ਵੀ ਜਾਣਦਾ ਨਈਂ ਸੀ ਪਿਆਰਾ। ਉਨੂੰ ਆਖਣ ਲੱਗਾ-"ਗਿਆਨੀ ਜੀ ਸੁਰਤ ਸਿਰ ਨਈਂ ਹੈਗੇ। ਥੌਹ-ਚੱਲ ਜਿਹੇ ਹੋ ਗਏ ਆ। ਤੂੰ ਲਿਖ ਕੇ ਰੱਖ ਜਾ। ਜਦ ਠੀਅਕ-ਠਾਕ ਲੱਗਣ ਗੇ ਦੋਂਹ-ਚੌਂਹ ਨੂੰ, ਮੈਂ ਦੇ ਦੂੰ ਉਨ੍ਹਾਂ ਨੂੰ ਤੇਰਾ ਕਾਗ਼ਤ। ਓਸਲੇ ਲਿਖ ਦੇਣਗੇ ਤੇਰੇ ਸਆਲ-ਜੁਆਵ।"

ਕੇਵਲ ਵੀ ਤੈਨੂੰ ਪਤਆ ਬੜੀ ਹੰਢੀ-ਵਰਤੀ ਚੀਜ਼ ਆ। ਪਹਿਲਾਂ ਤਾਂ ਚੁੱਪ ਕਰਕੇ ਖੜ੍ਹਾ ਰਿਆ, ਸੁਣਦਾ ਰਿਆ, ਫੇਅ ਜ਼ਰਾ ਕੁ ਪਲਟੀ ਜਿਹੀ ਮਾਰ ਕੇ ਘੇਰ ਲਿਆ ਉਨੂੰ-"ਕਾਮਰੇਡ ਪਿਆਰਾ ਸਿੰਘ ਜੀ, ਮੈਂ ਵਿਚ-ਵਿਚੋਲਿਆਂ ਰਾਹੀਂ ਇਬਾਰਤ ਨਈਂ ਜੇ ਲਿਖਣੀ! ਅੱਗੇ ਈ ਬੜਾ ਘਾਣ ਹੋ ਚੁੱਕਾ ਅਸਲ ਤੱਥਾਂ ਦਾ। ਪਾਰਟੀ-ਬਾਜ਼ੀ ਲੈ ਕੇ ਬਹਿ ਗਈ ਸਿਰੜੀ ਸੂਰ-ਵੀਰਾਂ ਨੂੰ। ਮੈਂ ਤਾਂ ਜਿੰਨ੍ਹਾਂ ਨੇ ਸੱਚ-ਮੁੱਚ ਦੀ ਘਾਲਣਾ ਘਾਲੀ ਐ ਆਪਣੇ ਲੋਕਾਂ ਲਈ, ਜਿੰਨ੍ਹਾਂ ਨੂੰ ਤਾਮਰ-ਪੱਤਰੀ ਚੌਧਰੀਆਂ ਨੇ ਪਿਛਲੀ ਪਾਲ 'ਚ ਸੁੱਟੀ ਰੱਖਿਆ, ਮੈਂ ਉਹਨਾਂ ਮੂੰਹੋਂ ਸੁਣ ਕੇ, ਉਹਨਾਂ ਦੀ ਹੱਡ-ਬੀਤੀ ਆਪ ਕਲਮ-ਬੰਦ ਕਰਨੀ ਆਂ। ਏਸ ਕੰਮ ਲਈ ਮੈਨੂੰ ਦਿਨ ਛੱਡ ਕੇ ਭਾਮੇਂ ਮਹੀਨੇ ਭਰ ਦੀ ਚੌਕੀ ਕਿਉਂ ਨਾ ਭਰਨੀ ਪਏ।"

"ਚੰਗਾ ਭਾਈ ਜਿਮੇਂ ਤੂੰ ਕਹਿਨਾਂ, ਆ ਜਾ ਫੇਏ ਅੰਦਰ। ਓਥੇ ਬਹਿ ਜਾ ਬਰਾਂਡੇ 'ਚ। ਮੈਂ ਕੈੜੀ ਜਿਹੀ ਚਾਹ ਬਣਾਉਨਾਂ। ਕੈਮ ਕਰਦਾਂ ਗਿਆਨੀ ਜੀ ਨੂੰ, ਨਾਲੇ ਤੈਨੂੰ।" ਉਸਦੀ ਦਲੀਲ ਪਿਆਰੇ ਨੂੰ ਅੰਦਰੋਂ ਟੁੰਬ ਗਈ ਸੀ।!

ਫੇਅ ਪਤਾ ਕੇਵਲ ਨੇ ਇਕ-ਦੋ ਨਈਂ, ਪੂਰੇ ਅੱਠ ਦਿਨ ਬਾਤ-ਚੀਤ ਕੀਤੀ ਸੀ ਗਿਆਨੀ ਜੀ ਨਾਲ। ਕਿੰਨਾ ਕਿੰਨਾ ਚਿਰ ਬੈਠੇ ਰਹਿੰਦੇ ਸੀ ਦੋਨੋਂ। ਕਦੀ ਅੰਦਰ ਕਮਰੇ 'ਚ, ਕਦੀ ਬਾਹਰ ਖੁੱਲ੍ਹੀ ਥਾਂ 'ਤੇ, ਕਦੀ ਕੋਠੀ ਪਿਛਵਾੜੀ। ਓਦਾਂ ਉਹਦਾ ਕੰਮ ਹੋਰ ਤਰ੍ਹਾਂ ਦਾ ਸੀ, ਕੇਵਲ ਦਾ। ਉਨ੍ਹੇ ਨਾਵਲ ਲਿਖਣਾ ਸੀ, ਰਵਾਇਤ ਤੋਂ ਹਟ ਕੇ। ਬੰਗਾਲ-ਵੰਡ ਤੋਂ ਲੈ ਕੇ ਚੁਰਾਸੀ ਤਕ ਦੀ ਮੁਲਕ ਦੀ ਹੋਣੀ ਦਾ। ਉਨ੍ਹੇ ਲਿਖਤਾ ਫੇਅ। ਕਰਤੀਆਂ ਕਮਾਲਾਂ। ਤੈਨੂੰ ਪਤਆ ਈ ਹੋਣਾ। ਪੜ੍ਹਿਆ ਐ ਤੂੰ ਕਿ ਨਈਂ! ਜੇ ਨਈਂ ਪੜ੍ਹਿਆ, ਤਾਂ ਪੜ੍ਹੀਂ ਬਰ ਜ਼ਰੂਰ। ਤੈਨੂੰ ਕਿੰਨੀ ਸਾਰੀ ਮੇਦਾਦ ਮਿਲ ਜੂ ਗੀ, ਉਹਚੋਂ। ਊਂ ਤੇਰਾ ਕੰਮ ਹੋਰ ਕਿਸਮ ਦਾ। ਤੂੰ ਸ਼ੈਤ ਖੋਜ-ਖੂਜ ਕਰਨੀ ਆਂ, ਕਿਸੇ ਤਰ੍ਹਾਂ ਦੀ। ਤੈਨੂੰ ਤੱਥ ਚਾਹੀਦੇ ਆ ਲੜੀਵਾਰ। ਲੜੀਵਾਰ ਤੇ ਕਰਮਵਾਰ। ਜਿਨ੍ਹਾਂ 'ਚ ਰਤਾ-ਮਾਸਾ ਵੀ ਫੇਰ-ਬਦਲ ਨਾ ਹੋਵੇ। ਖੋਟ ਨਾ ਹੋਵੇ। ਏਦਾਂ ਈ ਆਂ ਨਾ! ਗਿਆਨੀ ਜੀ ਏਸ ਗੱਲੇ ਬੜੇ ਸਿਆਣੇ ਆਂ। ਹਾਲੀਂ ਪਿਆਰਾ ਕਈ ਵਾਰ ਮਾਰ ਜਾਂਦਾ ਐਧਰ-ਓਧਰ ਦੀ। ਪਰ, ਗਿਆਨੀ ਜੀ ਓਹੋ ਕੁਸ਼ ਦੱਸਣਗੇ, ਜਿੱਦਾਂ ਹੋਈ-ਵਾਪਰੀ। ਲੈਅ ਤੈਨੂੰ ਇਕ

ਵਾਕਿਆ ਦੱਸਾਂ। ਊਂ-ਚਿਰ ਹੋਇਆ ਏਸ ਗੱਲ ਨੂੰ।...ਇਕ ਦਿਨ ਚਾਰ-ਪੰਜ ਜਣੇ ਬੈਠੇ ਸੀ ਖਬਨੀ ਕਿੱਥੇ! ਚੇਤੇ ਨਈਂ ਹੁਣ। ਹਾਂ ਸੱਚ, ਹੈਥੇ ਈ ਸੀ, ਹੈਸੇ ਈ ਬਰਾਂਡੇ 'ਚ। ਉਨ੍ਹਾਂ 'ਚ ਗੁਲਸ਼ਨ ਵੀ ਸੀ। ਕਾਮਰੇਡ ਗੁਲਸ਼ਨ, ਬਾਲ੍ਹਿਆਂ ਆਲਾ। ਉਹ ਸੀ ਬੜਾ ਸ਼ੁਗਲੀ। ਉਨ੍ਹੇ ਹਾਸੇ-ਹਾਸੇ 'ਚ ਪਿਆਰੇ ਨੂੰ ਮਾੜੀ ਜਿਹੀ ਆਰ ਲਾ 'ਇਤੀ। ਆਂਹਦਾ-"ਲਓ ਜੀ, ਹੋਰ ਤਾਂ ਸਾਰੇ ਡੋਲ-ਡਾਲ ਈ ਗਏ ਆ ਹੁਣ ਤਾਈਂ! ਜਥੇਦਾਰ ਵੀ ਸਾਡਾ ਮੰਜੇ 'ਤੇ ਈ ਆ। ਜੋਗਿੰਦਰ ਸੂੰਹ ਵੀ ਐਦਾਂ ਈ ਬੱਸ। ਚਰਨੀਂ ਵੀ ਬਾਅਰ-ਅੰਦਰ ਜਾਣ ਜੋਗਾ ਨਈਂ ਰਿਆ। ਪ੍ਰੀਤਮ ਵੀ ਜਾਣੋਂ ਅੱਜ-ਭਲਕ ਦਾ ਈ ਪ੍ਰਾਹੁਣਾ। ਗਿਆਨੀ ਹੋਣੀਂ ਵੀ ਦੇਖ ਲਓ, ਤੁਹਾਡੇ ਸਾਹਮਣੇ ਆਂ। ਮਸਾ ਫੜ-ਤੜ ਕੇ ਲਿਆਈ ਦੇ ਅੰਦਰੋਂ-ਬਾਹਰ। ਬੱਸ ਆਹ ਪਿਆਰਾ ਈ 'ਕੱਲਾ, ਕੈਮ-ਉੱਲ-ਕੈਮ। ਨਾ ਏਹ੍ਦਾ ਕੁਸ ਘਟਿਆ, ਨਾ ਵਧਿਆ। ਏਦ੍ਹੀ ਚਾਲ-ਢਾਲ, ਹੱਡ-ਗੋਡੇ, ਖ਼ਰੇ-ਭਲੇ ਆ ਹਜੇ ਤਾਈਂ।"

ਲਓ ਜੀ, ਆਪਣੀ ਸਿਫ਼ਤ-ਸਲਾਹ ਸੁਣ ਕੇ ਪਿਆਰਾ ਵੀ ਜਾਣੋਂ ਫੂਕ ਛਕ ਗਿਆ। ਪਹਿਲਾਂ ਤਾਂ ਹੱਸਦਾ ਹੁੱਸਦਾ ਰਿਆ, ਫੇਅ ਜ਼ਰਾ ਕੁ ਉਦਾਸ ਜਿਹਾ ਹੋ ਕੇ ਕਹਿਣ ਲੱਗਾ-"ਮੈਂ ਤੁਆਡੇ ਆਂਗੂ ਹੱਡ-ਗੋਡੇ ਨਈਂ ਤੁੜਆਏ। ਕਿਸੇ ਤੋਂ ਵੀ, ਨਾ ਗੋਰੀ ਪੁਲਸ ਤੋਂ, ਨਾ ਆਪਣੀ ਧਾੜ ਤੋਂ। ਤੁਆਨੂੰ ਤਾਂ ਕੋਈ ਜਦ ਚਾਹੇ, ਓਦੋਂ ਈ ਆ ਨੱਪਦਾ ਸੀ। ਦੱਸੋ, ਮੈਂ ਹੱਥ ਆਇਆਂ ਕਿਸੇ ਦੇ ਹੁਣ ਤਾਈਂ। ਜ਼ਿਲ੍ਹੇ ਭਰ ਦੀਆਂ ਮੋਟਰਾਂ-ਗੱਡੀਆਂ, ਘੋੜੀਆਂ-ਘੋੜੇ, ਜ਼ੋਰ ਲਾ ਕੇ ਹਟ ਗਏ, ਪਿਆਰੇ ਦੀ ਦੁੜਕੀ ਅੱਗੇ ਸਭ ਫੇਅਲ...।"

ਲਾਗੇ ਬੈਠੇ ਗਿਆਨੀ ਜੀ ਨੇ ਫੱਟ ਘੁਣਤਰ ਛੱਡਤੀ-"ਆਹੋ, ਦੁੜਕੀ ਤੇਰੀ ਨੂੰ ਗਰੀਸ ਜੁ ਮਿਲਦੀ ਰਹਿੰਦੀ ਸੀ, ਸਾਡੇ ਵੰਡੇ ਦੀ ਵੀ...।"

ਗਿਆਨੀ ਜੀ ਦੇ ਆਖੇ ਦੀ ਇਕ-ਦਮ ਕਿਸੇ ਨੂੰ ਸਮਝ ਨਾ ਲੱਗੀ। ਨਾ ਗੁਲਸ਼ਨ ਨੂੰ, ਨਾ ਮੈਨੂੰ, ਨਾ ਕਿਸੇ ਹੋਰਸ ਨੂੰ। ਸਾਨੂੰ ਚੁੱਪ ਜਿਹੇ ਦੇਖ ਕੇ ਉਹਨਾਂ ਰਹਿੰਦੀ-ਬਚਦੀ ਘੁੰਡੀ ਵੀ ਖੋਲ੍ਹ ਦਿੱਤੀ, ਜ਼ਰਾ ਕੁ ਰੁਕ ਕੇ-"ਲਓ ਜੀ, ਏਹ ਪਿਆਰਾ ਵੀ ਸਾਡਾ ਬੜੀ ਕਮਾਲ ਦੀ ਸ਼ੈਅ ਆ! ਜਦ ਤਾਂ ਸਾਡੇ ਜੁੱਟ ਨੇ ਜਾਣਾ ਹੁੰਦਾ ਸੀ ਕਿਸੇ ਮੋਰਚੇ 'ਚ, ਕਿਸੇ ਸੱਤਿਆਗ੍ਰਹਿ ਲਈ। ਤਦ ਤਾਂ ਏਹ ਸਭ ਤੋਂ ਮੂਹਰੇ ਹੁੰਦਾ ਤੇ ਜਦ ਕਦੀ ਕਿਧਰੇ ਓਹੋ ਜੇਹੀ ਗੱਲ ਆਉਣੀ, ਫੜ-ਫੜੀਏ ਆਲੀ, ਮਾਰ-ਕੁੱਟ ਆਲੀ, ਏਹ ਭਾਈ ਓਸਲੇ ਈ ਕਿਧਰੇ ਛੂਅ-ਮੰਤਰ। ਅਸਲੋਂ ਈ ਗ਼ੈਬ। ਅਗਲੇ ਵਾਹ ਜਹਾਨ ਦੀ ਲਾਹ ਹਟਦੇ, ਏਹ ਕਦੀ ਕਿਸੇ ਦੇ ਹੱਥ ਨਈਂ ਸੀ ਆਇਆ। ਖ਼ਬਨੀ ਕਿੱਥੇ ਜਾ ਲੁਕਦਾ ਸੀ ਕ੍ਹੇੜੇ ਘੁਰਨੇ 'ਚ। ਲੁਕਿਆ-ਛੁਪਿਆ ਉਨ੍ਹੀਂ ਦਿਨੀਂ ਇਕ ਕੰਮ ਜ਼ਰੂਰ ਕਰਦਾ ਹੁੰਦਾ ਸੀ ਸਾਡੇ ਲਈ। ਸਾਡੇ ਘਰੀਂ-ਪਿੰਡੀਂ ਘੁੰਮ-ਘੁੰਮ ਕੇ ਸਾਡੀਆਂ ਮਾਮਾਂ-ਦਾਦੀਆਂ ਨੂੰ ਕਹਿਣਾ-ਪਿੰਨੀਆਂ ਬਣਾਓ ਮੁੰਡਿਆਂ ਆਪਣਿਆਂ ਲਈ ਪਿੰਨੀਆਂ। ਮੈਂ ਦੇ ਕੇ ਆਊਂ ਸਭ ਨੂੰ। ਮੈਨੂੰ ਪਤਆ ਕੌਣ ਕੇੜ੍ਹੀ ਜੇਲ੍ਹ 'ਚ, ਕਿੱਥੇ ਆ। ਲਓ ਜੀ, ਮਾਮਾਂ ਸਾਡੀਆਂ ਨੇ ਏਹ੍ਨੂੰ ਪੀਪੇ ਭਰ ਫੜਾਉਣੇ, ਪਿੰਨੀਆਂ-ਪਜੀਰੀਆਂ ਦੇ। ਏਨ੍ਹੇ ਵਾਹ ਲਗਦੀ ਨੂੰ ਉੱਪੜਦੇ ਵੀ ਕਰਨੇ, ਬਚ-ਬਚਾਅ ਕਰਦੇ ਨੇ। ਖ਼ਰਾਬ ਨਈਂ ਸੀ ਹੋਣ ਦਿੰਦਾ। ਅਸਲੀ-ਮੂੰਗੀ 'ਚ ਰਲੇ ਤਰ-ਗਰਮ ਮੇਵੇ, ਦੇਸੀ-ਦਸੌਰੀ ਘੇਅ-ਖਿੰਦਾ ਸਾਰਾ ਈ ਸਮੇਟ ਜਾਂਦਾ ਸੀ ਤੇਜਾ ਸੂੰਹ ਨਾ' ਹਿੱਸਾ-ਪੱਤੀ ਰੱਖ ਕੇ।...ਕਿਉਂ ਬਈ ਏਦਾਂ ਈ ਹੁੰਦੀ ਸੀ ਨਾ ਪਿਆਰਾ ਸਿਆਂ...?"

ਸੱਚ-ਮੁੱਚ ਏਦਾਂ ਈ ਹੁੰਦੀ ਰਹੀ ਹੋਣ ਕਰਕੇ ਪਿਆਰਾ ਉਸ ਦਿਨ ਪਹਿਲਾਂ ਮਿੰਨ੍ਹਾਂ-ਮਿੰਨ੍ਹਾਂ ਹੱਸੀ ਗਿਆ ਸੀ, ਫੇਅਰ ਪੂਰਾ ਖੁੱਲ੍ਹ ਕੇ। ਨਾਲ ਦੀ ਨਾਲ ਦੇਖੀ ਵੀ ਗਿਆ ਸੀ ਗਿਆਨੀ ਜੀ ਵੱਲ ਨੂੰ; ਟੇਢੀ ਜੇਈ ਅੱਖੇ। ਓਦਾਂ, ਟੇਢੀ ਜੇਹੀ ਅੱਖੇ ਦੇਖਣ ਦਾ ਕਾਰਨ ਹੋਰ ਵੀ ਹੈਗਾ ਸੀ ਇਕ। ਉਨ੍ਹੇ ਤੇਜਾ ਸੂੰਹ ਨਾਲ ਆਪਣੀ ਗੰਢ-ਤੁੱਪ ਦੀ ਕਈ ਚਿਰ ਭਿਣਕ ਨਈਂ ਸੀ ਪੈਣ ਦਿੱਤੀ ਕਿਸੇ ਨੂੰ। ਗਿਆਨੀ ਜੀ ਨੂੰ ਵੀ ਨਈਂ। ਇਉਂ ਕਰਨ ਲਈ ਉਨ੍ਹੂੰ ਤੇਜਾ ਸੂੰਹ ਨੇ ਤਾਂ ਭਾਮੇਂ ਨਈਂ ਸੀ ਆਖਿਆ। ਪਰ, ਏਹ ਸਾਵਧਾਨੀ ਆਪੂੰ ਵਰਤੀ ਸੀ ਪਿਆਰੇ ਨੇ। ਤੇਜਾ ਸੂੰਹ ਦੇ ਇਨਾਮ-ਜਾਫ਼ਤਾ ਹੋਣ ਕਰਕੇ। ਉਨ੍ਹੂੰ ਬਾਗ਼ੀ ਐਲਾਨਿਆ



ਹੋਣ ਕਰਕੇ। ਇਕ ਲੱਖ ਦੀ ਰਕਮ ਕਿਤੇ ਥੋੜ੍ਹੀ ਹੁੰਦੀ ਸੀ ਉਨ੍ਹੀਂ ਦਿਨੀਂ! ਏਹ ਤਾਂ ਗਿਆਨੀ ਜੀ ਵਰਗਿਆਂ, ਪਿਆਰੇ ਅਰਗਿਆਂ ਖ਼ੈਰ-ਖਾਹਾਂ, ਮਿੱਤਰਾਂ-ਪਿਆਰਿਆਂ ਉਨ੍ਹੂੰ ਤੱਤੀ ਵਾਅ ਤਕ ਨਈਂ ਸੀ ਲੱਗਣ ਦਿੱਤੀ, ਵੀਹ-ਇੱਕੀ ਸਾਲ। ਚੁਤਾਲੀ ਸੰਨ ਤੋਂ ਲੈ ਕੇ ਚੌਂਟ ਤਕ। ਏਨ੍ਹਾਂ ਵੀਹਾਂ-ਇੱਕੀਆਂ ਸਾਲਾਂ 'ਚ ਉਨ੍ਹੇ ਕੀ ਕੰਮ ਨਈਂ ਸੀ ਕੀਤਾ। ਕਿੱਥੇ ਨਈਂ ਸੀ ਗਿਆ?...ਅੱਠਤਾਲੀ ਸੰਨ ਦੀ ਪੈਪਸੂ ਮੁਜਾਰਾ ਲਹਿਰ ਸਿਖਰ 'ਤੇ ਲੈ ਗਏ ਸੀ ਤੇਜਾ ਸੂੰਹ-ਬੂਝਾ ਸੂੰਹ ਦੋਨੋਂ। ਗਹਿ-ਗੱਚ ਖੁੱਭੇ ਰਏ ਸੀ, ਆਪਣਾ ਬਚ-ਬਚਾਅ ਕਰਦੇ। ਇਕ ਪਾਸੇ ਵਾਹੀਕਾਰ, ਦੂਜੇ ਪਾਸੇ ਹਥਿਆਰਬੰਦ ਜ਼ੈਲਦਾਰ-ਜਾਗੀਰਦਾਰ-ਵਿਸਵੇਦਾਰ। ਉਹਨਾਂ ਦੀ ਪਿੱਠ ਪਿੱਛੇ ਰਿਆਸਤਾਂ। ਉਹਨਾਂ ਦੀ ਦਹਿਲ-ਦਹਿਸ਼ਤ ਰੋਕੇ ਬਿਨਾਂ ਸਰਦਾ ਨਈਂ ਸੀ। ਮਜਾਰੇ ਝੌਂਪ ਮੰਨਦੇ ਸੀ ਖਾਲੀ ਹੱਥੀਂ। ਤੇਜਾ ਸੂੰਹ-ਬੂਝਾ ਸੂੰਹ ਉਹਨਾਂ ਦੀ ਇੱਛਾ-ਮਨਸ਼ਾ ਫੱਟ ਤਾੜ ਗਏ। ਹਥਿਆਰ ਹੈਗੇ ਸਨ। ਇਕ ਤਰ੍ਹਾਂ ਨਾਲ ਏਹ ਤੇਜਾ ਸੂੰਹ ਦੇ ਛੋਟੇ ਭਰਾ ਮੇਦਨ ਕੋਲ੍ਹ ਈ ਸਨ, ਅਕਾਲਗੜ੍ਹ। ਉਦ੍ਹੀ ਸਰਪ੍ਰਸਤੀ ਹੇਠ ਚਲਦੀ ਰਈ ਲਿਬਰੇਸ਼ਨ ਆਰਮੀ ਪਾਸ। ਏਹ ਆਰਮੀ ਸਰਹੱਦੀ ਪਿੰਡਾਂ 'ਚ ਪਹਿਰਾ ਦਿੰਦੀ ਰਈ ਸੀ। ਖ਼ੂਨ-ਖਰਾਬਾ ਰੋਕਦੀ ਰਈ ਸੀ ਦੋਨਾਂ ਭਾਈਚਾਰਿਆਂ 'ਚ ਆਪੋ-ਵਿਚ ਹੁੰਦਾ। ਸੁਰੱਖਿਆ-ਕਮੇਟੀਆਂ ਬਣਾ ਕੇ। ਹਥਿਆਰ ਮੇਦਨ ਸੂੰਹ ਨੇ ਲੱਭ-ਲਭਾ ਦਿੱਤੇ ਸੀ, ਉੱਪਰ-ਹੇਠਾਂ ਕਰਕੇ। ਏਨ੍ਹਾਂ ਹਥਿਆਰਾਂ ਦੀ ਛਾਂ ਹੇਠ ਮੇਦਨ ਸੂੰਹ ਦੇ ਜੋਟੀਦਾਰਾਂ ਕਰੀਬ ਢਾਈ ਸੌ ਅਗਵਾ ਕੀਤੀਆਂ ਮੁਸਲਮਾਨ ਮੁਟਿਆਰਾਂ, ਪਹਿਲਾਂ ਬਰਾਮਦ ਕੀਤੀਆਂ ਕੋਟਲੇ ਆਲੇ ਤਾਰੇ-ਪਾਲੇ ਅਰਗੇ ਬਦਮਾਸ਼ਾਂ ਤੋਂ, ਫੇਅਰ ਅੱਪੜਦੀਆਂ ਕੀਤੀਆਂ ਰਾਵੀਉਂ ਪਾਰ ਉਹਨਾਂ ਦੇ ਵਾਲੀ-ਵਾਰਸਾਂ ਕੋਅਲ। ਸੰਤਾਲੀ ਦੀ ਵੱਢ-ਟੁੱਕ ਵੇਲੇ।

ਮਸਲਾ ਹੁਣ ਵੀ ਓਹੋ ਜਿਹਾ ਈ ਸੀ ਕਰੀਬ-ਕਰੀਬ। ਖੇਤ ਹੁਣ ਵੀ ਬਰਾਮਦ ਕਰਨੇ ਸੀ, ਅੱਵਲ ਖੋਹਣੇ ਸੀ ਪਹਿਲਾਂ ਹਥਿਆਰਬੰਦ ਜੁੰਡਲੀ ਤੋਂ, ਫੇਅਰ ਹਵਾਲੇ ਕਰਨੇ ਸੀ ਵਾਹੀਕਾਰਾਂ ਦੇ। ਵਾਹੀਕਾਰ ਸਿਰ-ਧੜ ਦੀ ਬਾਜ਼ੀ ਲਾ ਕੇ ਨਿੱਤਰ ਆਏ ਸੀ ਪਿੜ 'ਚ। ਇਸ ਪਿੜ ਦੀ ਰਾਖੀ ਐਮੇਂ ਖਾਲੀ ਹੱਥੀਂ ਕਿੰਨਾ ਕੁ ਚਿਰ ਹੁੰਦੀ! ਇਸ ਕੰਮ ਲਈ ਅਸਲੇ ਦੀ ਲੋੜ ਪੈ ਗਈ, ਅਸਲਾ ਕਾਫੀ ਸਾਰਾ ਹਟਮਾਂ ਪਿਆ ਸੀ, ਗੁਰਦਾਸਪੁਰ। ਏਹ ਪੁੱਜਦਾ ਕਿੱਦਾਂ ਮਾਲਵੇ 'ਚ! ਲਿਆਉਂਦਾ ਕੌਣ ਅਕਾਲਗੜ੍ਹੋਂ? ਤੇਜਾ ਸੂੰਹ-ਬੂਝਾ ਸੂੰਹ ਦੀ ਨਿਗਾਹ ਝੱਟ ਪਿਆਰੇ 'ਤੇ ਆ ਟਿਕੀ। ਲਗਦੇ ਹੱਥ ਉਹਨਾਂ ਸੁਨੇਹਾ ਭੇਜ ਦਿੱਤਾ ਮਲ੍ਹੇਆਲ। ਪਿਆਰਾ ਜਾਣੋਂ ਅਗਾਊਂ ਈ ਤਿਆਰ ਬੈਠਾ ਹੋਵੇ। ਉਨ੍ਹੇ ਫਿਰ ਉਹੀ ਦਾਅ ਵਰਤਿਆ ਪੁਰਾਣਾ। ਆਂਹਦਾ-"ਗਿਆਨੀ ਜੀ ਮੈਂ ਬੀਬੀ-ਭਾਪੇ ਨੂੰ ਮਿਲ ਆਮਾਂ ਪਿੰਡ। ਦੋਂਹ-ਚੌਂਹ ਦਿਨਾਂ 'ਚ ਆ ਜੂੰ।" ਗਿਆਨੀ ਜੀ ਨੇ ਨਾ ਕਦੀ ਪਹਿਲਾਂ ਰੋਕਿਆ ਸੀ ਉਨ੍ਹੂੰ, ਨਾ ਉਸ ਵਾਰ। ਉਹ ਅਗਲੇ ਦਿਨ ਤੜਕਸਾਰ ਮੱਲ੍ਹੇਆਲੋਂ ਤੁਰਿਆ, ਛਾਹ ਵੇਲੇ ਨੂੰ ਅਕਾਲਗੜ੍ਹ ਜਾ ਅੱਪੜਿਆ, ਮੇਦਨ ਸੂੰਹ ਕੋਲ। ਤੇਜਾ ਸੂੰਹ ਅਗਾਊਂ ਈ ਪੁੱਜ ਗਿਆ ਸੀ, ਗੁਰੀਲਾ ਦਸਤੇ ਸਮੇਤ।

ਮੇਦਨ ਸੂੰਹ ਕਥਲੌਰ ਆਲੇ ਜਾਗੀਰਦਾਰ ਦਾ ਸਫ਼ਾਇਆ ਪਹਿਲਾਂ ਕਰੂ ਸੀ। ਉਨ੍ਹੇ ਬੜੀ ਅੱਗ ਪਾਈਊ ਸੀ ਆਪਣੀ ਮਾਲਕੀ ਆਲੇ ਬਹੱਤਰ ਪਿੰਡਾਂ 'ਚ। ਕੋਈ ਗ਼ਰੀਬ-ਗ਼ੁਰਬਾ ਘੋੜੀ 'ਤੇ ਨਈਂ ਸੀ ਚੜ੍ਹ ਸਕਦਾ। ਕੰਮੀਂ-ਕਾਮਿਆਂ ਦੇ ਰਿਸ਼ਤੇਦਾਰ ਜੁੱਤੀ-ਕੱਪੜੇ ਵੀ ਰਾਵੀ ਪਾਰ ਲੰਘ ਕੇ ਈ ਪਾਉਂਦੇ। ਕੋਈ ਵੀ ਧੀ-ਭੈਣ ਉਦ੍ਹੀ ਮੈਲੀ ਨੀਤ ਦਾ ਸ਼ਿਕਾਰ ਹੋਏ ਬਿਨਾਂ ਜੁਆਨ ਨਈਂ ਸੀ ਹੁੰਦੀ। ਉਦ੍ਹੇ ਖੇਤ 'ਚੋਂ ਹਰੇ ਛੋਲੀਏ ਦਾ ਜਾੜ ਜਾਂ ਟਾਂਡੇ ਨਾਲੋਂ ਛੱਲੀ ਤੋੜਨ ਦੀ ਸਜ਼ਾ, ਪਿੰਡ ਦੇ ਬੋਹੜ-ਪਿੱਪਲ ਨਾਲ ਪੁੱਠਾ ਲਟਕਾਉਣ ਤਕ ਦੀ ਮਿਲਦੀ ਸੀ ਵਾਹੀਕਾਰ ਨੂੰ।

ਤੇਜਾ ਸੂੰਹ ਨੇ ਛੋਟੇ ਭਾਈ ਮੇਦਨ ਦੀ ਵਿਥਿਆ ਧਿਆਨ ਨਾਲ ਸੁਣੀ ਤੇ ਆਪਣੀ ਸੁਣਾਈ। ਮੋਰਚਾ ਐਨ ਸਿਖਰ 'ਤੇ ਸੀ। ਮੇਦਨ ਕਥਲੌਰੀਏ ਸ਼ੰਕਰ ਵੱਡੇ ਨੂੰ ਸੋਧਣ ਦਾ ਕੰਮ ਅਗਲੇ ਪੜਾਅ 'ਤੇ ਰੱਖਣਾ ਮੰਨ ਗਿਆ। ਉਨ੍ਹੇ ਆਪਣੇ ਜੁੱਟ ਦੇ ਹਰਵਿੰਦਰ ਸੂੰਹ, ਆਤਮਾ ਸੂੰਹ ਕਿਰਤੀ, ਸਾਧੂ ਸੂੰਹ ਝੰਗੀ, ਮੁਹੈਣ ਸੂੰਹ, ਓਮ ਪ੍ਰਕਾਸ਼ ਅਣਪੜ੍ਹ ਨੂੰ ਨਾਲ ਲਿਜਾ, ਪੁਲਸ ਦੀਆਂ ਵਰਦੀਆਂ ਪਾਈਆਂ ਤੇ ਦੋ ਰਾਤਾਂ

'ਚ ਸੱਤਰ ਰਾਈਫ਼ਲਾਂ 'ਕੱਠੀਆਂ ਕਰ ਲਿਆਂਦੀਆਂ ਰੱਖਿਆ-ਕਮੇਟੀਆਂ ਤੋਂ। ਪਿੰਡ ਦੇ ਚੌਕੀਦਾਰ ਲੰਬੜਦਾਰ ਉਹਨਾਂ ਨਾਲ ਲਏ ਹੁੰਦੇ। ਉਹਨਾਂ ਨੂੰ ਕਿਹਾ ਜਾਂਦਾ-'ਅਸਲਾ ਠਾਣੇ ਜਮ੍ਹਾਂ ਹੋਣਾਂ, ਉਥੋਂ ਲੈ ਆਇਓ ਕਲ੍ਹ-ਪਰਸੋਂ ਨੂੰ।'

ਆਪਣਾ ਕੰਮ ਮੁੱਕਦਾ ਕਰਕੇ ਮੇਦਨ ਸੂੰਹ ਸਾਰੇ ਗੁੱਟ ਸਮੇਤ ਮੁਜਾਰਾ ਲਹਿਰ 'ਚ ਜਾ ਸ਼ਾਮਲ ਹੋਇਆ ਸੀ ਲਾਲ ਪਾਰਟੀ 'ਚ ਰਲ ਕੇ, ਤੇ ਪਿਆਰਾ ...ਪਿਆਰਾ ਤੇਜਾ ਸੂੰਹ ਦੇ ਦੱਸੇ-ਸਮਝਾਏ ਨਕਸ਼ੇ ਦੀ ਪੈਰਵੀ ਕਰਦਾ, 'ਕੱਠਾ ਕੀਤਾ ਅਸਲਾ ਗੁਰੀਲਾ ਦਸਤਿਆਂ ਦੀ ਛਤਰੀ ਹੇਠ ਦੱਸੇ ਟਿਕਾਣੇ 'ਤੇ ਅੱਪੜਦਾ ਕਰਕੇ ਮੁੜਿਆ ਸੀ ਮਲ੍ਹੇਆਲੇ, ਸੱਤੀਂ ਕੁ ਦਿਨੀਂ।

ਇਸ ਵਾਰ ਵਾਪਸ ਆਏ ਪਿਆਰੇ ਦਾ ਚਿਹਰਾ ਥੋੜ੍ਹਾ ਕੁ ਫਿਕਰਮੰਦ ਜਿਹਾ ਲੱਗਾ ਸੀ ਗਿਆਨੀ ਜੀ ਨੂੰ। ਉਹਨਾਂ ਸਪਾਟ ਪੁੱਛ ਲਿਆ-"ਕੀ ਗੱਲ ਪਿਆਰੇ ਬੀਬੀ-ਭਾਪਾ ਠੀਕ-ਠਾਕ ਤਾਂ ਹੈ ਨਾ! ਕੋਈ ਢਿੱਲਾ-ਮੱਠਾ ਤਾਂ ਨਈਂ ਉਹਨਾਂ 'ਚੋਂ?"

ਪਿਆਰੇ ਨੇ ਸਾਰੀ ਵਿਥਿਆ ਬਿਨਾਂ ਝਿਜਕ ਦੱਸ ਦਿੱਤੀ। ਓਹਲਾ ਰੱਖਣ ਕਾਰਨ ਮਨ 'ਤੇ ਪਿਆ ਬੋਝ ਹਲਕਾ ਕਰ ਲਿਆ ਸੀ ਸਾਰਾ।

ਅੱਗੋਂ ਗਿਆਨੀ ਜੀ ਪੂਰੇ ਖ਼ੁਸ਼-ਪ੍ਰਸੰਨ। ਰੋਸਾ-ਗੁੱਸਾ ਕਰਨ ਦੀ ਥਾਂ, ਉਸ ਨੂੰ ਜੱਫ਼ੀ 'ਚ ਘੁੱਟਦਿਆਂ ਆਖਿਆ ਸੀ-"ਬੱਸ ਹੁਣ ਤੂੰ ਪਾਸ। ਪਹਿਲੇ ਦਰਜੇ 'ਚ ਪਾਸ। ਤੇਜਾ ਸੂੰਹ ਤਿੰਨ ਸਾਲ ਮਿਲਟਰੀ ਸੈਂਸ ਪੜ੍ਹ ਕੇ ਚੜ੍ਹਿਆ ਸੀ ਅਗਲੀ ਜਮਾਤੇ, ਠਾਈ-ਉਨੱਤੀ 'ਚ। ਆਜ਼ਾਦ ਬੇਗ ਨਾਂ ਰੱਖ ਕੇ ਤਿਆਰ ਹੋਇਆ ਸੀ, ਐਹੋ-ਜੈਹੇ ਔਖੇ-ਭਾਰੇ ਕੰਮ ਲਈ, ਤੁਰਕੀ ਪੁੱਜ ਕੇ। ਤੂੰ ...ਤੂੰ ਪਹਿਲੀ-ਪੱਕੀ 'ਚ ਪੜ੍ਹਦਾ-ਪੜ੍ਹਦਾ ਸਭ ਜਮਾਤਾਂ ਪਾਸ।"

ਗਿਆਨੀ ਜੀ ਵੱਲੋਂ ਮਿਲੀ ਥਾਪੀ ਪਿਆਰੇ ਨੂੰ ਉਸ ਦਿਨ ਹੋਰ ਵੀ ਉਦਾਸ ਕਰ ਗਈ। ਉਨੂੰ ਲੱਗਾ ਸੀ-'ਓਦ੍ਹੇ 'ਚ ਅਜੇ ਕੁਸ਼ ਵੀ ਨਈਂ ਸੀ ਹੈਗਾ ਤੇਜਾ ਸੂੰਹ ਦੇ ਬਰਾਬਰ ਦਾ। ਤੇਜਾ ਸੂੰਹ ਤਾਂ ਮੁੱਢ-ਸ਼ੁਰੂ ਤੋਂ ਖੁੱਭਿਆ ਰਿਹਾ ਸੀ, ਕਿਸੇ ਨਾ ਕਿਸੇ ਲਹਿਰ 'ਚ, ਕਿਸੇ ਮੋਰਚੇ 'ਚ। ਪਹਿਲਾਂ ਗੁਰਦਵਾਰਾ ਸੁਧਾਰ ਲਹਿਰ, ਫੇਅ ਗ਼ਦਰ ਲਹਿਰ, ਫੇਅਰ ਪੈਪਸੂ ਮੋਰਚਾ। ਸਭ ਦਾ ਜੋੜ-ਤੋੜ ਆਜ਼ਾਦੀ ਸੰਗਰਾਮ। ਉਨ੍ਹੇ ਤਾਂ ਛੇ ਸਾਲ ਕੈਦ ਵੀ ਕੱਟੀ ਸੀ ਕੈਂਬਲਪੁਰ ਜੇਲ੍ਹ 'ਚ। ਰੂਸ ਤੋਂ ਆਉਂਦਿਆਂ ਈ ਫੜਿਆ ਗਿਆ ਸੀ 'ਠੱਤੀ-ਉਨਤਾਲੀ 'ਚ। ਤੇ ਉਹ ਆਪ ...ਆਪ ਤਾਂ ਉਹ ਕਿਸੇ ਵੀ ਫੜ-ਪਕੜ 'ਚ ਕਦੀ ਹੱਥ ਨਈਂ ਸੀ ਆਇਆ। ਕਦੀ ਅੰਦਰ ਨਈਂ ਸੀ ਗਿਆ। ਉਹ ਤਾਂ ਅਜੇ ਤਕ ਸੁਣਦਾ-ਸਮਝਦਾ ਈ ਰਿਹਾ ਸੀ ਗਿਆਨੀ ਜੀ ਤੋਂ, ਬੂਝਾ ਸੂੰਹ ਬਾਬੇ ਤੋਂ, ਤੇਜਾ ਸੂੰਹ ਸੁਤੰਤਰ ਤੋਂ। ਹੋਰਨਾਂ ਆਇਆਂ-ਗਿਆਂ ਤੋਂ ਵੀ। ਉਹ ਮਲ੍ਹੇਆਲ ਆਇਆਂ ਦੀ ਸਭਨਾਂ ਦੀ ਰਾਖੀ-ਦੇਖੀ ਤਾਂ ਕਰਦਾ ਈ ਕਰਦਾ ਸੀ, ਪਰ ਨਾਲ ਦੀ ਨਾਲ ਉਹਨਾਂ ਦੇ ਕਾਰ-ਵਿਹਾਰ, ਕੰਮ-ਕਿੱਤੇ, ਉੱਕਰਦਾ-ਬੀੜਦਾ ਵੀ ਰਿਹਾ ਸੀ ਆਪਣੇ ਚਿੱਤ-ਚੇਤੇ 'ਚ। ...ਤੇਜਾ ਸੂੰਹ ਦਾ ਪਹਿਲਾਂ ਕਾਰਨਾਮਾਂ ਤਾਂ ਜਾਣੋਂ ਉਦ੍ਹੀ ਰੂਹ-ਜਾਨ 'ਚ ਖੁੱਭਿਆ ਪਿਆ ਸੀ। ਓਦੋਂ ਉਹ ਅਜੇ ਸਮੁੰਦ ਸੂੰਹ ਤੋਂ ਤੇਜਾ ਸੂੰਹ ਨਈਂ ਸੀ ਬਣਿਆ।

ਸਮੁੰਦ ਸੂੰਹ ਦਾ ਬਾਪ ਦੇਸਾ ਸੂੰਹ ਫੌਜ ਦੀ ਨੌਕਰੀ ਛੱਡ ਕੇ ਸਿੱਧਾ ਰਾਧਾ ਸੁਆਮੀ ਡੇਰੇ ਚਲਿਆ ਗਿਆ, ਆਗਰੇ। ਅਖੇ-'ਮੈਂ ਸਾਧ ਬਣਨਾਂ।' ਓਥੇ ਕੋਈ ਗੱਲ ਨਾ ਬਣੀ ਤਾਂ ਪਿੰਡ ਮੁੜ ਆਇਆ, ਅਲੂਣੇ। ਉਦ੍ਹੇ ਅੰਦਰਲੀ ਤੜਪ ਉਨੂੰ ਕਿਰਪਾਲ ਸੂੰਹ ਬਣਾ ਕੇ ਗੁਰਦਵਾਰਾ ਸੁਧਾਰ ਲਹਿਰ ਵੱਲ ਨੂੰ ਲੈ ਤੁਰੀ। ਉਦ੍ਹੇ ਘਰ ਅਕਾਲੀਆਂ-ਗਦਰੀਆਂ ਦੀ ਆਓ-ਗਸ਼ਤ ਖ਼ੂਬ ਵਧਣ ਲੱਗ ਪਈ। ਉਦ੍ਹੇ ਪਿੰਡ ਦੇ ਟਾਊਟ ਸ਼ੰਕਰ ਸੂੰਹ ਨੂੰ ਇਹ ਗੱਲ ਕਿਮੇਂ ਪਚਦੀ। ਉਨ੍ਹੇ ਚੁੱਕ-ਚੁਕਾ ਕੇ ਸਾਰੇ ਪਿੰਡ ਤੋਂ ਬਾਈਕਾਟ ਕੁਰਆ ਤਾਂ ਕਿਰਪਾਲ ਸੂੰਹ ਦੇ ਟੱਬਰ ਦਾ। ਦਿਲ ਛੱਡਣ ਆਲਾ ਕਿਰਪਾਲ ਸੂੰਹ ਵੀ ਹੈਨੀ ਸੀ। ਉਨ੍ਹੇ ਪਿੰਡੋਂ ਥੋੜ੍ਹਾ ਕੁ ਹਟਮੇਂ ਟਿੱਬੇ 'ਤੇ ਜਾ ਕੋਠੇ ਪਾਏ ਕੱਚੇ। ਤੇ ਨਾ ਰੱਖ ਲਿਆ ਆਪਣੇ ਡੇਰੇ ਦਾ ਅਕਾਲਗੜ੍ਹ।

ਕਿਰਪਾਲ ਸੂੰਹ ਦੇ ਜੁਆਨ ਹੁੰਦੇ ਪੁੱਤ ਸਮੁੰਦ ਸੂੰਹ ਨੂੰ ਸ਼ੰਕਰ ਸੂੰਹ ਰੋੜ ਆਂਗੂੰ ਰੜਕਣ ਲੱਗ



ਪਿਆ। ਉਨ੍ਹੇ ਅੰਬਰਸਰੋਂ ਕੋਈ ਸੁਨੇਹਾ ਉਡੀਕੇ ਬਿਨਾਂ ਈ ਆਪਣਾ ਇਕ ਸੁਤੰਤਰ ਜੱਥਾ ਤਿਆਰ ਕਰ ਲਿਆ। ਆਪਣੇ ਹਲਕੇ ਦੇ ਮਹੰਤਾਂ ਨਾਲ ਟੱਕਰ ਲੈਣ ਦੀਆਂ ਵਿਉਂਤਾ ਬਣਨ ਲੱਗੀਆਂ। ਪਹਿਲਾ ਨੰਬਰ ਤੇਜਾ ਕਲਾਂ ਦਾ ਲੱਗਾ। ਤੇਜਾ ਕਲਾਂ ਦਾ ਗੁਰਦਵਾਰਾ ਭੋਰੇਦਾਰ ਡੇਰਾ ਸੀ ਇਕ ਤਰ੍ਹਾਂ ਦਾ। ਆਲੇ -ਦੁਆਲੇ ਪੱਕੀ-ਉੱਚੀ ਫ਼ਸੀਲ। ਪੂਰੀ ਕਿਲ੍ਹੇ-ਨੁਮਾ ਹੱਦ-ਬੰਦੀ। ਨਾਲ ਲਗਦੀ ਇਕ ਹਜ਼ਾਰ ਏਕੜ ਭੋਏਂ। ਮਾਲ-ਡੰਗਰ, ਵਾਹੀਕਾਰ ਸਭ ਦੇ ਘੁਰਨੇਂ ਅੰਦਰ।

ਮਿਥੇ ਦਿਨ 'ਤੇ ਕਾਰਵਾਈ ਕਰਨ ਲਈ ਆਸ-ਪਾਸ ਦੇ ਪਿੰਡਾਂ ਤੋਂ ਹੋਰ ਸਿੰਘ ਸੱਦ ਲਏ। ਉਹਨਾਂ ਦੇ ਖਾਣ-ਪੀਣ, ਲੰਗਰ-ਦੇਗ ਦਾ ਪ੍ਰਬੰਧ ਅਕਾਲਗੜ੍ਹ। ਪਾਣੀ ਦੇ ਪ੍ਰਬੰਧ ਲਈ ਤਿੰਨ ਖੂਹ ਸਨ ਅਲੂਣੇ ਪਿੰਡ 'ਚ। ਇਕ ਹਰਦੋਛੰਨੀ ਆਲੇ ਪਾਸੇ, ਦੂਜਾ ਗਿੱਲਾਂ ਦਾ ਖੂਹ ਦੱਖਣ ਵੰਨੀਂ, ਤੀਜਾ ਲਹਿੰਦੀ ਬਾਹੀ ਤੇਲੀਆਂ ਦਾ ਖੂਹ। ਸ਼ੰਕਰ ਸੂੰਹ ਟਾਊਟ ਫਿਰ ਹੋਛੇ ਕੰਮੀਂ ਉੱਤਰ ਆਇਆ। ਉਨ੍ਹੇ ਰਾਤੋ-ਰਾਤ ਤਿੰਨਾਂ ਖੂਹਾਂ 'ਚ ਤੂੜੀ ਸੁੱਟਆ ਦਿੱਤੀ, ਮੌਣਾਂ 'ਤੇ ਮਰੇ ਡੰਗਰਾਂ ਦੇ ਹੱਡ ਰੁੱਖਾਅ ਦਿੱਤੇ। ਓਧਰ ਕਿਰਪਾਲ ਸੂੰਹ, ਸਮੁੰਦ ਸੂੰਹ ਵੀ ਪੂਰੇ ਹੱਠੀ। ਉਹਨਾਂ ਆਪਣੇ ਘਰ ਦੇ ਵਿਹੜੇ 'ਚ ਖੂਹੀ ਪੁੱਟ ਲਈ ਕੱਚੀ। ਕੱਲਰੀ ਧਰਤੀ ਸੀ, ਢਿੱਗ ਕੋਈ ਡਿੱਗੀ ਨਾ। ਏਦ੍ਹਾ ਨਿੱਤਰਿਆ ਪਾਣੀ ਉਸ ਦਿਨ ਵੀ ਕੰਮ ਆਇਆ ਲੰਗਰ ਲਈ, ਆਉਂਦੇ ਦਿਨਾਂ 'ਚ ਵੀ।

ਅਗਲਾ ਕਾਰਜ ਡੇਰੇ ਅੰਦਰਲੀ ਥਾਹ ਪਾਉਣ ਦਾ ਸੀ। ਏਸ ਕੰਮ ਲਈ ਸਮੁੰਦ ਸੂੰਹ ਪੂਰਾ ਦਿਨ-ਪੂਰੀ ਰਾਤ ਲੰਮਾ ਪਿਆ ਰਿਆ ਕੰਧ 'ਤੇ ਚੜ੍ਹ ਕੇ ਸਿੱਧਾ ਸਪਾਟ, ਬਿਨਾਂ ਹਿੱਲੇ-ਜੁਲੇ ਤੇ ਕਿਰਪਾਲ ਸੂੰਹ ਅੰਦਰ ਜਾ ਪੁੱਜਾ ਡੇਰੇ ਦੇ ਵੈਰਾਗੀ ਸਾਧ ਬਣ ਕੇ। ਵਿਦਵਾਨ ਤਾਂ ਹੈਗਾ ਈ ਸੀ ਉਹ। ਸੰਸਕ੍ਰਿਤ ਆਉਂਦੀ ਸੀ, ਬ੍ਰਿਜ-ਭਾਸ਼ਾ ਆਉਂਦੀ ਸੀ ਚੰਗੀ ਤਰ੍ਹਾਂ ਤੇ ਸਾਧ-ਭਾਖ਼ਾ ਵੀ। ਉਨ੍ਹੇ ਗੱਲੀਂ ਬਾਤੀਂ ਕਾਇਲ ਛੱਡ ਕੇ ਮੋਹਤ ਕਰ ਲਿਆ ਮਹੰਤ ਨੂੰ ਆਪਣੇ 'ਤੇ, ਤੀਜਾ ਪਹਿਰ ਮੁੱਕਦਿਆਂ ਕਰਦਿਆਂ। ਅੱਗੇ ਚੌਥਾ ਪਹਿਰ ਵਿਸ਼ਰਾਮ ਦਾ ਸਮਾਂ। ਮਹੰਤ ਨੇ ਕਿਰਪਾਲ ਸੂੰਹ ਨੂੰ ਸੋਹਣੇ, ਸਜੇ-ਧਜੇ ਭੋਰੇ ਦੀ ਪੇਸ਼ਕਸ਼ ਕੀਤੀ। ਕਿਰਪਾਲ ਸੂੰਹ ਨੇ ਸਵੀਕਾਰ ਨਾ ਕੀਤੀ। ਉਨ੍ਹੇ ਕਿਹਾ-"ਅਸੀਂ ਕੇੜ੍ਹਾ ਸੌਣਾਂ! ਅਸੀਂ ਤਾਂ ਬੰਦਗੀ ਕਰਨੀ ਆ ਪ੍ਰਭੂ ਦੀ ਰਾਤ ਭਰ। ਸਾਡਾ ਆਸਣ ਡੇਊੜੀ 'ਚ ਈ ਲੱਗਣ ਦਿਓ।"

ਅੱਗੋਂ ਮਹੰਤ ਹੋਣੀਂ ਹੋਰ ਵੀ ਮਤੀਹ, ਹੋਰ ਵੀ ਬਾਗ਼ੋ-ਬਾਗ਼।

ਅਗਲੇ ਦਿਨ ਦੇ ਪਹਿਲੇ ਪਹਿਰ ਜਦ ਹਲ-ਹੜਨਾੜੀਆਂ ਅੰਦਰੋਂ ਬਾਅਰ ਕੱਢਣ ਲਈ ਵੱਡਾ ਦਰਵਾਜ਼ਾ ਖੁੱਲ੍ਹਿਆ-ਬੰਦ ਹੋਇਆ, ਤਾਂ ਡੇਊੜੀ 'ਚ ਟਿਕੇ ਕਿਰਪਾਲ ਸੂੰਹ ਨੇ ਚਾਬੀਆਂ ਦੀ ਸੂਹ ਰੱਖੀ। ਜ਼ਰਾ ਕੁ ਟਿਕ-ਟਿਕਾ ਹੋਏ 'ਤੇ ਉਨ੍ਹੇ ਚਾਬੀਆਂ ਆਪਣੇ ਕਾਬੂ 'ਚ ਕਰ ਲਈਆਂ। ਸਵੇਰ-ਸਾਰ ਸਮੁੰਦ ਸੂੰਹ ਵੀ ਪੁੱਜ ਗਿਆ ਵੱਡਾ ਜੱਥਾ ਲੈ ਕੇ। ਉਨ੍ਹੇ ਬਾਅਰੋਂ ਇਸ਼ਾਰਾ ਮਾਰਿਆ। ਕਿਰਪਾਲ ਸੂੰਹ ਨੇ ਜਿੰਦੇ-ਕੁੰਡੇ ਖੋਲ੍ਹਤੇ। ਜੱਥਾ ਜੈਕਾਰੇ ਮਾਰਦਾ ਅੰਦਰ। ਥੋੜ੍ਹੇ ਕੁ ਸਿੰਘ ਭੋਰਿਓਂ ਬਾਹਰ ਲਿਆਏ ਮਹੰਤ ਨੂੰ, ਉਦ੍ਹੇ ਹੱਥ-ਪੈਰ ਬੰਨ੍ਹ ਕੇ। ਬਾਕੀ ਦਿਆਂ ਨੇ ਚੌਕਸੀ ਰੱਖੀ। ਹਥਿਆਰ ਕੋਈ ਹੈਅ ਨਹੀਂ ਸੀ ਮਹੰਤ ਕੋਲ। ਮੁਕਾਬਲਾ ਹੋਇਆ ਕੋਈ ਨਾ। ਬਾਹਰ ਆਇਆ ਮਹੰਤ ਕਿਰਪਾਲ ਸੂੰਹ 'ਤੇ ਖਿਝੇ-ਕਲਪੇ। ਕਚੀਚੀਆਂ ਵੱਟੇ। ਆਖੇ-'ਕੁੱਤਿਆਂ ਤੋਂ ਤੁੜਆਉਣਾ ਸੀ ਤੈਨੂੰ, ਪਹਿਲੋਂ ਪਤਾ ਲਗਦਾ ਤਾਂ।' ਰੋਂਦੇ ਵਿਲਕਦੇ ਨੇ ਉਨ੍ਹੇ ਪੁਲਸ ਸੱਦ ਲਈ। ਗੁਰਦੁਆਰਾ ਸੁਧਾਰ ਲਹਿਰ ਜ਼ੋਰਾਂ 'ਤੇ ਸੀ। ਡਰਦੀ ਪੁਲਸ ਨੇ ਹੋਰ ਕੋਈ ਚਿੰਜੜੀ ਛੇੜੀ ਨਾ।

ਇਕ ਮੋਰਚਾ ਫਤ੍ਹੇ ਸੀ। ਸਮੁੰਦ ਸੂੰਹ ਦੇ ਜੱਥੇ ਦਾ ਅਗਲਾ ਪੜਾਅ ਓਠੀਆਂ ਪਿੰਡ ਦਾ ਡੇਰਾ ਸੀ।

ਇੱਕੀ ਸੰਨ ਦੀ ਅੱਠ ਸਤੰਬਰ ਨੂੰ ਸਮੁੰਦ ਸੂੰਹ ਦੇ ਸੁਤੰਤਰ ਜੱਥੇ ਦੀ ਪਹਿਲੀ ਤੇਜਾ ਕਲਾਂ ਦੀ ਜਿੱਤ ਨੇ, ਉਸ ਦੇ ਨਾਂ ਨੂੰ ਵੀ ਬਦਲ ਕੇ ਤੇਜਾ ਸੂੰਹ ਬਣਾ ਦਿੱਤਾ ਸੀ, ਤੇਜਾ ਸੂੰਹ ਸੁਤੰਤਰ।

ਪਿਆਰਾ ਇਹ ਸਾਰਾ ਮਾਜਰਾ ਤੈਨੂੰ ਵੀ ਦੱਸੂ। ਸਮੁੰਦ ਸੂੰਹ ਦਾ ਨਮਾਂ ਨਾਂ ਲੈਣ ਲੱਗਾ ਉਹ

ਵਿਚ-ਵਾਰ ਟੱਪਲਾ ਵੀ ਖਾਊ। ਪਹਿਲਾਂ ਸਮੁੰਦ ਸੂੰਹ ਆਖੂ, ਫੇਅਰ ਠੀਕ ਕਰੂ ਦੂਜੀ ਵਾਰ। ਨਾਲ ਦੀ ਨਾਲ ਦੇਖੀ ਵੀ ਜਾਊ ਤੇਰੀ ਅੱਲ ਨੂੰ ਟੇਢੀ ਜੇਈ ਅੱਖੇ। ਤੂੰ ਛਿੱਥਾ ਨਾ ਪਾਈਂ। ਇਹ ਆਦਤ ਆ ਉਦ੍ਹੀ। ਤੇਰੇ ਨਾਲ, ਬਾਤ-ਚੀਤ ਕਰਦੇ ਨੇ ਉਨ੍ਹੇ ਦੋ-ਤਿੰਨ ਵਾਰ ਅੰਦਰ ਵੀ ਜਾਣਾ ਉੱਠ ਕੇ, ਕਮਰੇ 'ਚ। ਗਿਆਨੀ ਜੀ ਨੂੰ ਬਾਹਰ ਲਿਆਉਣ ਲਈ ਆਸਰਾ ਦੇ ਕੇ। ਜੇ ਉਹ ਉੱਠੇ ਪਏ ਹੋਣਗੇ ਤਾਂ। ਜੇ ਅਜੇ ਲੰਮੇ ਈ ਪਏ ਹੋਏ ਅੱਖਾਂ ਮੀਟੀ ਤਾਂ ਉਹ ਫੇਅਰ ਮੁੜ ਕੇ ਆ ਬੈਠੂ ਤੇਰੇ ਲਾਗੇ। ਤੈਨੂੰ ਆਖੂ-"ਗਿਆਨੀ ਜੀ ਤਾਂ ਅਜੇ ਜਾਗੇ ਨਈਂ, ਤੂੰ...ਤੂੰ...। ਅੱਛਾ ਜਿੱਦਾਂ ਤੇਰੀ ਮਰਜ਼ੀ...। ਕਹੇਂ ਤਾਂ 'ਠਾਲ ਲੈਨੇ ਆਂ...। ਨਈਂ ਓਨਾ ਚਿਰ ਐਂ ਕਰ ਤੂੰ ਯਾਰ ਮੇਰੇ ਦਾ ਹਾਲ-ਚਾਲ ਸੁਣਾ, ਬਚਿੱਤਰ ਮਾਹਟਰ ਦਾ। ਮਾਮੇਂ ਆਪਣੇ ਦਾ। ਸੁਣਿਆ ਨਿਗ਼ਾਹ ਬਓਤ ਕਮਜ਼ੋਰ ਹੋ ਗਈ ਆ ਉਦ੍ਹੀ। ਹੋ ਗਈ ਹੋਣੀ ਆ ਭਾਈ। ਕੰਜਰ ਦੇ ਸੂਰਤੇ ਨੇ ਕਹਿਰ ਵੀ ਸਿਰੇ ਦਾ ਢਾਇਆ ਸੀ ਏਦ੍ਹੇ 'ਤੇ। ਸੂਰਤਾ ਸੂੰਹ ਡਿਪਟੀ ਨੇ। ਸਹੁਰੀ ਦਾ ਆਪੂੰ ਫ੍ਹਾਉਂਦਾ ਸੀ ਲਿੱਤਰ। ਸਾਹ ਲੈ ਲੈ ਕੇ। ਸਿਰੂ-ਬੰਦ, ਘੋਟਣੇ, ਬਿਜਲੀ ਕਰੰਟ ਤਾਂ ਕੁੱਤੀ ਦਾ ਪੁੱਤ ਹਰੋਜ ਲਾਉਂਦਾ ਰਿਆ। ਨਾ ਏਦ੍ਹੇ ਗੋਡੇ-ਗਿੱਟੇ ਕੰਮ ਦੇ ਰਹਿਣ ਦਿੱਤੇ ਨਾ ਮੌਰ-ਕੂਹਣੀਆਂ, ਨਾ ਅੱਖਾਂ। 'ਜ਼ਾਰ-'ਜ਼ਾਰ ਵਾਟ ਦੇ ਲਾਟੂ ਏਦ੍ਹੀਆਂ ਅੱਖਾਂ ਅੱਗੇ ਬਾਲ੍ਹ ਰੱਖਣੇ ਸਾਰੀ ਸਾਰੀ ਰਾਤ। ਆਪੂੰ ਦਾਰੂ ਨਾਲ ਗੁੱਟ ਹੋਏ ਨੇ ਬੈਠਾ ਰਹਿਣਾ ਏਦ੍ਹੇ ਲਾਗੇ, ਤੜਕਸਾਰ ਤਾਈਂ। ਨਾਲ ਨਾਲ ਮਾਰ-ਕੁੱਟ, ਨਾਲ ਨਾਲ ਪੁੱਛ-ਗਿੱਛ। ਉਨ੍ਹੇ ਆਖਣਾ-"ਦੱਸ ਬੂਝਾ ਸੂੰਹ, ਦਰਸ਼ਨ ਖਟਕੜ, ਗਿਆਨ ਸੰਘਾ, ਜੈਮਲ ਪੱਡਾ, ਬਲਦੇਵ ਮਾਨ ਕਿੱਥੇ ਮਿਲਦੇ ਆ ਤੈਨੂੰ। ਹੋਰ ਕੌਣ ਕੌਣ ਆ ਤੇਰੀ ਪਾਲਟੀ 'ਚ ਐਧਰਲਾ। ਹੁਣ ਕੀ ਰਣਨੀਤੀ ਆ ਤੁਹਾਡੀ, ਹਥਿਆਰ ਕਿੱਥੋਂ ਮਿਲਦੇ ਆ ਤ੍ਹਾਨੂੰ। ਕੇੜ੍ਹਾ-ਕੇੜ੍ਹਾ ਬੇਸ-ਏਰੀਆ ਨਮਾਂ ਖੜ੍ਹਾ ਕੀਤਾ। ਦੱਸ ਦੇ ਮਾਹਟਰਾ ਦੱਸ ਦੇ ਸਿੱਧੀ ਤਰ੍ਹਾਂ, ਨਈਂ ਤਾਂ ਘਾਣ-ਬੱਚਾ ਪੀੜ ਕੇ ਰੱਖ ਦਊਂ।"

ਓਂਅ ਤਾਂ ਸਾਰੇ ਡਿਪਟੀ ਐਹੋ-ਜੇਹੇ ਈ ਹੁੰਦੇ ਹੋਣੇ ਆਂ, ਪਰ ਉਹ ਸਹੁਰੀ ਦਾ ਬਾਹਲਾ ਈ ਡਰਾਮੇ-ਬਾਜ ਸੀਗਾ। ਉਨ੍ਹੇ ਕਿਸੇ ਕਿਸੇ ਦਿਨ ਮਾਹਟਰ ਹੋਣਾਂ ਲਈ ਚਾਹ-ਬਿਸਕੁਟ ਲੈਂਦੇ ਆਉਣਾ। ਆਉਂਦਿਆਂ ਬੜੇ ਮੋਹ-ਤੇਹ ਨਾਲ ਗੱਲਾਂ ਕਰਨ ਲੱਗ ਪੈਣਾ। ਕਹਿਣਾ-'ਮਾਸਟਰ ਜੀ, ਤੁਹੀ ਮੇਰੇ ਪਿਓ ਸਮਾਨ ਹੈਗੇ ਓ। ਮੇਰਾ ਬਾਪ ਵੀ ਮਾਹਟਰ ਆ ਅੰਬਰਸਰ। ਮੈਨੂੰ ਬੜੀ ਇਜ਼ਤ ਹੈਗੀ ਤ੍ਹਾਡ੍ਹੇ ਕਿਸਬ ਦੀ। ਜਦ ਮੈਂ ਤ੍ਹਾਡੇ 'ਤੇ ਹੱਥ ਚੁੱਕਦਾਂ ਤਾਂ ਬੜੀ ਸ਼ਰਮ ਆਉਂਦੀ ਆ ਮੈਨੂੰ। ਪਰ ਕੀ ਕਰਾਂ ਡੀਟੀ ਸਾਲੀ ਐਹੋ ਜੇਈ ਕੁੱਤੀ ਆ ਮੇਰੀ। ਮੇਰੀ ਮੰਨੋਂ ਤਾਂ ਦੋ-ਚਾਰ ਨਾਂ ਦੱਸ ਛੱਡੋ। ਏਨੇ ਨਾ' ਮੇਰੀ ਵੀ ਜਾਨ ਸੌਖੀ ਹੋ ਜਾਊ, ਤ੍ਹਾਡੀ ਵੀ। ਤੁਹੀਂ ਕ੍ਹਾਨੂੰ ਔਖੇ ਹੁੰਨੇ ਆਂ, ਤਕਲੀਫਾਂ ਝਲਦੇ ਆਂ ਐਨੀਆਂ, ਐਸ ਉਮਰੇ।'

ਉਸ ਦਿਨ ਬਚਿੱਤਰ ਸੂੰਹ ਨੇ ਵੀ ਚੁੱਪ ਕੀਤੇ ਰਹਿਣਾ। ਨਹੀਂ ਹੋਰਨੀਂ ਦਿਨੀਂ ਉਹ ਉਦ੍ਹੀ ਭਾਜੀ ਨਾਲੋ-ਨਾਲ ਮੋੜਦਾ ਰਹਿੰਦਾ ਸੀ-ਜਿੰਦਾਬਾਦ ਦੇ ਨਾਹਰੇ ਮਾਰਦਾ।

ਏਦਾਂ ਈ ਕਿਸੇ ਹੋਰ ਦਿਨ ਡਿਪਟੀ ਨੇ ਚਾਰ-ਬਿਸਕੁਟਾਂ ਦੀ ਥਾਂ ਦੁੱਧ-ਬਰਫੀ ਲਿਆ ਕੋਈ ਹੋਰ ਤਰ੍ਹਾਂ ਦੀ ਗੱਲ ਛੇੜ ਲੈਣੀ। ਉਨ੍ਹੇ ਆਖਣਾ-'ਮਾਹਟਰ ਜੀਈ, ਦੂਜੇ ਵੀ ਤਾਂ ਤ੍ਹਾਡੇ ਈ ਭੈਣ-ਭਰਾ ਆ, ਦੂਜੇ ਕੌਮਨਿਸਟ। ਉਹ ਚੰਗੇ ਭਲੇ ਫਿੱਟ ਹੋਏ ਬੈਠੇ ਆ, ਉਪਰ ਵੀ ਹੇਠਾਂ ਵੀ। ਤ੍ਹਾਨੂੰ ਕ੍ਹਾਤੋਂ ਮਰਨ-ਮਿੱਟੀ ਚੜ੍ਹੀਉ ਆ। ਨਾ ਤਾਨੂੰ ਮਲਕਾ-ਮਾਊਂਟਬੈਟਨ ਖ਼ਰੇ ਲਗਦੇ ਸੀ, ਨਾ ਹੁਣ ਨਹਿਰੂ ਰਾਜ ਹਜ਼ਮ ਹੁੰਦਾ! ਮੇਰੀ ਮੰਨੋਂ ਤੁਹੀਂ ਆਪੂੰ ਵੀ ਸੰਭਲੋ, ਹੋਰਨਾਂ ਨੂੰ ਵੀ ਸਮਝਾਓ ਆਪਣੇ ਜੋਟੀਦਾਰਾਂ ਨੂੰ। ਨਹੀਂ, ਉਹੀ ਹਾਲ ਕਰੂੰ ਮੈਂ ਤ੍ਹਾਡਾ ਵੀ ਜੋ ਤ੍ਹਾਡੇ ਪ੍ਹਾੜੂਆਂ ਦਾ ਕੀਤਾ। ਜੀਤ-ਤਰਲੋਚਨ ਦਾ। ਦੇਖ ਲਓ, ਕਿੱਦਾਂ ਭੰਗ ਦੇ ਭਾਅ ਰੋਲੇ ਆ ਦੋਨੋਂ।'

ਨਾਲੋ ਨਾਲ ਡਰਾਵਾ, ਨਾਲੋ ਨਾਲ ਨਸੀਅਤਾਂ।

ਬਚਿੱਤਰ ਉਦ੍ਹੀ ਲੂੰਬੜ-ਚਾਲ ਐਨ ਖ਼ਰੀ ਤਰ੍ਹਾਂ ਸਮਝਦਾ ਸੀ। ਜਿਹੋ ਜੇਹਾ ਕੋਰਾ ਜਵਾਵ ਉਹ ਹੋਰਨੀਂ ਦਿਨੀਂ ਦਿੰਦਾ, ਉਹੋ ਜਿਆ ਉਸ ਦਿਨ ਵੀ ਦੇ ਛੱਡਦਾ, ਠੋਕ ਕੇ।

ਉਸੇ ਵੇਲੇ ਸੂਰਤੇ ਦੀ ਮਾਰ-ਕੁੱਟ, ਠੇਡੇ-ਠੁੱਬੇ, ਗਾਲ੍ਹੀ ਗਲੋਚ ਦਾ ਸਿਲਸਲਾ ਫਿਰ ਤੋਂ ਸ਼ੁਰੂ।



ਓਅਸ ਪੇਏ ਦੇ ਪੁੱਤ ਨੇ ਵੀ ਛੱਡਿਆ ਫੱਕਾ ਨਈਂ ਏਦ੍ਹੀ ਦੇਹ 'ਚ। ਏਅਸ ਮਾਈ ਦੇ ਲਾਲ ਨੇ ਵੀ ਅੱਖਰ ਤਕ ਨਈਂ ਕਿਰਨ ਦਿੱਤਾ ਆਪਣੇ ਬੁੱਲ੍ਹਾਂ 'ਚੋਂ।

ਬੱਲੇ ਨੀ ਭਜਨ ਕੌਰੇ, ਪੁੱਤ ਕਾਢ੍ਹਾ ਜੰਮਿਆ ਤੂੰ...ਤੂੰ ਤਾਂ ਸ਼ੇਰ ਜੰਮ ਤਾ ਕਿ ਬੱਬਰ ਸ਼ੇਰ...।

ਹਾਲ ਪਿਆਰੇ ਨੇ ਤੇਤੋਂ ਪੁੱਛਿਆ ਸੀ ਬਚਿੱਤਰ ਸੂੰਹ ਮਾਸਟਰ ਦਾ, ਦੱਸ ਦਿੱਤਾ ਆਪ। ਏਹ ਮਜਬੂਰੀ ਆ ਉਦ੍ਹੀ। ਉਹਤੋਂ ਰਿਹਾ ਨਈਂ ਜਾਂਦਾ। ਉਦ੍ਹਾ ਅੰਦਰਲਾ ਜਿਮੇਂ ਉਬਾਲਾ ਮਾਰ ਉੱਠਦਾ, ਇਕ-ਦਮ। ਉਦ੍ਹੇ ਅੰਦਰ ਖੋਹ-ਖਿੱਚ ਜਿਹੀ, ਕਸ਼ਮਕਸ਼ ਜਿਹੀ ਹੋਣ ਲੱਗ ਪੈਂਦੀ ਇਕ ਤਰ੍ਹਾਂ ਦੀ। ਇਕ ਪਾਸੇ ਆਦਰਸ਼ ਦੂਜੇ ਪਾਸੇ ਜ਼ੁਲਮ। ਇਕ ਪਸੇ ਮਕਤੂਲ ਦੂਜੇ ਪਾਸੇ ਕਾਤਲ। ਮਰਨ ਵਾਲਾ ਵੀ ਮਾਨੁੱਖ, ਮਾਰਨ ਵਾਲਾ ਵੀ ਮਾਨੁੱਖ। ਦੋਨਾਂ ਵਿਚਕਾਰ ਬਓਤ ਵੱਡਾ ਪਾੜਾ। ਗਹਿ-ਗੱਚ ਖਿੱਚੋਤਾਣ, ਬੇ-ਹੱਦ ਖ਼ਤਰਨਾਕ ਜੰਗ। ਇਸ ਜੰਗ ਅੰਦਰ ਖ਼ੂਨ ਈ ਖ਼ੂਨ, ਗ਼ਰਦ ਈ ਗ਼ਰਦ, ਧੂੰਆਂ ਈ ਧੂੰਆਂ। ਬੱਸ ਏਹ ਈ ਧੂੰਆਂ ਪਹਿਲਾਂ ਉਸਦੀਆਂ ਅੱਖਾਂ 'ਚ ਜਾ ਧੱਸਦਾ, ਫੇਅਰ ਵਗਣ ਲਗਦਾ ਬਾਹਰ ਵੱਲ ਨੂੰ, ਪਰਲ-ਪਰਲ ਕਰਕੇ। ਹਉਕੇ-ਸਿਸਕੀਆਂ ਵੀ ਸੁਣਨ ਲੱਗ ਪੈਂਦੇ ਆ ਅਗਲੇ ਨੂੰ।

ਹੁਣ ਵੀ ਉਦ੍ਹੇ ਨਾਲ ਏਦਾਂ ਈ ਹੋਣੀ ਆਂ। ਤੂੰ ਘਾਬਰੀਂ ਨਾ, ਚਿੰਤਾ ਨਾ ਕਰੀਂ, ਕਿਸੇ ਤਰ੍ਹਾਂ ਦੀ।

ਉਦ੍ਹਾ ਰੋਣ-ਧੋਣ ਸੁਣ ਕੇ ਗਿਆਨੀ ਜੀ ਨੇ ਆਪਣੇ ਆਪ ਉੱਠ ਆਉਣਾ ਬਾਹਰ। ਡੰਗੋਰੀ ਟੇਕਦਿਆਂ। ਡੰਗੋਰੀ ਨਈਂ ਡਾਂਗ ਆਸਰੇ ਸੱਜੀ ਲੱਤ ਘਸੀਟਦਿਆਂ। ਇਹ ਸੱਜੀ ਲੱਤ ਉਨ੍ਹਾਂ ਦੀ ਕਿਸੇ ਵੀ ਜੋੜ ਤੋਂ ਮੁੜਦੀ ਨਈਂ। ਅੱਵਲ ਮੁੜਨ ਜੋਗੀ ਛੱਡੀ ਨਈਂ। ਪਹਿਲਾਂ ਹਰੀਏ-ਦੁਰਗੇ ਨੇ, ਫੇਅ ਹੈਸ ਟਾਈਗਰ ਨੇ। ਹਾਅ ਜਿਨ੍ਹੇ ਤੈਨੂੰ ਪਹਿਲਾਂ ਘੁਰਕੀ ਮਾਰੀ ਸੀ, ਫੇਅਰ ਜੀ-ਆਇਆਂ ਕਿਹਾ ਸੀ ਭੁੱਬ ਮਾਰ ਕੇ। ਇਹ ਓਦਣ ਵੀ ਹੈਥੇ ਈ ਬੱਝਾ ਸੀ, ਹੈਸੇ ਖੁੰਡੇ ਨਾ'। ਮੋਟੀ ਸੰਗਲੀ ਦਾ ਖੁੰਡ-ਗਲਾਮਾਂ ਪਿਆ ਸੀ ਏਨ੍ਹੂੰ। ਏਨ੍ਹੂੰ ਧੁੱਪਿਓਂ ਛਾਮੇਂ ਕਰਨ ਲਈ ਗਿਆਨੀ ਜੀ ਨੇ ਹਜੇ ਏਨ੍ਹੂੰ ਖੋਲ੍ਹਿਆ ਈ ਸੀ, ਖੁੰਡਿਓਂ ਕਿ ਕੋਈ ਜਣਾ ਗੇਟੋਂ ਅੰਦਰ ਲੰਘ ਆਇਆ ਬਿਨਾਂ ਰੁਕੇ। ਇਹ ਮੱਘਰ ਸੀ ਗਿਆਨੀ ਜੀ ਦੇ ਪਿੰਡੋਂ। ਮੱਘਰ ਰਾਮਦਾਸੀਆ। ਗਿਆਨੀ ਜੀ ਦਾ ਖੇਤੀ-ਕਾਮਾਂ। ਅੱਗੇ ਵੀ ਆਉਂਦਾ-ਜਾਂਦਾ ਈ ਸੀ ਉਹ। ਬਿਨਾਂ ਝਿਜਕ ਆ ਵੜਦਾ ਸੀ ਕੋਠੀ। ਉਨੂੰ ਕੀ ਪਤਾ ਸੀ ਕੁੱਤੇ ਨੇ ਇਸ ਵਾਰ ਉਨੂੰ ਵੀ ਨਈਂ ਸੀ ਬਖਸ਼ਣਾ। ਕੁੱਤਾ ਦਹਾੜ ਕੇ ਮੱਘਰ 'ਤੇ ਜਾ ਚੜ੍ਹਿਆ। ਮਗਰੇ-ਮਗਰ ਗਿਆਨੀ ਜੀ ਘਸੀਟ ਹੁੰਦੇ ਗਏ। ਜੇ ਸੰਗਲੀ ਛੱਡਦੇ ਸੀ ਹੱਥੋਂ ਤਾਂ ਮੱਘਰ ਨਈਂ ਸੀ ਬਚਦਾ। ਟਾਈਗਰ ਨੇ ਚੱਬ ਖਾਣਾ ਸੀ ਉਨੂੰ। ਉਨ੍ਹਾਂ ਹਿੰਮਤ ਕਰਕੇ ਸੰਗਲੀ ਤਾਂ ਫੜੀ ਰੱਖੀ ਦੋਨਾਂ ਹੱਥਾਂ 'ਚ ਘੁੱਟ ਕੇ। ਮੱਘਰ ਤਾਂ ਉਨ੍ਹਾਂ ਬਚਦਾ ਕਰ ਲਿਆ, ਪਰ ਆਪਣੀ ਚੌਖਟ ਹੋਈ ਲੱਤ ਦੋ ਥਾਮਾਂ ਤੋਂ ਹੋਰ ਤੁੜਵਾ ਲਈ।

ਕਰੀਬ ਦਸ ਸਾਲ ਹੋ ਗਏ ਆ ਏਸ ਗੱਲ ਨੂੰ। ਓਦੋਂ ਤੋਂ ਹੁਣ ਤਕ ਉਨ੍ਹਾਂ ਤੋਂ ਮੰਜਾ ਨਈਂ ਛੱਡਿਆ ਗਿਆ। ਪਹਿਲਾਂ ਤਾਂ ਮਾੜਾ-ਪਤਲਾ ਤੁਰ-ਫਿਰ ਈ ਲੈਂਦੇ ਸੀ। ਜਾ-ਜੂ ਈ ਆਉਂਦੇ ਸੀ ਜ਼ਿਲ੍ਹਾ ਮੀਟਿੰਗਾਂ 'ਚ ਵੀ। ਹੋਰਨੀਂ ਥਾਈਂ ਵੀ ਔਖੇ-ਸੌਖੇ। ਫੇਅਰ ਤਾਂ ਜਾਣੋਂ ਉਨ੍ਹਾਂ ਦੀ ਲੰਙੀ ਲੱਤ ਜਮਾਂ ਈ ਨਿਕਾਰਾ ਹੋ ਗਈ। ਨਿਕਾਰਾ ਤਾਂ ਪਹਿਲੋਂ ਵੀ ਹੈਗੀ ਸੀ। ਕਰ ਤੀ ਸੀ ਹਰੀਏ-ਦੁਰਗੇ ਨੇ ਨਿੱਠ ਕੇ। ਗਿਆਨੀ ਜੀ ਦੇ ਪਿੰਡ ਪੁੱਜ ਕੇ, ਏਨ੍ਹਾਂ ਦੇ ਖੇਤਾਂ 'ਚ ਤੜਕਸਾਰ। ਖ਼ੂਹ 'ਤੇ ਸੁੱਤਿਆਂ ਨੂੰ ਉਹਨਾਂ ਪਹਿਲਾਂ ਕਾਬੂ ਕੀਤਾ ਸੀ, ਘੇਰਾ ਪਾ ਕੇ ਚਾਰੇ ਪਾਸਿਉਂ ਵੱਡੀ ਫੋਰਸ ਨਾਲ। ਫੇਅ ਏਨ੍ਹਾਂ ਦੀਆਂ ਲੱਤਾਂ 'ਚ, ਖੁੱਚਾਂ 'ਚ, ਜੋੜਾਂ 'ਚ ਗੋਲੀਆਂ ਮਾਰੀਆਂ ਸੀ ਸਿੰਨ੍ਹ ਕੇ ਕਈ ਸਾਰੀਆਂ।

ਇਉਂ ਕੜੀ ਵਰਗਾ ਦੁੜਾਕ ਡਿਗਦਾ ਵੀ ਕਰ ਲਿਆ ਸੀ ਹਰੀਏ ਠਾਣੇਦਾਰ ਨੇ ਤੇ ਦੁਰਗੇ ਹੌਲਦਾਰ ਦੇ ਲੱਗੀ ਗੋਲੀ ਦਾ ਬਦਲਾ ਵੀ ਲੈ ਲਿਆ ਸੀ ਉਨ੍ਹੇ। ਗੋਲੀ ਵੀ ਆਪੂੰ ਤੋਂ ਵੱਜੀ ਸੀ ਹਰੀਏ ਤੋਂ ਦੁਰਗੇ ਦੇ। ...'39 ਸੰਨ ਦੇ ਕਿਸਾਨ ਮੋਰਚੇ 'ਚ ਜੇਲੀਂ ਗਿਆ ਗਿਆਨੀ ਜੀ ਦਾ ਸਾਰਾ ਜੁੱਟ ਕੌਮਨਿਸਟ ਬਣ ਕੇ ਬਾਹਰ ਨਿਕਲਿਆ ਸੀ। ਆਉਂਦਿਆਂ ਏਨ੍ਹਾਂ ਚਾਲੂ ਲੜਾਈ ਹੋਰ ਤਿੱਖੀ ਕਰ ਦਿੱਤੀ। ਆਜ਼ਾਦੀ ਸੰਘਰਸ਼ ਆਪਣੇ ਢੰਗ ਨਾਲ ਤੇਜ ਕਰਤਾ। ਗੋਰੀ ਸਰਕਾਰ ਨਹਿਰੂ-ਗਾਂਧੀ ਨਾਲੋਂ

ਏਨ੍ਹਾਂ ਤੋਂ ਬਓਤੀ ਡਰਨ ਲੱਗ ਪਈ। ਉਨ੍ਹੇ ਪੈਂਦੀ ਸੱਟੇ ਹੇਠਾਂ ਤਕ ਨੂੰ ਹੁਕਮ ਭੇਜਤੇ-'ਜਿੱਥੇ ਵੀ ਕੋਈ ਕਾਮਰੇਡ ਲੱਭਦਾ, ਫੜ ਕੇ ਅੰਦਰ ਸੁੱਟੋ...' ਨੈਣਾਂ ਸੂੰਹ, ਚੰਨਣ ਸੂੰਹ, ਕਰਮ ਸੂੰਹ, ਗੁਰਬਖ਼ਸ਼ ਸੂੰਹ ਜੱਥੇਦਾਰ, ਮੇਵਾ ਸੂੰਹ ਨਰਿਆਲ, ਸੋਹਣ ਸੂੰਹਦਰੀਆ, ਚਰਨ ਸੂੰਹ ਰੰਧਾਵਾ, ਜੋਗਿੰਦਰ ਸੱਗਲ, ਗੁਲਸ਼ਨ ਪੰਡਤ ਸਾਰੇ ਈ ਫੜ ਕੇ ਡੱਕ ਦਿੱਤੇ ਯੋਲ ਕੈਂਪ 'ਚ। ਪਰ ਬੰਤ ਸੂੰਹ ਗਿਆਨੀ ਨਈਂ ਸੀ ਫੜ ਹੋਇਆ। ਵੇਲਾ ਵਿਚਾਰ ਕੇ ਖਿਸਕ ਗਿਆ ਸੀ ਨੰਦਪੁਰ ਵੰਨੀਂ। ਪਾਠੀ ਜਾ ਬਣਿਆ ਸੀ ਵਿਧੀਪੁਰ, ਮਾਸਟਰ ਜਗਤ ਰਾਮ ਦੇ ਪਿੰਡ। ਰਾਮ ਕਿਸ਼ਨ ਭੜੋਲੀਆਂ ਦੇ ਹਲਕੇ 'ਚ। ਬੜਾ ਨਰ ਬੰਦਾ ਸੀ ਕਾਮਰੇਡ ਰਾਮ ਕਿਸ਼ਨ। ਉਨ੍ਹੇ ਕਦੀ ਤੱਤੀ ਵਾਅ ਤਕ ਨਈਂ ਸੀ ਲੱਗਣ ਦਿੱਤੀ ਕਿਸੇ ਵੀ ਹਸ਼ਾਰਪੁਰੀਏ ਨੂੰ। ਬੰਤ ਸੂੰਹ ਨੇ ਵੀ ਕਿੰਨੀ ਸਾਰੀ ਫੇਅਰ-ਬਦਲ ਕਰ ਲਈ ਸੀ ਰਹਿਣੀ-ਬਹਿਣੀ 'ਚ। ਛੋਟੀ ਛੋਟੀ ਦਾੜ੍ਹੀ ਪ੍ਰਕਾਸ਼ ਲਈ ਸੀ ਪੋਚ-ਸੁਆਰ ਕੇ। ਚੋਗਾ ਪਾ ਲਿਆ ਸੀ ਗਲ੍ਹ, ਖੁੱਲ੍ਹਾ-ਡੁੱਲ੍ਹਾ ਚਿੱਟੇ ਰੰਗ ਦਾ। ਸਿਰ 'ਤੇ ਗੂੜ੍ਹੀ ਕਾਲੀ ਪਗੜੀ, ਹੇਠਾਂ ਪੀਲੀ-ਖੱਟੀ ਕੇਸਕੀ। ਇਕ ਹੱਥ ਖੂੰਟਾ, ਦੂਜੇ ਹੱਥ ਕਮੰਡਲ। ਇਸ ਸਾਧ-ਬਾਣੇ 'ਚ ਉਨ੍ਹੇ ਦੋ ਵਾਰ ਪਿੰਡ ਦੇ ਗੇੜੇ ਵੀ ਲਾ ਲਏ। ਬਚ-ਬਚਾ ਕੇ। ਤੀਜੀ ਵਾਰੀ ਸ਼ਾਮ ਦੇ ਘੁਸ-ਮੁਸੇ 'ਚ ਘਰ ਨੂੰ ਆਉਂਦੇ ਦੀ ਕਿਸੇ ਦੇਸੀ ਜੇਏ ਸੂਹੀਏ ਨੇ ਉਦ੍ਹੀ ਪੈੜ ਨੱਪ ਲਈ। ਉਨ੍ਹੇ ਝੱਟ ਜਾ ਖ਼ਬਰ ਦਿੱਤੀ ਹਰੀਏ ਨੂੰ ਗੜ੍ਹਦੀਆਲੇ ਠਾਣੇ। ਹਰੀਆ ਤੱਤ-ਪੜੱਤਾ ਓਸਲੇ ਈ ਅੱਪੜ ਗਿਆ ਸੀ ਮੱਲ੍ਹਆਲ, ਕੱਲੇ ਦੁਰਗੇ ਨੂੰ ਨਾਲ ਲਈ। ਥੋੜ੍ਹਾ ਕੁ ਨੇਰ੍ਹਾ ਪੈਣ 'ਤੇ ਜਾ ਧਮਕਿਆ ਸੀ ਗਿਆਨੀ ਜੀ ਦੇ ਘਰ। ਗਿਆਨੀ ਜੀ ਅਜੇ ਅੰਨ-ਪਾਣੀ ਖਾ ਕੇ ਹਟੇ ਈ ਸੀ। ਗਲੀ 'ਚ ਘੋੜੀ ਦੀ ਪੈਖੜ ਸੁਣ ਕੇ ਇਕ-ਦਮ ਚੁਕੰਨੇ ਹੋ ਗਏ। ਵੇਲਾ ਸਾਂਭਣ ਲਈ ਉਨ੍ਹਾਂ ਖੁੱਲ੍ਹੇ ਤਖ਼ਤੇ ਦੀ ਬਨਦੀ-ਸਰਦੀ ਓਟ ਲੈ ਲਈ। ਤਾਂ ਵੀ ਉਨ੍ਹਾਂ ਦੇ ਚਿੱਟੇ ਚੋਗੇ ਦੀ ਇਕ ਕੰਨੀ ਦਿਸਦੀ ਰਈ ਸੀ ਹਰੀਏ ਨੂੰ। ਹਰੀਆ ਘੋੜੀ ਤੋਂ ਉੱਤਰ ਪਸਤੌਲ ਤਾਣ ਕੇ ਸਿੱਧਾ ਵਿਹੜੇ 'ਚ ਆ ਧਮਕਿਆ। ਆਉਂਦੇ ਨੇ ਗਿਆਨੀ ਜੀ ਨੂੰ ਅੰਦਰੋਂ ਕਾਬੂ ਕਰਨ ਲਈ ਦੁਰਗੇ ਨੂੰ ਸੈਨਤ ਮਾਰਤੀ। ਗਿਆਨੀ ਜੀ ਵੀ ਅੱਗੋਂ ਹੰਢੇ-ਵਰਤੇ ਖਿਡਾਰੀ ਸਨ। ਐਮੇਂ-ਕਿਮੇਂ ਉਹ ਵੀ ਕਾਬੂ ਨਈਂ ਸੀ ਆਉਣ ਆਲੇ। ਉਨ੍ਹਾਂ ਸਰਦਲ ਟਪਦੇ ਦੁਰਗੇ ਨੂੰ ਝੱਟ ਭਲਵਾਨੀ ਜੱਫੇ 'ਚ ਜਕੜ ਲਿਆ। ਉਨ੍ਹੂੰ ਢਾਲ ਬਣਾ ਕੇ ਅੱਗੇ ਅੱਗੇ ਤੋਰਦੇ ਝੱਟ ਕਮਰਿਉਂ ਬਾਹਰ ਨਿਕਲ ਆਏ। ਇਸ ਵਾਰ ਗਿਆਨੀ ਜੀ ਨੂੰ ਸਿੱਧੀ ਗੋਲੀ ਮਾਰ ਦੇਣ ਦੇ ਹੁਕਮ ਵੀ ਹੈਗੇ ਸੀ ਹਰੀਏ ਪਾਸ। ਏਸੇ ਤੱਤ-ਪੜੱਤ 'ਚ ਮਾਰੀ ਗੋਲੀ ਗਿਆਨੀ ਜੀ ਦੀ ਬਜਾਏ ਦੁਰਗੇ ਨੂੰ ਜ਼ਖ਼ਮੀ ਕਰ ਗਈ। ਮੌਕਾ ਸੰਭਾਲਦੇ ਗਿਆਨੀ ਜੀ ਅੱਖ-ਫਰੋਕੇ 'ਚ ਕੋਠੇ 'ਤੇ ਜਾ ਚੜ੍ਹੇ, ਲੱਕੜ ਦੀ ਪਉੜੀ ਰਾਹੀਂ। ਮਗਰੇ ਮਗਰ ਹਰੀਆ। ਉਹ ਅਜੇ ਅੱਧ-ਵਿਚਕਾਰ ਈ ਪੁੱਜਾ ਸੀ ਕਿ ਗਿਆਨੀ ਜੀ ਨੇ ਬਨੇਰਿਉਂ ਧੱਕੀ ਪਉੜੀ ਵਿਹੜੇ 'ਚ ਪਟਕਾ ਮਾਰੀ। ਨਾਲ ਈ ਹਰੀਆ ਵੀ ਹੇਠਾਂ। ਉਦ੍ਹੀ ਕੁੱਲੇਦਾਰ ਪਗੜੀ ਕਿਧਰੇ, ਆਪ ਉਹ ਕਿਧਰੇ, ਉਦ੍ਹੇ ਹੱਥਲਾ ਪਸਤੌਲ ਕਿਧਰੇ।

ਘਰ ਦੀ ਪਿਛਵਾੜੀ ਗਲੀ 'ਚ ਛਾਲ ਮਾਰ ਕੇ ਗਿਆਨੀ ਜੀ ਹਨੇਰੇ ਦੀ ਓਟ ਅੰਦਰ ਫਿਰ ਰਫੂ-ਚੱਕਰ ਹੋ ਗਏ ਸਨ।

ਖਿਝਿਆ-ਖਪਿਆ ਹਰੀਆ, ਘਰ ਦੇ ਜੀਆਂ ਨੂੰ, ਆਂਢ-ਗੁਆਂਢ ਨੂੰ ਦਬਕਦਾ-ਝਿੜਕਦਾ, ਗਾਲ੍ਹੀ-ਗਲੋਚ ਕਰਦਾ ਉਸ ਵਾਰ ਫਿਰ ਪਹਿਲੀਆਂ ਕਈ ਵਾਰੀਆਂ ਆਂਗੂੰ ਨਮੋਸ਼ੀ ਝੱਲਦਾ, ਖ਼ਾਲੀ ਹੱਥ ਮੁੜ ਗਿਆ ਸੀ ਵਾਪਸ। ਆਪਣਾ ਹੌਲਦਾਰ ਆਪ ਜ਼ਖ਼ਮੀ ਕਰਕੇ।

ਪੁਲਸ ਨਾਲ ਉਸ ਵਾਰ ਦੀ ਲੁਕਣ-ਮੀਟੀ 'ਚ ਗਿਆਨੀ ਜੀ ਦੀ ਅਗਲੇ ਦਿਨ ਲੌਢੇ ਕੁ ਵੇਲੇ, ਹਰੀ ਕਚੂਰ ਮੱਕੀ ਬੰਨਿਉਂ ਘਾਅ ਖੋਤਦੇ ਪਿਆਰੇ ਨਾਲ ਬਣੀ ਪੱਕੀ-ਠੱਕੀ ਨੇੜਤਾ, ਵੇਲੇ-ਕੁਵੇਲੇ ਦੀ ਉਨ੍ਹਾਂ ਦੀ ਠਹਿਰਗਾਹ ਤਾਂ ਜ਼ਰੂਰ ਬਣਦੀ ਰਈ, ਪਰ ਉਨ੍ਹਾਂ ਉਸਨੂੰ ਔਖੇ-ਭਾਰੇ ਜੋਖ਼ਮ 'ਚ ਕਦੀ ਨਈਂ ਸੀ ਪਾਇਆ।

...ਪਹਿਲੀ ਵਾਰ ਗਿਆ ਹੋਣ ਕਰਕੇ, ਇਕ ਦਮ ਨਾ ਤੇਰੇ ਨਾਲ ਪਿਆਰੇ ਨੇ ਖੁੱਲ੍ਹੀ-ਡੁੱਲ੍ਹੀ



ਕੋਈ ਗੱਲ ਕਰਨੀ ਆ, ਨਾ ਗਿਆਨੀ ਜੀ ਨੇ। ਇਹ ਤਾਂ ਤੈਨੂੰ ਆਪ ਨੂੰ ਈ ਹਿੰਮਤ ਕਰਨੀ ਪਊ, ਆਨੀਂ-ਬਹਾਨੀਂ। ਆਨੀਂ-ਬਹਾਨੀਂ ਕੀ ਤੂੰ ਸਿੱਧਾ ਪੁੱਛ ਲਈਂ ਪਈ-'ਗਿਆਨੀ ਜੀ, ਆਹ ਲੱਤ ਕਿੱਦਾਂ ਗੜਬੜ ਹੋ ਗਈ?' ਉਨ੍ਹਾਂ ਬੱਸ ਐਨਾ ਕੁ ਆਖ ਛੱਡਣਾ ਸਹਿਜ ਦੇਣੀ-'ਸੱਟ ਜੇਈ ਲੱਗ ਗਈ ਸੀ...ਚੂਲਾ ਟੁੱਟ ਗਿਆ ਸੀ, ਨਾਲ ਲੱਤ ਵੀ ਦੋ ਥਾਮਾਂ ਤੋਂ...' ਅੱਗੋਂ ਫਿਰ ਚੁੱਪ। ਉਂਝ ਉਹ ਆਕੜੀ ਲੱਤ ਨੂੰ ਪਲੋਸਣਗੇ ਜ਼ਰੂਰ। ਕਿਸੇ ਵੀ ਹੱਥ ਨਾਲ, ਜਿੱਥੋਂ ਤਕ ਬਾਂਹ ਪਸਰਦੀ ਹੋਵੇ। ਤੂੰ ਫਿਰ ਮੌਕਾ ਸੰਭਾਲ ਲਈਂ। ਥੋੜ੍ਹਾ ਕੁ ਹੋਰ ਨੇੜੇ ਨੂੰ ਹੋ ਤੁਰੀਂ ਆਪਣੀ ਲਿਖਤ-ਪੜ੍ਹਤ ਦੇ। ਪੁੱਛ ਲਈਂ-'ਛਾਪੇ ਕਿੰਨੀ ਕੁ ਵਾਰੀ ਪਏ ਸੀ ਪੁਲਸ ਦੇ...?'

ਤੇਰਾ ਇਹ ਸਵਾਲ ਗਿਆਨੀ ਜੀ ਨੂੰ ਅੱਛੀ-ਖ਼ਾਸੀ ਝੁਣਝੁਣੀ ਦੇ ਜਾਊ। ਓਕੜ-ਛੋਹੇ ਬੈਠੇ, ਉਨ੍ਹਾਂ ਠੀਕ ਤਰ੍ਹਾਂ ਹੋ ਕੇ ਢੋਅ ਲਾ ਲੈਣੀ ਆ ਪਿਛਾਂਹ ਨੂੰ। ਲਿਫ਼ੀ ਕੁਰਸੀ 'ਤੇ। ਪਰ, ਉਨ੍ਹਾਂ ਦੇ ਕੁੱਝ ਵੀ ਬੋਲਣ ਤੋਂ ਪਹਿਲਾਂ ਈ ਪਿਆਰੇ ਨੇ ਠਾਹ ਕਰਦਾ ਉੱਤਰ ਤੇਰੀ ਅੱਲ ਨੂੰ ਵਗਾਹ ਮਾਰਨਾ-"ਇਕ-ਦੋ-ਚਾਰ ਵਾਰ ਪਏ ਹੋਣ ਤਾਂ ਦੱਸਣ! ਏਨ੍ਹਾਂ ਤਾਂ ਜਿੱਦਣ ਦੀ ਸੁਰਤ ਸੰਭਲੀ ਆ, ਕਿਧਰੇ ਵੀ ਚੈਨ ਨਈਂ ਲੈਣ ਦਿੱਤੀ। ਪਹਿਲਾਂ ਗੋਰੇ ਹਾਕਮਾਂ ਨੇ, ਫੇਅਰ ਆਹ ਚਿੱਟਿਆਂ-ਭੂਰਿਆਂ ਨੇ। ਦੇਸੀ-ਦਸੌਰੀ ਜੇਏ ਟੁੱਕੜ-ਬੋਚਾਂ ਨੇ, ਆਹ ਜਿਹੜੇ ਹੁਣ ਦੇ ਰਾਜੇ ਬਣੇ ਫਿਰਦੇ ਆ...।" ਜ਼ਰਾ ਕੁ ਰੁਕ ਕੇ ਉਨ੍ਹੇ ਫੇਅ ਸ਼ੁਰੂ ਹੋ ਜਾਣਾਂ ਆਪਣੇ ਆਪ-"ਏ੍ਹਨਾਂ ਦੇ ਘਰ-ਘਾਟ ਦਾ ਫੱਕਾ ਨਈਂ ਬਚਿਆ। ਘਰ-ਹਵੇਲੀ, ਲੀੜਾ-ਕੱਪੜਾ, ਭਾਂਡਾ-ਟੀਂਡਾ, ਮਾਲ-ਡੰਗਰ ਸਭ ਕੁਰਕ। ਇਕ ਵਾਰ ਤਾਂ ਏਨ੍ਹਾਂ ਦੇਓਂ ਚਕਲਾ-ਵੇਲਣਾ ਤਕ ਵੀ ਚੁੱਕ ਕੇ ਲੈ ਗਈ ਸੀ ਪੁਲਸ। ਸਿਰਫ਼ ਇਕ ਸ਼ੈਅ ਬਚੀ-ਲੱਕੜ ਦਾ ਸੰਦੂਕ। ਉਹ ਵੀ ਤਾਂ, ਪਈ ਨਿਕਲਿਆ ਨਈਂ ਸੀ ਪਿਛਲੇ ਅੰਦਰੋਂ। ਹੁਣ ਤਾਂ ਉਹ ਵੀ ਗਲ੍ਹ-ਸੜ ਗਿਆ ਹੋਣਾਂ, ਖੋਲ੍ਹਾ ਬਣੇ ਘਰ ਦੇ ਮਲਬੇ ਹੇਠ ਦੱਬ-ਘੁੱਟ ਹੋਇਆ।"

'ਫੇਅਰ ਘਰ-ਪਰਿਵਾਰ, ਬਾਲ-ਬੱਚੇ...?' ਤੇਰੀ ਇਸ ਸਹਿ-ਸੁਭਾ ਦੀ, ਰਸਮੀ ਜੇਈ ਪੁੱਛ ਨੇ ਪਿਆਰੇ ਨੂੰ ਜਿਮੇਂ ਇਕ ਤਰ੍ਹਾਂ ਨਾ' ਸੁੰਨ ਜਿਹਾ ਕਰ ਦੇਣਾਂ। ਉਸਦੇ ਤੇਜ਼-ਤਰਾਰ ਬੋਲ ਜਿਮੇਂ ਸੁੱਕੇ-ਡੂੰਘੇ ਖੂਹ 'ਚ ਲਹਿ ਜਾਣੇ ਆਂ। ਉਸਤੋਂ ਨਾ ਬੋਲਿਆ ਜਾਣਾਂ ਠੀਕ ਤਰ੍ਹਾਂ, ਨਾ ਚੁੱਪ ਈ ਰਿਹਾ ਜਾਣਾਂ। ਲੜਖੜਾਉਂਦੇ ਆਪੇ ਨੂੰ ਥੋੜ੍ਹਾ ਕੁ ਸੰਭਲ-ਸੰਭਾਲ ਕੇ ਉਹ ਫਿਰ ਚਲਦੀ ਗੱਲ ਅਗਾਂਹ ਤੋਰੂ-'ਗਿਆਨੀ ਜੀ ਦੇ ਘਰੋਂ ਸੀਈ ਤਾਂ ਸਾਦਾ ਜੇਈ ਔਰਤ ਪਰ ਸੀਈ ਬੜੀ ਹੌਸਲੇ ਆਲੀ। ਆਂਢ-ਗੁਆਂਢ ਨੂੰ ਦੱਸ-ਪੁੱਛ ਕੇ ਡੰਗ-ਬੁੱਤਾ ਸਾਰਦੀ ਰਈ। ਖੇਤ-ਬੰਨਾਂ ਵ੍ਹਾਉਂਦੀ-ਬੀਜਦੀ ਰਈ। ਉਦ੍ਹੇ ਪੇਕੇ ਵੀ ਵਾਹ ਲਗਦੀ ਨੂੰ ਉਦ੍ਹੀ ਪਿੱਠ 'ਤੇ ਹੈਗੇ ਸੀ। ਉਦ੍ਹਾ ਇਕੋ-ਇਕ ਪੁੱਤਰ ਦੀਸ਼ਾ ਵੀ ਜਾਣੋਂ ਉਦ੍ਹੇ ਜੀਣ-ਥੀਣ ਦਾ ਆਸਰਾ ਬਣਿਆ ਰਿਆ। ਸੀਈ ਉਹ ਵੀ ਬੜਾ ਹੁੰਦੜ-ਹੇੜ, ਪਿਉ ਅਰਗਾ। ਹੱਡੋਂ-ਪੈਰੋਂ ਮੋਕਲ੍ਹਾ। ਇਕ ਵਾਰ ਦੇ ਛਾਪੇ 'ਚ ਪੁਲਸ ਗਿਆਨੀ ਜੀ ਦੀ ਥਾਂ, ਏਦ੍ਹੇ ਪੁੱਤ ਨੂੰ ਫੜ ਕੇ ਲੈ ਗਈ, ਦੀਸ਼ ਨੂੰ। ਪੰਦਰਾਂ ਕੁ ਸਾਲ ਦਾ ਸੀ ਉਹ ਮਸਾਂ। ਉਨ੍ਹੂੰ ਬੂਸਟਰ ਜੇਲ੍ਹ 'ਚ ਜਾ ਡੱਕਿਆ ਜਲੰਧਰ। ਪੁਲਸੀਏ ਆਖਣ-'ਏਦ੍ਹੇ ਪੇਏ ਨੂੰ ਫੜਾ ਦੇ, ਮੁੰਡਾ ਲੈ ਜਾ...' ਚਿੰਤੋ ਬਚਾਰੀ ਫਸ ਗਈ ਛਕੰਜੇ 'ਚ। ਉਹ ਕਿੱਥੋਂ ਲੱਭਦੀ ਗਿਆਨੀ ਜੀ ਨੂੰ। ਲੱਭ ਵੀ ਜਾਣ ਤਾਂ ਫੜਾਏ ਕਿੱਦਾਂ। ਥੋੜ੍ਹੇ ਕੁ ਦਿਨੀਂ ਉਹ ਕੈਦੀ ਪੁੱਤ ਲਈ ਨਮੇਂ ਕੱਪੜੇ ਸੁਆ ਕੇ ਲੈ ਗਈ ਜਲੰਧਰ। ਉਤ੍ਹੋਂ ਬਿਨਾਂ ਦੀਸ਼ੇ ਨੂੰ ਹੋਰ ਕੋਈ ਮਿਲ ਨਈਂ ਸੀ ਸਕਦਾ। ਮੁਲਾਕਾਤ ਵੇਲੇ 'ਕੱਲੀ। ਉਹ ਧਾਹਾਂ ਮਾਰ ਮਾਰ ਰੋਈ ਜਾਏ। ਅੰਦਰਲਾ ਗੁੱਭ-ਗੁਭਾਰ ਕੱਢੀ ਜਾਏ। ਆਖੇ-'ਪਿਉ ਦੀ ਕਰਨੀ ਦੀ ਸਜ਼ਾ ਮੇਰੇ ਪੁੱਤ ਨੂੰ ਕਿਉਂ? ਕਿੱਧਰ ਦਾ 'ਨਸਾਫ਼ ਐ! ਕੀੜੇ ਪੈਣ ਏਨ੍ਹਾਂ ਦੇ। ਮਰਨ ਇਹ ਅਣਆਈ ਮੌਤੇ...' ਮਾਂ ਜੁ ਸੀ, ਨਈਂ ਦੇਖਿਆ ਗਿਆ ਬਲੂਰ ਜਿਆ ਬਾਲ ਸੀਖਾਂ ਪਿੱਛੇ ਖੜ੍ਹਾ।

ਅੱਗੋਂ ਦੀਸ਼ਾ ਰੋਂਦੀ ਕਲਪਦੀ ਮਾਂ ਨੂੰ ਵਾਹ-ਲਗਦੀ ਚੁੱਪ ਕਰਾਉਂਦਾ ਰਿਆ। ਢਾਰਸ ਦਿੰਦਾ ਰਿਆ। ਜਦ ਉਹ ਨਾ ਈ ਰੁਕੀ ਤਾਂ ਜ਼ਰਾ ਕੁ ਤਣ ਕੇ ਮਾਂ ਨੂੰ ਪਤਾ ਕੀ ਕਹਿੰਦਾ! ਕਹਿੰਦਾ-'ਭਾਬੋ ਕੀ ਹੋ ਗਿਆ ਤੈਅਨੂੰ? ਕੀ ਕਰੀ ਜਾਨੀ ਆਂ, ਹਾਅ! ਆਪੂੰ ਤੂੰ ਮੇਰੇ ਲਈ ਫੋਟੂਆਂ ਲਿਆਈ ਸੀ, ਇਕ

ਸਰਾਭ ਭਾਅ ਦੀ, ਇਕ ਭਗਤ ਸੂੰਹ ਦੀ। ਗੁਰਨਾ-ਸਾਬ੍ਹ ਤੋਂ ਵਸਾਖੀ ਆਲੇ ਮੇਲੇ 'ਚੋਂ। ਆਪੂੰ ਤੂੰ ਕਹਿੰਦੀ ਸੀ-ਪੁੱਤ ਇਹ ਵੀ ਟੰਗ ਲੈ ਵੱਡੇ ਦਲਾਨ 'ਚ, ਗੁਰੂਆਂ ਦੀਆਂ ਫੋਟੂਆਂ ਲਾਗੇ। ਇਹ ਵੀ ਮੇਰਾ ਪੁੱਤ, ਹੀਰੇ ਆ ਹੀਰੇ ਤੇਰੇ ਅਰਗੇ। ਆਪੂੰ ਤੂੰ ਹੁਣ ਹੈਦਾਂ ਕਰੀ ਜਾਨੀ। ਚੁੱਪ ਕਰਕੇ, ਜਾਹ 'ਰਾਮ ਨਾ' ਪਿੰਡ ਨੂੰ। ਮੈਨੂੰ ਕੁਸ਼ ਨਈਂ ਹੋਣ ਲੱਗਾ ਐਥੇ।...ਨਾਲੇ ਭਾਪੇ ਨੂੰ ਆਖੀਂ ਫੜ ਨਾ ਹੋਵੇ, ਮੇਰੀ ਖ਼ਾਤਰ...।'

ਇਹ ਸੰਨ ਚਾਲੀ ਦੇ ਏੜ-ਗੇੜ ਦੀਆਂ ਗੱਲਾਂ।...ਫੇਅਰ ਥੋੜ੍ਹੇ ਕੁ ਦਿਨੀਂ ਉਨ੍ਹਾਂ ਦੀਸ਼ੇ ਨੂੰ ਜਲੰਧਰੋਂ ਧਰਮਸਾਲਾ ਭੇਜ ਦਿੱਤਾ। ਫਿਰ ਤਿੰਨੀਂ ਕੁ ਮਹੀਨੀਂ ਰਿਹਾਅ ਕਰ ਦਿੱਤਾ।

ਏਨਾ ਕੁ ਆਖਦੇ ਪਿਆਰੇ ਦੇ ਬੋਲਾਂ 'ਚ ਦਾਖ਼ਲ ਹੋਇਆ ਥੋੜ੍ਹਾ ਕੁ ਸਾਹਸ ਫਿਰ ਕਿਧਰੇ ਗ਼ਾਇਬ ਹੋ ਜਾਣਾਂ। ਆਪ-ਮੁਹਾਰੇ ਉਸਦੇ ਦੋਨੋਂ ਹੱਥ ਸਿਰ 'ਤੇ ਬੱਝੇ ਡੱਬੀਦਾਰ ਪਰਨੇ ਤਕ ਅੱਪੜ ਜਾਣੇ ਆਂ। ਅਗਲੇ ਹੀ ਛਿਣ ਪਰਨੇ ਦਾ ਇਕ ਪੱਲਾ ਉਦ੍ਹੀਆਂ ਅੱਖਾਂ 'ਚ ਉਮਡ ਆਏ ਅੱਥਰੂ ਸਾਫ ਕਰਦਾ ਲੱਗੇਗਾ ਤੈਨੂੰ। ਤੂੰ ਘਾਬਰੀਂ ਨਾ। ਇਸ ਹੰਝੂ-ਵਹਾਅ ਨੇ ਈ ਹੁਣ ਤਕ ਬਚਾਈ ਰੱਖਿਆ ਉਨ੍ਹੂੰ। ਨਈਂ ਉਹ, ਹੁਣ ਤਕ ਕਈ ਵਾਰ ਲੁੜ੍ਹਕ ਗਿਆ ਹੁੰਦਾ। ਢਹਿ-ਢੇਰੀ ਹੋ ਕੇ ਮੰਜਾ ਮੱਲੀ ਪਿਆ ਹੁੰਦਾ। ਇਕੱਲੇ ਗਿਆਨੀ ਜੀ ਦਾ ਨਈਂ ਉਹਨਾਂ ਦੇ ਸਾਰੇ ਜੁੱਟ ਦਾ ਕਥਾ-ਇਤਿਹਾਸ, ਦੁੱਖ-ਦਰਦ, ਉਨ੍ਹਾਂ 'ਤੇ ਹੋਏ ਜ਼ੁਲਮ-ਤਸ਼ੱਦਦ ਦਾ ਕੁੱਲ ਵੇਰਵਾ, ਇਕ-ਇਕ ਕਰਕੇ ਉਕਰਿਆ ਪਿਆ ਉਦ੍ਹੇ ਨੌਂਹਾਂ-ਪੋਟਿਆਂ 'ਤੇ। ਇਹ ਜੇ ਦੋ-ਚਾਰ ਅੱਖਰ ਪੜ੍ਹਿਆ ਹੁੰਦਾ ਤਾਂ ਏਨ੍ਹੇ ਲਿਖ-ਪੋਚ ਰੱਖਣਾ ਸੀ ਕਿੰਨਾ ਕੁਸ਼। ਗਿਆਨੀ ਜੀ ਦੇ ਰੋਕਦਿਆਂ-ਰੋਕਦਿਆਂ ਵੀ ਨਹੀਂ ਸੀ ਰੁਕਣਾ। ਹੁਣ ਵੀ ਕਈ ਵਾਰ ਏਦ੍ਹੇ ਅੰਦਰਲਾ ਉਬਾਲ, ਜੁਆਰ-ਭਾਟੇ ਵਾਂਗ ਉੱਛਲ ਪਊ ਉਤਾਂਹ ਨੂੰ। ਗਿਆਨੀ ਜੀ ਨਾਲ ਗੁੱਸੇ-ਰਾਜ਼ੀ ਹੋਣ ਤਕ ਚਲਿਆ ਜਾਊ। ਆਖੂ-"ਗਿਆਨੀ ਜੀ ਤੁਹੀਂ ਲਿਖਦੇ ਕਿਉਂ ਨਈਂ ਸਾਰਾ ਕੁਸ਼। ਕਲਮ-ਬੰਦ ਕਿਉਂ ਨਈਂ ਕਰਦੇ। ਤੁਹੀਂ ਤਾਂ ਪੜ੍ਹਿਓ ਆਂ। ਅੱਠ ਜਮਾਤਾਂ ਪਾਸ ਕੀਤੀਆਂ ਆਂ। ਹੋਰ ਵੀ ਕਈ ਜਣੇ ਆਉਂਦੇ-ਮਿਲਦੇ ਰਹਿੰਦੇ ਸੀ ਤੁਹਾਨੂੰ। ਸੁਤੰਤਰ ਹੋਣੀ ਸੀ ਤੇਜਾ ਸੂੰਹ ਹੋਰੀਂ, ਬਾਬਾ ਸੀ ਬੂਝਾ ਸੂੰਹ। ਆਪਣੇ ਬਾਰੇ ਨਈਂ ਤਾਂ ਉਨ੍ਹਾਂ ਬਾਰੇ ਈ ਲਿਖ ਛੱਡੋ। ਐਨਾ ਕੁਸ਼ ਪਤਆ ਆ ਤੁਹਾਨੂੰ।"

ਪਿਆਰਾ ਬੋਲੀ ਜਾਊ, ਉਨ੍ਹਾਂ ਅੱਗੋਂ ਚੁੱਪ ਕੀਤੇ ਰਹਿਣਾਂ। ਇਸ ਦੇ ਬਓਤਾ ਜ਼ੋਰ ਪਾਉਣ 'ਤੇ ਕੁਸ਼ ਕਹਿਣਾ ਈ ਕਹਿਣਾ ਤਾਂ ਬੱਸ ਏਨਾ ਕੁ-"ਕੀ ਲੱਭੂ ਪਿਆਰਾ ਸਿਆਂ ਤੈਨੂੰ, ਜਾਂ ਮੈਨੂੰ। ਜਿੰਨ੍ਹੇ ਤੁਰਨਾ ਆ ਓਬੜ-ਖਾਬੜ ਰਾਹਾਂ 'ਤੇ, ਜਿਨ੍ਹਾਂ ਨੱਚਣਾ ਆ ਤਲਵਾਰ ਦੀ ਧਾਰ 'ਤੇ, ਉਨ੍ਹਾਂ ਸਾਡਾ ਲਿਖਿਆ ਪੜ੍ਹ ਕੇ ਨਈਂ ਨੱਚਣਾ। ਸਾਡੀ ਨਕਲ ਥੋੜ੍ਹਾ ਕਰਨੀ ਆਂ। ਮੈਂ, ਤੂੰ ਕਿਸੇ ਦੇ ਮਗਰ ਥੋੜ੍ਹੀ ਲੱਗੇ ਸੀਈ। ਏਹ ਤਾਂ ਸਾਡੇ ਅੰਦਰੋਂ ਈ ਹੁੱਝ ਮਾਰੀ ਸੀ ਕਿਸੇ ਨੇ ਪਈ ਉੱਠੋ, ਚਲੋ। ਜਿੱਥੇ ਕਿਤੇ ਵੀ ਵਾਧ-ਘਾਟ ਦਿਸਦੀ ਆ, ਉਦ੍ਹੇ ਖਿਲਾਫ਼ ਖੜ੍ਹੇ ਹੋ ਜਾਓ।...ਕਿਉਂ ਏਦਾਂ ਈ ਹੋਈ ਸੀ ਨਾ ਪਿਆਰ ਸਿਆਂ...?"

ਕਹਿਣ ਨੂੰ ਗਿਆਨੀ ਜੀ ਨੇ ਇਹ ਗੱਲ ਕਈ ਵਾਰ ਆਖੀ ਐ ਪਿਆਰੇ ਨੂੰ। ਪਰ, ਉਨ੍ਹਾਂ ਦੇ ਧੁਰ ਅੰਦਰ ਦੱਬ ਹੋਈ ਲੁਕੀ-ਛਿਪੀ, ਇਕ ਪੀੜ-ਚੀਸ ਬਰਜ਼ੋਰ ਉਹਨਾਂ ਦੇ ਚਿਹਰੇ 'ਤੇ ਆ ਚੜ੍ਹਦੀ ਆ ਓਸਲੇ। ਇਹ ਪੀੜ-ਚੀਸ ਉਹਨਾਂ ਆਪਣੇ ਬੋਲਾਂ ਰਾਹੀਂ ਕਦੀ ਬਾਹਰ ਨਈਂ ਆਉਣ ਦਿੱਤੀ।

ਇਹ ਪੀੜ-ਚੀਸ ਪਿਆਰੇ ਦੇ ਬੋਲਾਂ ਰਾਹੀਂ ਤੇਰੇ ਤਕ ਅੱਪੜ ਜਾਣੀ ਆਂ ਲਗਦੇ ਹੱਥ।

ਪਰਨੇ ਦੇ ਲੜ ਨਾਲ ਅੱਥਰੂ ਸਾਫ਼ ਕਰਦੇ ਪਿਆਰੇ ਦੇ ਡੁਸਕਦੇ ਬੋਲ, ਚੀਕ ਵੱਜਣ ਵਾਂਗ ਤੇਰੇ ਤਕ ਅੱਪੜ ਜਾਣੇ ਆਂ-"ਗੋਰੀ ਸਰਕਾਰ ਨੇ ਤਾਂ ਗਿਆਨੀ ਜੀ ਦੇ ਪੰਦਰਾਂ ਵਰ੍ਹਿਆਂ ਦੇ ਇਕੋ-ਇਕ ਪੁੱਤਰ ਦੀਸ਼ੇ ਨੂੰ ਤਿੰਨੀਂ ਕੁ ਮਹੀਨੀਂ ਰਿਹਾਅ ਕਰਕੇ ਭੇਜ ਈ ਦਿੱਤਾ ਸੀ ਪਰ। ਪਰ...ਪਰ ਆਹ ਤੇਰੀ ਕਾਲੇ ਮੂੰਹ ਆਲੀ ਚਿੱਟੀ ਸਰਕਾਰ ਨੇ ਉਨ੍ਹੂੰ ਪਤਾਅ ਈ ਨੀ ਲੱਗਾ ਕਿੱਥੇ ਖਪਾ ਛੱਡਿਆ। ਚੰਗਾ ਭਲਾ ਘਰੋਂ ਚੁੱਕਿਆ ਸੀ ਤੜਕਸਾਰ। ਹੇੜ੍ਹ ਦੀ ਹੇੜ੍ਹ ਆ ਧਮਕੀ ਸੀ ਕੰਧਾਂ ਟੱਪ ਕੇ, ਵੱਡੇ ਤੜਕੇ। ਗਿਆਨੀ ਜੀ ਓਦਨ ਵੀ ਹੈ ਨਈਂ ਸੀ ਪਿੰਡ। ...ਕੁੱਤੀ ਦੇ ਪੁੱਤ ਜਾਣ ਲੱਗੇ ਏਦਾਂ ਵੀ ਕਹਿ ਕੇ ਗਏ ਚਿੱਤੋ ਨੂੰ-'ਗਿਆਨੀ ਨੂੰ ਪੇਸ਼ ਕਰਕੇ ਮੁੰਡਾ ਲੈ ਆਈਂ ਆਪਣਾ...।'



ਏਨਾ ਕੁ ਦੱਸ ਕੇ ਪਿਆਰੇ ਦਾ ਭਰਿਆ ਗਲ਼ਾ ਫੇਰ ਤੋਂ ਗੱਚ ਹੋ ਜਾਣਾਂ। ਉਪਰੋ-ਥਲੀ ਕਈ ਸਾਰੇ ਹਟਕੋਰੇ ਭਰ ਕੇ ਉਤ੍ਹੋਂ ਰਹਿੰਦੀ ਗੱਲ ਮਸਾਂ ਅੱਗੇ ਤੁਰਨੀ ਆ-"ਫੇਅਰ ਨਾ ਹੇਠਲਿਆਂ ਨੇ ਪੱਲਾ ਫੜਾਇਆ ਨਾ ਉਪਰਲਿਆਂ ਜ਼ਿਲ੍ਹੇ ਆਲਿਆਂ ਨੇ।...ਫੇਅਰ ਆਖਣ ਲੱਗ ਪਏ-ਅਸੀਂ ਤਾਂ ਲਿਆਂਦਾ ਈ ਨਈਂ। ਸਾਡਾ ਤਾਂ ਉਹ ਮੁਲਜ਼ਮ ਈ ਹੈ ਨਈਂ।...ਸਾਫ਼ ਮੁੱਕਰ ਗਏ।...ਮਾਂ ਉਦ੍ਹੀ, ਭਾਬੋ ਕ੍ਹੈਂਦਾ ਹੁੰਦਾ ਸੀ ਉਨ੍ਹੂੰ, ਉਦ੍ਹਾ ਰਾਹ ਦੇਖਦੀ, ਰੋਂਦੀ-ਕੁਰਲਾਉਂਦੀ ਨੇ ਪਹਿਲਾਂ ਦੀਦੇ ਗੁਆ ਲਏ, ਅੰਨ੍ਹੀਂ ਹੋ ਗਈ ਸਫ਼ਾ-ਚੱਟ। ਫੇਅਰ ਸਾਹ-ਸਤ ਈ ਜਾਂਦਾ ਲੱਗਾ। ਪੂਰੀ ਹੋ ਗਈ ਥੋੜ੍ਹੇ ਕੁ ਚਿਰੀਂ।...ਆਹ ਗਿਆਨੀ ਹੋਣਾਂ ਦਾ...ਗਿਆਨੀ ਜੀ ਦਾ ਜੋ ਹਾਲ ਹੈਗਾ ਤੇਰੇ ਸਾਹਮਣੇ ਈ ਆ। ਏਹ ਨਾ ਆਪ ਦੱਸਦੇ ਆਪਣਾ ਦੁੱਖ ਨਾ ਦੱਸਣ...।"

ਆਪਣੇ 'ਤੇ ਆਉਣ-ਟਿਕਣ ਲੱਗੀ ਬਾਤ-ਚੀਤ ਨੂੰ ਗਿਆਨੀ ਜੀ ਨੇ ਓਸਲੇ ਈ ਰੋਕ ਦੇਣਾਂ। ਇਸ਼ਾਰਾ ਕਰਕੇ ਡੋਲਦੇ ਹੱਥ ਦਾ...ਇਮੇਂ ਈ ਕਰਦੇ ਆ ਮੁੱਢ-ਸ਼ੁਰੂ ਤੋਂ। ਆਦਤ ਐ ਉਹਨਾਂ ਦੀ। ਹੁਣ ਤਕ ਦੇ ਝੱਲੇ ਦੁੱਖਾਂ-ਕਸ਼ਟਾਂ ਦਾ, ਕੀਤੇ ਕੰਮਾਂ-ਕਾਰਾਂ ਦਾ ਉਹਨਾਂ ਕਦੇ ਸਿਲਾ ਨਈਂ ਖੱਟਿਆ। ਸਿਲਾ ਤਾਂ ਇਕ ਪਾਸੇ ਰਿਹਾ, ਬਾਤ-ਚੀਤ ਤਕ ਨਈਂ ਹੋਣ ਦਿੱਤੀ ਆਪਣੇ 'ਤੇ। ਪਿਆਰੇ ਨੇ ਉਹਨਾਂ ਦੀ ਇਸ ਬੇ-ਰੁਖੀ 'ਤੇ ਫਿਰ ਉਮੇਂ ਈ ਕਰਨੀ ਆਂ। ਖਿਝ ਜਾਣਾਂ ਉਨ੍ਹੇ। ਝੱਟ-ਪੱਟ ਗੁੱਸੇ ਹੋ ਜਾਣਾਂ ਗਿਆਨੀ ਜੀ ਨਾਲ। ਰੋਸਾ-ਗੁੱਸਾ ਕਰਦਾ ਉਹ, ਉਹ ਤੇਰੇ ਲਾਗਿਓਂ ਵੀ ਉੱਠ ਖੜ੍ਹੋਊ। ਛੋਹਲੇ ਕਦਮੀਂ ਤੁਰਿਆ ਪਹਿਲਾਂ ਗੇਟ ਤਕ ਜਾ ਪੁੱਜੂ। ਫਿਰ ਟਾਈਗਰ ਨੂੰ ਧੁੱਪਿਓਂ ਛਾਮੇਂ ਕਰੂ। ਉਦ੍ਹੇ ਕੌਲੇ 'ਚ ਪਾਣੀ ਭਰੂ। ਉਦ੍ਹੇ ਹਿੱਸੇ ਦੀ ਰੱਖੀ ਰੋਟੀ ਕੀਲੀਉਂ ਲਾਹ ਕੇ ਉਦ੍ਹੀ ਥਾਲੀ 'ਚ ਰੱਖੂ। ਓਥੋਂ ਮੁੜ ਕੋਠੀ ਅੰਦਰ ਚਲਿਆ ਜਾਊ। ਫਿਰ, ਚਾਹ ਬਣਾ ਕੇ ਲਿਆਊ ਸਭ ਲਈ। ਏਨੇ ਚਿਰ 'ਚ ਉਦ੍ਹਾ ਹਿਰਖ਼-ਰੋਹ ਮੁੱਕ-ਮੁਕਾ ਜਾਣਾਂ। ਰੋਸਾ-ਗੁੱਸਾ ਲਹਿ-ਲੂਹ ਜਾਣਾ। ਇਕ-ਦਮ ਸਹਿਜ ਹੋ ਜਾਣਾ ਉਨ੍ਹੇ। ਤੇਰੇ, ਗਿਆਨੀ ਜੀ ਦੇ ਲਾਗੇ ਬੈਠ, ਘੁੱਟ-ਵੱਟੀ ਚਾਹ ਪੀਂਦਾ ਉਹ ਕੋਈ ਨਾ' ਕੋਈ ਕਹਾਣੀ-ਕਿੱਸਾ ਛੇੜਨ ਲਈ ਫਿਰ ਉਤਾਵਲਾ ਹੋ ਜਊ। ਕਿੱਸੇ-ਕਹਾਣੀਆਂ ਦਾ ਤਾਂ ਇਕ ਤਰ੍ਹਾਂ ਨਾ' ਭੰਡਾਰ ਆ ਪਿਆਰਾ। ਕਿੱਸੇ ਵੀ ਐਮੇਂ-ਕਿਮੇਂ ਦੇ ਨਈਂ ਮੂੰਹ-ਜ਼ੁਬਾਨੀ ਦੇ ਸੁਣੇ-ਸੁਣਾਏ। ਸਗੋਂ, ਉਦ੍ਹੇ ਮੌਂਗੀਂ ਝੱਲਿਆ, ਉਦ੍ਹੇ ਆਸ-ਪਾਸ ਵਾਪਰਿਆ ਸੱਚ ਹੁੰਦੇ ਆ, ਹਕੀਕਤੀ ਸੱਚ। ਪੈਂਤੀ-ਛੱਤੀ ਤੋਂ ਲੈ ਕੇ ਅੱਜ ਦਿਨ ਤਕ ਦਾ ਅਸਲੋਂ-ਅਸਲ।

ਧੂਤਾਂ ਆਲੇ ਹਰੀ ਸੂੰਹ, ਚੰਨਣ ਸੂੰਹ, ਨੈਣਾ ਸੂੰਹ ਨਾਲ ਵਾਵ੍ਹਾ ਨਿਭਦੀ ਸੀ, ਗਿਆਨੀ ਜੀ ਦੀ। ਤਿੰਨੋਂ ਸਿਰੇ ਦੇ ਸਿਆਣੇ ਵਿਦਵਾਨ-ਬੁੱਧੀਮਾਨ। ਕਦੀ ਉਹ ਆਏ ਹੁੰਦੇ ਮਲ੍ਹੇਆਲ, ਕਦੀ ਗਿਆਨੀ ਜੀ ਤੁਰੇ ਹੁੰਦੇ ਧੂਤੀਂ। ਗੁਆਂਢ-ਮੱਥਾ। ਪਿਆਰਾ ਹਰ ਥਾਂ ਨਾਲ। ਉਨ੍ਹੇ ਬਓਤ ਕੁਸ਼ ਸਿੱਖਿਆ-ਸਮਝਿਆ ਤਿੰਨਾਂ-ਚੌਹਾਂ ਤੋਂ। ਉਹਨਾਂ ਦੀ ਹੁੰਦੀ ਰਹਿੰਦੀ ਆਪੋ ਵਿਚ ਦੀ ਬਾਤ-ਚੀਤ 'ਚੋਂ। ਫੇਅਰ ਕਨੇਡਿਉਂ ਮੁੜਿਆ ਦਰਸ਼ਨ ਵੀ ਗੇੜਾ ਮਾਰਨ ਲੱਗ ਪਿਆ, ਲੰਗੇਰੀ ਆਲਾ ਦਰਸ਼ਨ ਸੂੰਹ। ਬੂਝਾ ਸੂੰਹ, ਤੇਜਾ ਸੂੰਹ ਦੀ ਤਾਂ ਚਿਰਾਂ ਤੋਂ ਠਹਿਰਗਾਹ ਸੀ ਮਲ੍ਹੇਆਲ। ਉਹ ਟਿਕੇ ਰਹਿੰਦੇ ਸੀ ਕਈ ਕਈ ਦਿਨ ਗਿਆਨੀ ਜੀ ਪਾਸ। ਪੜ੍ਹਦੇ-ਪੜ੍ਹਾਉਂਦੇ ਰਹਿੰਦੇ ਸੀ ਬੱਲਾ-ਦਿੱਤੇ ਜੇਹੇ ਹੋ ਕੇ। ਖੂਹ 'ਤੇ ਜਾਂ ਰੌਅ ਆਲੇ ਖੇਤੀਂ। ਵਿਚ-ਵਾਰ ਖਹਿਬੜ ਵੀ ਪੈਂਦੇ ਸੀ ਆਪ-ਵਿਚ ਦੀ। ਉਂ ਬਹਿਸਬਾਜ਼ੀ ਤਾਂ ਚਲਦੀ ਈ ਰਹਿੰਦੀ ਸੀ। ਇਸ ਕੰਮ ਲਈ ਮਲ੍ਹੇਆਲ ਉਹਨਾਂ ਨੂੰ ਸਭ ਤੋਂ ਵੱਧ ਰਾਸ ਆਉਂਦਾ। ਇਕ ਪਾਸੇ ਚੋਅ, ਦੋ ਪਾਸੇ ਝਾੜ-ਬੂਝੇ, ਨੜੇ-ਸਰਕੜੇ। ਨੀਮ-ਪਹਾੜੀ ਟਿੱਬੀਆਂ ਤੇ ਵਲ੍ਹ ਖਾਂਦੀਆਂ ਪਗਡੰਡੀਆਂ 'ਤੇ ਘੁੰਮਦਾ-ਦੌੜਦਾ ਬੰਤ ਸੂੰਹ ਵੀ ਪਹਿਲੀਆਂ 'ਚ ਕਦੀ ਹੱਥ ਨਈਂ ਸੀ ਆਇਆ ਪੁਲਸ ਦੇ, ਨਾ ਕਿਸੇ ਨੂੰ ਆਉਣ ਦਿੱਤਾ ਸੀ ਮਲ੍ਹੇਆਲ ਪੁੱਜੇ ਨੂੰ।

ਆਏ-ਗਏ ਦੀ ਸਾਂਭ-ਸੰਭਾਲ, ਰਾਖੀ-ਦੇਖੀ ਦਾ ਜ਼ੁੰਮਾਂ ਪਿਆਰੇ ਸਿਰ। ਲੋੜ ਪੈਣ 'ਤੇ ਗੁਲਸ਼ਨ ਪੰਡਤ ਨੂੰ ਵੀ 'ਵਾਜ ਮਾਰ ਲਈ ਜਾਂਦੀ ਬਾਲ੍ਹਿਆਂ ਤੋਂ।

ਚਾਹ ਮੁਕਾ ਕੇ ਅੱਵਲ ਤਾਂ ਪਿਆਰੇ ਨੇ ਕੋਈ ਨਾ ਕੋਈ, ਕਿਸੇ ਨਾ ਕਿਸੇ ਦੀ ਕਹਾਣੀ ਆਪ ਈ ਛੇੜ ਲੈਣੀ। ਜੇ ਕੋਈ ਸੁਸਤੀ-ਵੁਸਤੀ, ਕੋਈ ਢਿੱਲ-ਮੱਠ ਹੁੰਦੀ ਦਿਸੇ ਤਾਂ ਤੂੰ ਆਪੂੰ ਪਹਿਲ ਕਰ ਲਈਂ। ਆਪਣੇ 'ਸਾਬ੍ਹ ਨਾਲ। ਆਪਣੇ ਖੋਜ-ਕਾਰਜ ਮੁਜਬ। 'ਆਦਮੀ ਬਨਾਮ ਆਦਮੀ', 'ਆਦਰਸ਼ ਬਨਾਮ ਵਹਿਸ਼ਤ', ਜੋ ਵੀ ਹੈ, ਜਿੱਦਾਂ ਦੀ ਵੀ ਹੈਗੀ ਤੇਰੀ ਲਿਖਤ ਦੀ ਸੁਰ-ਧੁਰੀ। ਉਸ ਮੁਜਬ ਇਸ਼ਾਰਾ ਮਾਰਨ ਲਈ ਤੂੰ ਸੰਘੇ ਦਾ, ਮਾਨ ਦਾ ਜਾਂ ਪਾਸ਼-ਪੱਡੇ 'ਚੋਂ ਕਿਸੇ ਇਕ ਦਾ ਨਾਂ ਲੈ ਲਈਂ। ਥੋੜ੍ਹੀ ਬਹੁਤ ਬਾਤ-ਚੀਤ ਵੀ ਕਰ ਲਈਂ, ਜਿੰਨੀ ਕੁ ਦਾ ਪਤਾ ਹੋਵੇ ਤੈਨੂੰ।

ਪਿਆਰੇ ਨੇ ਤੇਰੀ ਰਮਜ਼ ਉਸਲੇ ਸਮਝ ਜਾਣੀ ਆਂ। ਉਨ੍ਹੇ ਫੱਟ ਬੂਝਾ ਸੂੰਹ ਬਾਬੇ ਦਾ ਜ਼ਿਕਰ ਛੇੜ ਲੈਣਾਂ। ਉਦ੍ਹੇ ਵੱਡੇ-ਵਡੇਰੇ ਮਾਈ ਦਾਸ ਦੇ ਵਸਾਏ ਪਿੰਡ ਚੱਕ ਮਾਈ ਦਾਸ ਦਾ ਜ਼ਿਕਰ ਵੀ ਜ਼ਰੂਰ ਕਰੂ। ਉਸਦੀ ਸਾਦਗੀ, ਉਸਦੀ ਲਿਆਕਤ, ਉਦ੍ਹੇ ਸਿਰੜ-ਸਿਦਕ ਦੇ ਬਹੁਤ ਸਾਰੇ ਵੇਰਵੇ ਚੇਤੇ ਆ ਉਨ੍ਹੂੰ। ਬਿਲਗੇ ਬਾਬੇ ਨਾਲ ਅਰਜਨਟੀਨਾ 'ਚ ਹੋਏ ਤਾਲ-ਮੇਲ ਤੋਂ ਲੈ ਕੇ ਬੰਗਿਆਂ ਆਲੇ ਤਸੀਹਾ-ਘਾਟ ਤਕ। ਅੱਗੋਂ ਨਾਈ ਮਾਜਰੇ ਦੇ ਪੁਲ ਤਕ ਦਾ ਉਦ੍ਹਾ ਸਾਰਾ ਸਫ਼ਰ ਨੌਂਹਾਂ-ਪੋਟਿਆਂ 'ਤੇ ਉਕਰਿਆ ਪਿਆ ਪਿਆਰੇ ਦੇ।

ਬੂਝਾ ਸੂੰਹ ਬਾਬੇ ਦੀ ਕਥਾ ਛੋਹਣ ਲੱਗਾ ਪਿਆਰਾ ਪਹਿਲਾਂ ਤਾਂ ਹੁਣ ਦੇ ਖੱਬੂਆਂ ਨੂੰ ਸੌ ਗਾਲ੍ਹ ਵਾਹੂ। ਏ੍ਹਨਾਂ ਦੀ ਕੁਰਸੀ-ਭੁੱਖ, ਚੌਧਰ-ਭੁੱਖ ਨੂੰ ਟੋਟੇ ਹੋਈ ਲਹਿਰ ਦਾ ਵੱਡਾ ਕਾਰਨ ਦੱਸੂ। ਏਨ੍ਹਾਂ ਸਿਰ ਭਾਂਜਵਾਦੀ, ਸੋਧਵਾਦੀ, ਚਮੜੀ ਬਚਾਉ ਤਕ ਦੇ ਦੋਸ਼ ਲਾਉਂਦਾ-ਮੜ੍ਹਦਾ, ਉਹ ਐਲਾਨ ਕਰਨ ਵਾਂਗ ਆਖੂ-"ਇਹ ਤਾਂ ਚਿੱਟਿਆਂ-ਕਾਲ੍ਹਿਆਂ-ਨੀਲਿਆਂ ਨਾਲੋਂ ਵੀ ਹੇਠਾਂ ਨਿੱਘਰ ਗਏ ਆ। ਮੈਂ ਤਾਂ ਆਹਨਾਂ-ਅੜਾ ਐਨਕਲਾਬ ਏਨ੍ਹਾਂ ਦੇ ਟੀਚੇ 'ਚ ਈ ਸ਼ਾਮਲ ਨਈਂ ਹੈਗਾ। ਜੇ ਹੁੰਦਾ ਇਹ ਹੈਦਾਂ ਲੀਰੋ-ਲੀਰ ਨਾ ਹੁੰਦੇ। ਹਰ ਚੌਥੇ ਦਿਨ ਨਮਾਂ ਟੋਲਾ, ਨਮੀਂ ਕੁਰਸੀ, ਨਮਾਂ ਨਿਸ਼ਾਨ। ਏਨ੍ਹਾਂ ਤਾਂ ਜੱਖਣਾਂ ਪੱਟ ਕੇ ਰੱਖ ਤੀ ਲਾਲ ਝੰਡੇ ਦੀ। ਇਹ ਨਈਂ ਸੁਆਰ ਸਕਦੇ ਸਾਡੇ ਲੋਕਾਂ ਦਾ ਕੁਸ਼ ਵੀ...ਪੱਕੀ ਗੱਲ ਆ ਇਹ ਇੱਟ ਅਰਗੀ।"

ਇਹ ਸਾਰਾ ਕੁਸ਼ ਪਿਆਰੇ ਨੇ ਗਿਆਨੀ ਜੀ ਤੋਂ, ਤੇਜਾ ਸੂੰਹ ਸੁਤੰਤਰ ਤੋਂ, ਬੂਝਾ ਸੂੰਹ ਬਾਬੇ ਤੋਂ ਸਿੱਖ ਸਮਝ ਕੇ ਕੰਠ ਕੀਤਾ ਹੋਇਆ। ਬੂਝਾ ਸਿੰਘ ਬਾਬੇ ਨਾਲ ਤਾਂ ਬਹੁਤਾ ਈ ਲਗਾਉ ਸੀ ਪਿਆਰੇ ਦਾ। ਇਸ ਲੱਗ-ਲਗਾਉ 'ਚ ਪਿਆਰੇ ਨੇ ਇਕ ਵਾਰ ਬਾਬੇ ਨਾਲ ਥੋੜ੍ਹੀ ਕੁ ਜਿੰਨੀ ਛੇੜ-ਛਾੜ ਵੀ ਕਰ ਲਈ ਸੀ, ਮਲ੍ਹੋਂਆਲ ਆਇਆਂ। ਸਿੱਧਾ ਆਖ ਦਿੱਤਾ ਸੀ ਉਨ੍ਹੂ-"ਬੜਾ ਹੋਰ ਈ ਤਰ੍ਹਾਂ ਦਾ ਨਾਂਅ ਐ ਤੁਹਾਡਾ...ਏਹੋ ਜਿਆ ਨਾਂ ਕਦੇ ਸੁਣਿਆ ਨਈਂ, ਕੀਨ੍ਹੇ ਰੱਖਿਆ ਸੀ ਇਹ...?"

ਅੱਗੋਂ ਬੂਝਾ ਸੂੰਹ ਬਾਬੇ ਨੇ ਰਤੀ ਭਰ ਵੀ ਗੁੱਸਾ ਨਈਂ ਸੀ ਕੀਤਾ। ਸਗੋਂ ਦੋਨੋਂ ਬਾਹਾਂ ਉੱਚੀਆਂ ਕਰਕੇ ਖਿੜ-ਖਿੜਾ ਕੇ ਹੱਸਦਿਆਂ, ਹਲਕੇ-ਫੁਲਕੇ ਸੁਆਲ ਵਰਗਾ ਹਲਕਾ-ਫੁਲਕਾ ਜੁਆਬ ਉਸਲੇ ਈ ਘੜ-ਲੱਭ ਲਿਆ ਸੀ-"ਪਿਆਰਾ ਸਿਆਂ ਜਦ ਮੈਂ ਜੰਮਿਆ ਸੀ ਨਾ, ਓਦੋਂ ਈ ਮੇਰੀ ਮਾਂ ਨੂੰ ਪਤਾ ਲੱਗ ਗਿਆ ਕਿ ਮੈਨੂੰ ਜੰਮਣ ਤੋਂ ਪਹਿਲਾਂ ਹਰ ਗੱਲ ਦਾ ਗਿਆਨ ਆਂ। ਏਸ ਲਈ ਉਨ੍ਹੇ ਮੇਰਾ ਨਾਮ ਬੂਝਾ ਸੂੰਹ ਰੱਖ ਲਿਆ...ਮਤਲਬ ਕਿ ਮੈਨੂੰ ਹਰ ਗੱਲ ਦੀ ਸੂਝ-ਬੂਝ ਹੈਗੀ ਆ।"

ਏਨਾ ਕੁ ਹਾਸਾ-ਠੱਠਾ ਸ਼ੈਦ ਪਿਆਰੇ ਦੇ ਹੀ ਹਿੱਸੇ ਆਇਆ ਹੋਵੇ 'ਕੱਲੇ ਦੇ। ਨਈਂ ਆਮ ਕਰਕੇ ਬਾਬੇ ਦਾ ਚਿਹਰਾ ਗਹਿਰ-ਗੰਭੀਰ ਹੀ ਬਣਿਆ ਰਹਿੰਦਾ। ਬੋਲ-ਬਾਣੀ ਰੁੱਖੀ, ਕਈ ਵਾਰ ਕੌੜੀ-ਕੁਸੈਲੀ ਹੋਣ ਤਕ ਵੀ ਪੁੱਜ ਜਾਂਦੀ।

...ਦੇਸ਼ ਭਗਤ ਯਾਦਗਾਰ ਲਈ ਉੱਗਰਾਈ ਕਰਨੀ ਸੀ ਕਨੇਡਿਉਂ। ਉਸਾਰੀ ਕਮੇਟੀ 'ਚੋਂ ਤਿੰਨਾਂ ਨੂੰ ਬਦੇਸ਼ ਭੇਜਣ ਦੀ ਸਕੀਮ ਪਾਸ ਹੋਈ-ਸੈਕਟਰੀ ਗੁਰਮੁੱਖ ਸੂੰਹ ਲਲਤੋਂ, ਮੀਤ-ਪ੍ਰਧਾਨ ਕਰਮ ਸੂੰਹ ਚੀਮਾ ਤੇ ਬੂਝਾ ਸੂੰਹ ਬਾਬਾ। ਸੰਨ '58 ਦੀ ਗੱਲ ਆ ਇਹ।

ਬੂਝਾ ਸੂੰਹ ਮਿਥੇ ਟੈਮ ਤੋਂ ਥੋੜ੍ਹੇ ਕੁ ਦਿਨ ਪਹਿਲਾਂ ਅੰਗਲੈਂਡ ਜਾ ਪੁੱਜਾ ਆਪਣੇ ਖਰਚ 'ਤੇ।



ਉਗਰਾਈ ਵਸੀਲੇ ਲੱਭਣ ਦੀ ਮਨਸ਼ਾ ਨਾਲ। ਜਹਾਜ਼ੋਂ ਉੱਤਰ ਸਿੱਧਾ ਕੇਸਰ ਸੂੰਹ ਗਿਆਨੀ ਦਾ ਬੂਹਾ ਜਾ ਖੜਕਾਇਆ-"ਮੈਂ ਦੇਸੋਂ ਆਇਆਂ, ਰਾਤ ਕੱਟਣੀ ਆਂ..." ਕੇਸਰ ਸੂੰਹ, ਬੂਝਾ ਸੂੰਹ ਬਾਬੇ ਨੂੰ ਨਈਂ ਸੀ ਜਾਣਦਾ। ਤਾਂ ਵੀ ਉਦ੍ਹੀ ਬਜ਼ੁਰਗੀ ਨੂੰ ਜੀ-ਆਇਆਂ ਆਖ ਅੰਦਰ ਲੈ ਗਿਆ। ਰੱਜਮੀਂ ਟਹਿਲ-ਸੇਵਾ ਕੀਤੀ, ਵੱਖਰਾ ਕਮਰਾ ਦਿੱਤਾ ਸੌਣ ਨੂੰ। ਰਾਤੀ ਸੌਣ ਲੱਗਿਆਂ ਉਸਤੋਂ ਸਹਿਬਨ ਈ ਆਖਿਆ ਗਿਆ ਬਾਬੇ ਨੂੰ-"ਮੈਂ ਤੁਆਨੂੰ ਪਛਾਣਿਆਂ ਨੀ..." ਉਂਞ ਦੇਸ਼ ਤੋਂ ਆਇਆ ਹਰ ਬੰਦਾ ਕੇਸਰ ਸੂੰਹ ਗਿਆਨੀ ਲਈ ਆਪਣਾ ਹੁੰਦਾ ਸੀ, ਜਾਣਿਆ-ਪਛਾਣਿਆ ਹੋਵੇ ਭਾਮੇਂ ਬੇ-ਪਛਾਣ।

ਅੱਗੋਂ ਬਾਬੇ ਨੇ ਪਤਾ ਕੀ ਕਿਹਾ? ਕਹਿਣ ਲੱਗਾ-"ਤੂੰ ਨਈਂ ਜਾਣਦਾ ਮੈਨੂੰ, ਮੈਂ ਤੈਨੂੰ ਚੰਗੀ ਤਰ੍ਹਾਂ ਜਾਣਦਾਂ...। ਤੂੰ ਭਕਨੇ ਵੀ ਆਉਂਦਾ ਹੁੰਦਾ ਸੀ, ਤੂੰ ਕਈ ਸਾਲ ਪਰਦੇਸਾਂ 'ਚ ਰੁਲਦਾ ਰਿਹਾ। ਆਜ਼ਾਦ ਹਿੰਦ ਫੌਜ ਟੁੱਟਣ ਤੇ ਹੀਰੋਸ਼ੀਮਾ ਦੀ ਤਬਾਹੀ ਮਗਰੋਂ ਫਿਰ ਦੇਸ਼ ਪਰਤ ਆਇਆ। ਤੂੰ ਦਸ ਸਾਲ ਆਪਣੇ ਦੇਸ਼ 'ਚ ਖੇਹ ਖਾਧੀ। ਜਿਸ ਦੇ ਖਿਲਾਫ਼ ਤੂੰ ਹਥਿਆਰਬੰਦ ਇਨਕਲਾਬੀਆਂ ਨਾਲ ਜੁੜਿਆ ਰਿਹਾ, ਫਿਰ ਉਸੇ ਦੇਸ਼ 'ਚ ਸ਼ਰਨ ਲੈ ਲਈ...।"

ਇਕ ਬੇ-ਪਛਾਣ, ਸ਼ਰਨ ਆਏ ਬੰਦੇ ਦੀ ਐਨੀ ਰੁੱਖੀ ਬੋਲ-ਬਾਣੀ! ਕੇਸਰ ਸੂੰਹ ਗਿਆਨੀ ਹੋਣੀ ਅਲਮਸਤ ਆਦਮੀ ਸਨ। ਉਹਨਾਂ ਏਸ ਪਾਸੇ ਵੱਲ ਧਿਆਨ ਈ ਨਾ ਦਿੱਤਾ। ਬੱਸ ਏਨਾ ਕੁ ਕਿਹਾ ਅੱਗੋਂ, ਉਹ ਵੀ ਹਾਸੇ-ਹਾਸੇ 'ਚ-"ਤੁਸੀਂ ਵੀ ਹੁਣ ਓਸੇ ਫਰੰਗੀ ਦੀ ਸ਼ਰਨ ਆਇਉਂ ਆਂ, ਭਾਮੇਂ ਉਗਰਾਹੀ ਬਹਾਨੇ ਹੀ ਸਹੀ..."

ਅੱਗੋਂ ਬੂਝਾ ਸੂੰਹ ਬਾਬਾ ਚੁੱਪ। ਕੀ ਜਵਾਵ ਦਿੰਦਾ। ਉਦ੍ਹੀ ਚੁੱਪ ਦਾ ਕਾਰਨ ਹੋਰ ਵੀ ਸੀ। ਲੰਡਨ ਪੁੱਜਦਿਆਂ ਸਾਰ ਉਨ੍ਹੂੰ ਹੁਕਮ ਆ ਮਿਲਿਆ ਸੀ ਜਲੰਧਰੋਂ ਪਈ-'ਬਾਬੇ ਲਲਤੋਂ, ਬਾਬੇ ਚੀਮੇਂ ਨਾਲ ਬੂਝਾ ਸੂੰਹ ਦੀ ਥਾਂ ਭੋਲਾ ਸੂੰਹ ਜਾਏਗਾ ਕਨੇਡੇ। ਉਦ੍ਹੀ ਧੀ ਰਹਿੰਦੀ ਆ ਵਿਕਟੋਰੀਆ। ਉਹ ਉਗਰਾਈ ਕਰਨ 'ਚ ਬਹੁਤ ਇਮਦਾਦ ਕਰੂ।'

ਬੂਝਾ ਸੂੰਹ ਉਦਾਸ ਹੋਇਆ ਸੀ ਜਾਂ ਗੁੱਸੇ, ਕੁਸ਼ ਪਤਾ ਨਈਂ ਸੀ ਲੱਗਾ ਕੇਸਰ ਸੂੰਹ ਨੂੰ। ਬੱਸ ਏਨਾ ਕੁ ਈ ਸੁਣਿਆ ਸੀ ਉਨ੍ਹੇ ਬਾਬੇ ਮੂੰਹੋਂ-"ਮੈਂ ਤਾਂ ਮਰਜ਼ੀ ਨਾਲ ਮੁੜੂੰ ਵਾਪਸ..."

ਥੋੜ੍ਹੇ ਕੁ ਦਿਨੀਂ ਕੇਸਰ ਸੂੰਹ ਨੇ ਕੁਸ਼ ਪੱਲਿਉਂ, ਕੁਸ਼ ਯਾਰਾਂ-ਮਿੱਤਰਾਂ ਤੋਂ ਕਰ ਕਰਾ ਕੇ ਉਦ੍ਹੀ ਵਾਪਸੀ ਲਈ ਕਿੰਨੇ ਸਾਰੇ ਪੌਂਡ 'ਕੱਠੇ ਕਰ ਲਿਆਂਦੇ। ਅੱਗੋਂ ਬੂਝਾ ਸੂੰਹ ਹੋਰ ਵੀ ਖ਼ਫ਼ਾ ਹੋ ਗਿਆ। ਉਦ੍ਹੀ ਬਾਂਹ ਮਰੋੜਦਿਆਂ ਪਹਿਲੇ ਦਿਨ ਨਾਲੋਂ ਵੀ ਕੌੜਾ-ਕੁਸੈਲਾ ਉੱਤਰ ਦੇ ਮਾਰਿਆ ਉਸਨੂੰ-"ਮੈਂ ਕਦੇ ਕਿਸੇ ਅੱਗੇ ਹੱਥ ਨਈਂ ਅੱਡੇ। ਨਾ ਈ ਅੱਡਣੇ ਆਂ। ਭੁੱਖਾ ਮਰ ਜਾਣਾ ਮਨਜ਼ੂਰ ਆ। ਮੈਂ ਤਾਂ ਪਾਰਟੀ ਤੋਂ ਵੀ ਧੇਲਾ ਨੀ ਲਿਆ ਕਦੀ। ਨਾ ਤੈਤੋਂ ਲੈਣਾਂ। ਤੇਰੇ ਅਰਗੇ ਗੀਦੀ ਦੇਸ਼ ਨੂੰ ਨਮੀਂ ਗੁਲਾਮੀ 'ਚ ਫਸਾ ਕੇ ਆਪੂੰ ਖਿਸਕੇ ਫਿਰਦੇ ਆ। ਦੇਸ਼ ਨੂੰ ਅਸਲੀ ਆਜ਼ਾਦੀ ਲਈ ਸੂਰਮਿਆਂ ਦੀ ਲੋੜ ਐ। ਕੁਰਸੀਬਾਜ਼ਾਂ ਦੀ ਨਈਂ। ਕੁਰਸੀਬਾਜ਼ਾਂ ਨੇ ਤਾਂ ਮਜ਼ਬ੍ਹ ਦੇ ਨਾਂਅ 'ਤੇ ਇਨਸਾਨੀਅਤ ਦੁਫਾੜ ਕਰ ਦਿੱਤੀ ਆ। ਅਮੀਰ ਹੋਰ ਅਮੀਰ ਹੋ ਗਿਆ। ਗਰੀਬ, ਕਿਸਾਨ, ਕਾਮੇ, ਯੋਧੇ ਹੁਣ ਵੀ ਕੁਰਸੀਬਾਜ਼ਾਂ ਦੇ ਪੈਰਾਂ 'ਚ ਰੁਲ੍ਹੀ ਜਾਂਦੇ ਆ। ਮੁੜ ਤੂੰ ਮੀਂ ਪਿੱਛੇ। ਜੇ ਤੇਰੇ 'ਚ ਕੋਈ ਕਣੀ ਐ ਤਾਂ...।"

ਏਨ੍ਹਾਂ ਸਾਰੀਆਂ ਗੱਲਾਂ-ਬਾਤਾਂ ਦਾ ਪਿਆਰੇ ਨੂੰ ਵੀ ਪਤਾ ਆ। ਪੂਰੀ ਤਰ੍ਹਾਂ ਚੇਤੇ ਆ ਉਨ੍ਹੂੰ। ਪਰ, ਉਹ ਜ਼ਰਾ ਹੋਰ ਤਰ੍ਹਾਂ ਦੱਸੂ। ਆਪਣੇ ਢੰਗ ਨਾ'। ਉਨ੍ਹੇ ਕਹਿਣਾ-"ਕਿਉਂ ਫੜਦਾ ਪੌਂਡ ਬਾਬਾ, ਕੇਸਰ ਸੂੰਹ ਤੋਂ! ਉਦ੍ਹੇ ਹੱਥ-ਪੈਰ ਹੈ ਨੀ ਸੀ ਨਾਲ!! ਇਸ ਕੰਮ ਨੂੰ ਹੋਰ ਥੋੜ੍ਹੇ ਆ ਚੰਦੇ-ਬਾਜ਼। ਹਰੋਜ਼ ਕੋਈ ਨਾ ਕੋਈ ਤੁਰਿਆ ਹੁੰਦਾ ਕਨੇਡੇ-ਮਰੀਕੇ-ਗਲੈਂਡ। ਡਾਲਰ-ਪੌਂਡ 'ਕੱਠੇ ਕਰਨ। ਅਖੇ-ਐਨਕਲਾਬ ਕਰਨਾ ਹਿੰਦਸਤਾਨ 'ਚ। ਡੁੱਬ ਕੇ ਨਈਂ ਮਰਦੇ ਐਹੇ ਜੇਏ ਐਨਕਲਾਬੀ। ਏਹ ਬਾਬਾ ਈ ਸੀ, ਜਿਨ੍ਹੇ ਹੱਥੀਂ ਕਮਾ ਕੇ ਪੌਂਡ ਜੋੜੇ ਸੀ, ਜਲੰਧਰ ਆਲੇ ਹਾਲ ਲਈ।"

ਏਹ ਪੌਂਡ ਵਾਲੀ ਗੱਲ ਦੱਸਣ ਲੱਗਾ ਪਿਆਰਾ ਫਿਰ ਸ਼ਾਂਤ-ਚਿੱਤ ਹੋ ਜਊ। ਕਾਫੀ ਸਾਰਾ

ਸਹਿਜ-ਧੀਰਜ ਰੱਖ ਕੇ ਬਾਕੀ ਦੀ ਗੱਲ ਪੂਰੀ ਕਰੂ-"ਕੇਸਰ ਸੂੰਹ ਨਾ' ਔਖੇ ਭਾਰੇ ਹੋ ਕੇ ਬਾਬੇ ਹੋਣੀ ਰਤਨੀ ਕੋਲ੍ਹ ਚਲੇ ਗਏ। ਗਿਆਨੀ ਜੀ ਦੀ ਭੈਣ ਰਤਨੋ ਕੋਲ੍ਹ ਸਉਥਆਲ। ਆਹ ਕੋਠੀ ਆ ਜੇਹੜੀ। ਉਦ੍ਹੇ ਕੋਲ ਓਥੇ ਵੀ ਬੜੀ ਵੱਡੀ ਕੋਠੀ ਆ। ਓਸੇ ਈ ਰਬੜ ਮਿੱਲ 'ਚ ਕੰਮ 'ਤੇ ਜਾ ਲੱਗੇ, ਜਿੱਥੇ ਰਤਨੋ ਕਰਦੀ ਸੀ। ਤਨਖਾਹ ਸੱਤ ਪੌਂਡ ਹਫਤੇ ਦੇ। ਬਾਬਾ ਲਲਤੋਂ, ਬਾਬਾ ਚੀਮਾ ਕਨੇਡਿਉਂ ਗੇੜਾ ਮਾਰ ਕੇ ਮੁੜ ਵੀ ਆਏ ਜਲੰਧਰ, ਪਰ ਬੂਝਾ ਸੂੰਹ ਹਜੇ ਵੀ ਗਲੈਂਡ। ਆਪਣੀ ਧੁਨ 'ਚ ਮਸਤ। ਏਸ ਗੱਲੇ ਬੜਾ ਹੱਠੀ ਸੀ ਉਹ। ਕੰਮ ਜਿਹੋ ਜਿਹਾ ਵੀ ਮਿਲੇ, ਕਿਤੇ ਵੀ ਮਿਲੇ, ਉਨ੍ਹੇ ਕਦੀ ਸੰਗ-ਸ਼ਰਮ ਨਈਂ ਸੀ ਮੰਨੀ...।"

ਚਲਦੀ ਗੱਲ 'ਚ ਪਿਆਰੇ ਨੇ ਬੂਝਾ ਸੂੰਹ ਬਾਬੇ ਦੇ ਕੰਮ-ਹੱਠ ਦੀ ਹੋਰ ਇਕ ਵਾਰਤਾ ਵੀ ਨਾਲ ਜੋੜ ਦੇਣੀ ਆਂ। ਅਰਜਨਟਾਈਨਾ ਦੇ ਰਸੀਫੇ ਇਲਾਕੇ 'ਚ ਬੋਪਾਰਾਮਾਂ ਆਲੇ ਨੌਰੰਗ ਸੂੰਹ ਦੇ ਫਾਰਮ ਆਲੀ। ਦੱਸਣੀ ਏਹ ਵੀ ਉਨ੍ਹੇ ਆਪਣੇ 'ਸਾਬ ਨਾਲ ਈ ਐ। ਵਿਚ-ਵਾਰ ਤਲਖ਼ ਹੋ ਕੇ, ਵਿਚ-ਵਾਰ ਸਹਿਜ-ਧੀਰਜ ਰੱਖਦਿਆਂ ਉਨ੍ਹੇ ਆਖਣਾ-"ਆਹ ਜੇਹੜੇ ਤੁਰੇ ਫਿਰਦੇ ਆ ਕਾਰਾਂ-ਮੋਟਰਾਂ 'ਚ ਵੱਡੇ ਐਨਕਲਾਬੀ, ਪੱਖਿਆਂ-ਕੂਲਰਾਂ ਮੂਹਰੇ ਬੈਠਿਆਂ ਦੀ ਜੇਨ੍ਹਾਂ ਦੀ ਗਰਮੀ ਨਈਂ ਲਹਿੰਦੀ, ਏਨ੍ਹਾਂ ਸਹੁਰੀ ਦਿਆਂ ਨੇ ਛਿੱਕੂ ਰੀਸ ਕਰਨੀ ਆ ਬੂਝਾ ਸੂੰਹ ਬਾਬੇ ਦੀ। ਏਨ੍ਹਾਂ ਨੂੰ ਆਖੋ ਖਾਂ ਰੁੱਗ ਭਰੀ, ਚਰ੍ਹੀ-ਬਾਜਰਾ, ਪੱਠਾ-ਦੱਥਾ ਈ ਚੁੱਕ ਕੇ ਐਥੋਂ ਓਅਥੇ ਰੱਖ ਦੇਣ! ਨਈਂ ਰੱਖ ਸਕਦੇ ਇਹ। ਏਨ੍ਹਾਂ ਦੇ ਗਿੱਟੇ-ਗੋਡਿਆਂ 'ਚ ਹੈ ਨਈਂ ਕਣ ਰਤਾ-ਮਾਸਾ ਵੀ। ਇਕ ਦਿਨ ਵੀ ਕਿਤੇ ਵਾਢੀ ਟੋਕੀ ਆਲਾ ਕੰਮ ਕਰ ਕੇ ਦੱਸਣ। ਇਹ ਬੂਝਾ ਸੂੰਹ ਈ ਸੀ, ਜਿਨ੍ਹੇ ਇਕ ਮਹੀਨੇ 'ਚ ਏਨੀਆਂ ਛੱਲੀਆਂ ਤੋੜੀਆਂ, ਏਨੀਆਂ ਤੋੜੀਆਂ ਖੜ੍ਹੇ ਟਾਂਡਿਆਂ ਨਾਲੋਂ, ਵੱਡੇ-ਵੱਡੇ ਬੋਰੇ ਦੋਨਾਂ ਮੋਢਿਆਂ 'ਤੇ ਲਟਕਾ ਕੇ, ਕਿ ਉਹਨਾਂ 'ਚੋਂ ਇੱਕੀ ਕੁਐਂਟਲ ਦਾਣੇ ਨਿਕਲੇ ਸੀ, ਬੋਪਾਰਾਮਾਂ ਆਲੇ ਨਰੰਗ ਸੂੰਹ ਦੇ ਫਾਰਮ 'ਤੇ ਰਸੀਫੇ। ਏਦਾਂ ਹੁੰਦੇ ਆ ਕੰਮ। ਏਨੂੰ ਕਹਿੰਦੇ ਆ ਸਿਰੜ-ਸਿਦਕ। ਐਹੋ ਜੇਏ ਬੰਦੇ ਈ ਤੁਰਦੇ ਆ ਕਾਮਾਂ ਲੋਕਾਂ ਨਾ' ਜੁੜ ਕੇ। ਉਦੋਂ ਹਜੇ ਬਾਬਾ ਕਿਸੇ ਲਹਿਰ ਨਾਲ ਨਈਂ ਸੀ ਜੁੜਿਆ। ਕੰਮ-ਕਾਰ ਲੱਭਦਾ-ਲੱਭਦਾ ਜਾ ਰਲ੍ਹਿਆ ਸੀ ਬਿਲਗੇ ਬਾਬੇ ਨਾਲ, ਅਰਜਨਟੈਨਾ। ਓਥੋਂ...ਓਥੋਂ ਬੱਸੇ ਚੜ੍ਹ ਗਿਆ ਫੇਅ ਪੱਕੀ ਲੀਹੇ। ਪਹਿਲਾਂ ਕਿਰਤੀ ਕੌਮਨਿਸਟ, ਫੇਅਰ ਲਾਲ ਕੌਮਨਿਸਟ, ਫੇਅਰ ਪਰਜਾ-ਮੰਡਲ ਲਹਿਰ, ਫੇਅਰ ਨਕਸਲਬਾੜੀਆ। ਚੱਲ ਸੋ ਚੱਲ, ਰੁਕਿਆ ਨਈਂ ਕਿਤੇ ਅੱਧ-ਵਿਚਾਲੇ। ਨਾ ਈ ਪਿੱਛਲ-ਖੁਰੀ ਤੁਰਿਆ ਪੈਰ ਭਰ ਵੀ। ਖੀਰਲੇ ਦਮ ਤਕ ਹਾਰ ਨੀ ਮੰਨੀ।"

ਬੂਝਾ ਸੂੰਹ ਬਾਬੇ ਦੀ ਕਥਾ-ਵਾਰਤਾ ਦੱਸਦੇ ਪਿਆਰੇ ਨਾਲ ਓਦਾਂ ਨਈਂ ਹੋਣੀ ਜਿੱਦਾਂ ਦੀਸ਼ੇ ਦਾ, ਬਚਿੱਤਰ ਸੂੰਹ ਮਾਸਟਰ ਦਾ ਹਾਲ-ਹਵਾਲ ਦੱਸਦਿਆਂ ਹੁਣੇ ਹੋਈ ਸੀ, ਥੋੜ੍ਹਾ ਕੁ ਚਿਰ ਪਹਿਲਾਂ। ਹੁਣ ਨਾ ਉਦ੍ਹੇ ਗਲੇ ਦਾ ਗੱਚ ਭਰਨਾ, ਨਾ ਈ ਹਟਕੋਰੇ ਸੁਣਾਈ ਦੇਣੇ। ਹੁਣ ਉਦ੍ਹਾ ਰੰਗ-ਢੰਗ ਈ ਬਦਲ ਗਿਆ ਲੱਗਣਾਂ ਆ ਤੈਨੂੰ। ਅਜੀਬ ਤਰ੍ਹਾਂ ਦੀ ਲਿਸ਼ਕ-ਚਮਕ, ਭਖ਼ਣ-ਟਹਿਕਣ ਲੱਗ ਪੈਣੀ ਆਂ। ਉਦ੍ਹੇ ਮੂੰਹ-ਚਿਹਰੇ 'ਤੇ। ਅੱਖਾਂ ਦੀ ਸਿਲ੍ਹ-ਸਲਾਬ੍ਹ ਨੇ ਆਪਣੇ ਢੰਗ ਦੀ ਭਾਅ ਮਾਰਨ ਲੱਗ ਪੈਣੀ। ਹੁਣ ਤੈਨੂੰ ਪਿਆਰੇ ਅੰਦਰ ਇਕ ਵੱਖਰੀ ਤਰ੍ਹਾਂ ਦਾ ਪਿਆਰਾ ਦਾਖ਼ਲ ਹੋ ਗਿਆ ਲੱਗੂ। ਉਦ੍ਹੇ ਤੇਜ-ਤਰਾਰ ਬੋਲ ਪੂਰੀ ਗੜ੍ਹਕਮੀਂ ਲੈਅ 'ਚ ਤੇਰੇ ਤਕ ਅੱਪੜਦੇ ਆਖਣਗੇ-"ਕਿਉਂ ਕਾਕਾ ਠੀਅਕ ਆ ਇਹ...! ਕੀ ਨਾਂ ਤੇਰਾ...ਆਇਆ ਚੇਤੇ, ਪਰਮਜੀਤ। ਕਾਕਾ ਪਰਮਜੀਤ ਪਤਆ ਈ ਹੋਣਾਂ ਤੈਅਨੂੰ...! ਪਤਆ ਕਿ ਨਈਂ ਪਤਾ! ਬੂਝਾ ਸੂੰਹ ਬਾਬੇ ਦੇ ਖ਼ੀਰਲੇ ਟੈਮ ਦਾ। ਨਾਈ ਮਾਜਰੇ ਆਲੇ ਪੁਲ ਦੇ ਸਾਕੇ ਦਾ, ਲਾਸ਼ ਲਿਆ ਰੱਖੀ ਸੀ ਜਿੱਥੇ ਬੰਗਿਆਂ ਆਲੇ ਰੈਸਟ-ਹਾਉਸ 'ਚ ਗੋਲੀਆਂ ਮਾਰ ਕੇ। ਏਹ ਤਾਂ ਹਿੰਮਤ ਕਰ ਲਈ ਸੀ ਕਿਸ਼ੋਰੀ ਲਾਲ ਨੇ, ਲਲਤੋਂ ਬਾਬੇ, ਬਿਲਗੇ ਬਾਬੇ ਨੇ, ਹੋਰਨਾਂ ਕਈਆਂ ਨੇ ਰਲ੍ਹ-ਮਿਲ ਕੇ। ਦਰਬਾਰਾ ਸੂੰਹ ਢਿਲੋਂ ਦੀ ਕੀਤੀ ਕਿਤੇ ਭੁਲਦੀ ਆ ਕਿਸੇ ਨੂੰ! ਉਨ੍ਹੇ ਪੈਰਵੀ ਕੀਤੀ ਐਨ ਡਟ ਕੇ। ਤਾਰਕੁੰਡੇ ਵਕੀਲ ਨੂੰ ਨਾਲ ਲਿਆ। ਦਿੱਲੀ ਆਲੇ ਤਾਰਕੁੰਡੇ ਨੂੰ! ਪਤਆ ਈ ਹੋਣਾਂ ਤੈਨੂੰ ਕੌਣ ਸੀ ਭਲਾ ਤਾਰਕੁੰਡੇ! ਪਤਆ ਆ ਕਿ ਨਈਂ ਪਤਾ? ਉਹ ਵਕੀਲ ਵੀ ਸੀ ਬੜਾ ਤੇ ਸੀਈ ਵੀ ਧੜੱਲੇਦਾਰ।



ਉਹ ਮੁਖੀਆ ਵੀ ਸੀ ਮਨੁੱਖਾਂ ਦੇ ਹੱਕਾਂ-ਹਕੂਕਾਂ ਦੀ ਰਾਖੀ ਕਰਨ ਆਲੀ ਸਭਾ ਦਾ। ਕੀ ਨਾਂ ਉਦ੍ਹਾ ਭਲਾ ਜਿਆ-ਮਾਨੁੱਖੀ ਅਧਿਕਾਰ ਸਭਾ। ਉਨ੍ਹੇ ਪਾ ਇਤੇ ਸਾਰੇ ਕਾਤਲ ਵਟੋ ਵੱਟ ਕਿ। ਨਈਂ ਤਾਂ ਮਿੱਟੀ ਰੋਲ੍ਹ ਤੀ ਸੀ ਸਾਧਾ ਸੂੰਹ ਡਿਪਟੀ ਨੇ। ਪਤਆ ਈ ਹੋਣਾਂ ਤੈਨੂੰ। ਸੱਤਰ ਸੰਨ ਦੇ ਸੱਤਮੇਂ ਮੀਨ੍ਹੇ ਦੀ ਸਤਾਈ ਤਾਰੀਕ ਨੂੰ ਸ਼ਾਮ ਦੇ ਘੁਸਮੁਸੇ 'ਚ ਬੂਝਾ ਸੂੰਹ ਬਾਬਾ ਸੈਕਲ 'ਤੇ ਰਸੂਲਪੁਰ ਆਲੇ ਕੱਚੇ ਰਾਹੇ ਤੁਰਿਆ ਜਾਂਦਾ ਸੀ ਨਗਰ ਪਿੰਡ ਨੂੰ ਆਪਣੇ ਧਿਆਨ। ਮਗਰੋਂ ਫਲੌਰ ਆਲੀ ਪੁਲਸ ਨੇ ਜੀਪ ਉਦ੍ਹੇ ਸੈਕਲ 'ਚ ਲਿਆ ਮਾਰੀ। ਉਨ੍ਹੂੰ ਕੱਚੇ ਰਾਹ 'ਚ ਡਿੱਗੇ ਨੂੰ ਸੈਕਲ ਸਮੇਤ ਜੀਪ 'ਚ ਸੁੱਟ ਕੇ ਫਲੌਰ ਆਲੇ ਡਾਕ-ਬੰਗਲੇ ਲੈ ਗਏ। ਓਥੇ ਬੈਠੇ ਸਾਧਾ ਸੂੰਹ ਡਿਪਟੀ ਨੇ ਲਗਦੇ ਹੱਥ ਬਾਬੇ ਨੂੰ ਜਾ ਪੇਸ਼ ਕੀਤਾ ਜਲੰਧਰ, ਵੱਡੇ ਸਾਬ੍ਹ ਕੋਲ। ਅੱਗੋਂ ਵੱਡਾ ਸਾਬ੍ਹ, ਡਿਪਟੀ ਨਾਲੋਂ ਵੀ ਬਾਗ਼ੋ-ਬਾਗ਼। ਸਟਾਰ ਦੀਹਦੇ ਸੀ ਉਨ੍ਹੂੰ ਸਾਹਮਣੇ। ਐਡਾ ਵੱਡਾ ਮਾਰ੍ਹਕਾ ਮਾਰਿਆ ਸੀ ਉਨ੍ਹੇ। ਇਕ ਬਿਆਸੀ ਸਾਲਾ ਵਿਰਧ ਬਾਬਾ ਸੈਕਲ ਤੋਂ ਹੇਠਾਂ ਸੁੱਟ ਕੇ ਗ੍ਰਿਫਤਾਰ ਕੀਤਾ ਸੀ ਉਦ੍ਹੀ ਹਥਿਆਰਬੰਦ ਗਾਰਦ ਨੇ। ਏਦੂੰ ਵੱਡੀ ਜਿੱਤ ਹੋਰ ਕੀ ਹੋ ਸਕਦੀ ਸੀ ਉਦ੍ਹੀ, ਉਦ੍ਹੇ ਮਹਿਕਮੇਂ ਦੀ! ਹੋਰ ਸੁਣ ਅੱਗੇ-ਉਨ੍ਹੇ ਬੇੜੀਆਂ ਹੱਥਕੜੀਆਂ 'ਚ ਜਕੜੇ ਬਾਬੇ ਨੂੰ ਸਕੰਦਰੀ ਹੈਂਕੜ 'ਚ ਪਤਾ ਕੀ ਪੁੱਛਿਆ? ਉਨ੍ਹੇ ਪੁੱਛਿਆ ਸੀ-"ਹੁਣ ਦੱਸ ਬੂਝਾ ਸਿਆਂ ਤੇਰੇ ਨਾਲ ਕੀ ਸਲੂਕ ਕਰਾਂ...?" ਬਓਤੀ ਦੌੜ-ਧੁੱਪ ਕਰਕੇ ਸਰੀਰੋਂ ਬਓਤ ਈ ਲਿੱਸੇ ਹੋਏ ਬਾਬੇ ਦੀ ਸੁਰ ਭਾਮੇਂ ਗੜ੍ਹਕਮੀਂ ਨਈਂ ਸੀ ਰਈ, ਤਾਂ ਵੀ ਅੱਗੋਂ ਠੋਕਮਾਂ ਜੁਆਬ ਦਿੱਤਾ ਸੀ ਉਨ੍ਹੂੰ। ਉਨ੍ਹੂੰ ਕਿਹਾ ਸੀ ਬਾਬੇ ਨੇ -"ਜੇ ਤਾਂ ਸਪਾਈ ਤੋਂ ਤਰੱਕੀ ਕਰਕੇ ਸੁਪਰਡੈਂਟ ਬਣਿਆਂ ਤਾਂ ਤੂੰ ਕਿਸੇ ਗਰੀਬ ਕਿਸਾਨ ਦਾ ਪੁੱਤ ਹੋਣਾਂ, ਮੈਨੂੰ ਛੱਡ ਦੇ। ਤਾਂ ਕਿ ਮੈਂ ਗਰੀਬ ਕਿਸਾਨਾਂ ਦੀ ਹੋਰ ਸੇਵਾ ਕਰ ਸਕਾਂ। ਜੇ ਤੂੰ ਕਿਸੇ ਜਾਗੀਰਦਾਰ ਘਰਾਣੇ 'ਚੋਂ ਆਂ ਤਾਂ ਮੈਂ ਤੇਰਾ ਜਮਾਤੀ ਦੁਸ਼ਮਣ ਆਂ, ਮੈਨੂੰ ਗੋਲੀ ਮਾਰ ਕੇ...।"

ਅੱਗੋਂ ਵੱਡਾ ਸਾਬ੍ਹ ਚੁੱਪ। ਬੋਲਦਾ ਵੀ ਕੀ। ਅੰਦਰੋਂ ਅੰਦਰ ਵਿੱਸ ਘੋਲਦਾ ਰਿਆ। ਵਿੱਸ ਘੋਲਦੇ ਨੇ ਉਨ੍ਹੇ ਬਾਬੇ ਨੂੰ ਮੁੜ ਡਿਪਟੀ ਦੇ ਹਵਾਲੇ ਕਰ ਦਿੱਤਾ, ਸਾਧਾ ਸੂੰਹ ਦੇ। ਸਾਧਾ ਸੂੰਹ ਨੇ ਬਾਬੇ ਨੂੰ ਫਿਰ ਲਿਆ ਸੁੱਟਿਆ ਬੰਗਿਆਂ ਆਲੇ ਤਸੀਹਾ ਘਾਟ 'ਚ। ਪੁੱਛ-ਗਿੱਛ ਲਈ। ਰਾਤ ਭਰ ਪੁੱਛ-ਗਿੱਛ ਹੁੰਦੀ ਰਈ ਪੁਲਸੀਆਂ ਆਲੀ। ਅੱਗੋਂ ਬਾਬੇ ਨੇ ਨਾ ਕੁਸ਼ ਦੱਸਣਾ ਸੀ, ਨਾ ਦੱਸਿਆ। ਉਹਨਾਂ ਮਾਰ ਮਾਰ ਉਦ੍ਹੀ ਧੌਣ ਤੋੜ ਦਿੱਤੀ। ਫੇਅ ਪਤਾ ਕੀ ਕੀਤਾ? ਓਹੀ ਕੀਤਾ ਜੋ ਕਰਦੇ ਹੁੰਦੇ ਪੁਲਸੀਏ। ਅਧਮੋਏ ਬਾਬੇ ਨੂੰ ਸ਼ਹੀਦ ਕਰ ਦਿੱਤਾ ਬੈਹੀਂ! ਪਹਿਲਾਂ ਦੋਨਾਂ ਠਾਣੇਦਾਰਾਂ ਨੇ ਇਕ-ਇਕ ਗੋਲੀ ਮਾਰੀ, ਡਿਪਟੀ ਸਾਧਾ ਸੂੰਹ ਨੇ ਦੋ ਮਾਰੀਆਂ। ਫੇਅ ਸੱਚੇ ਹੋਣ ਲਈ ਲਾਸ਼ ਚੁੱਕ ਕੇ ਨਾਈ ਮਾਜਰੇ ਲੈ ਆਏ। ਇਕ ਉਜੜੇ ਜਿਹੇ ਪੁਲ 'ਤੇ ਰੱਖ ਕੇ ਰੋਸ਼ਨੀ ਕਰਨ ਆਲੇ ਫੈਰ ਕੀਤੇ ਉੱਪਰ ਨੂੰ। ਫੜੇ ਗਏ ਬਾਬੇ ਦੇ ਝੋਲੇ ਇਕ ਕਿਤਾਬ ਸੀ ਇਕ ਕਾਪੀ। ਉਦ੍ਹੀ ਥਾਂ ਪੜਾ-ਪਸਤੌਲ ਰੱਖ ਕੇ ਪੁਲਸ-ਮੁਕਾਬਲੇ ਦੀ ਖਾਨਾ ਪੂਰੀ ਕੀਤੀ। ਪਰ ਜੀ, ਲੋਕ ਕਿੱਥੇ ਮੰਨਦੇ ਆ ਐਡੇ ਵੱਡੇ ਝੂਠ-ਕੁਫ਼ਰ ਨੂੰ। ਦੱਸ ਮੰਨਦੇ ਆ! ਨਈਂ ਨਾ ਮੰਨਦੇ...।"

ਤੈਨੂੰ ਨੀਮੀਂ ਪਾਈ ਬੈਠੇ ਨੂੰ ਪਿਆਰਾ ਇਕ-ਦਮ ਖਿਝ ਕੇ ਪਊ-"ਓ ਮੈਂ ਤੈਨੂੰ ਕੀ ਪੁੱਛਦਾਂ, ਤੂੰ ਅੱਗੋਂ ਬੋਲਦਾ ਈ ਨਈਂ। ਕੀ ਨਾਂ ਤੇਰਾ...ਹਾਂ ਸੱਚ, ਪਰਮਜੀਤ ਕਾਕਾ ਤੈਨੂੰ...ਤੈਨੂੰ ਪਤਆ ਵੀ ਆ ਕੁਸ਼ ਕਿ ਨਿਰਾ-ਪੁਰਾ ਕਲਮ-ਘਸੀਟ ਈ ਹੈਗਾਂ! ਤੂੰ ਤਾਂ ਧੌਣ ਈ ਹੋਰ ਤਰ੍ਹਾਂ ਸੁੱਟੀਉ ਆ ਹੇਠਾਂ ਨੂੰ। ਚੱਲ ਹੋਰ ਨਈਂ ਤਾਂ ਤੂੰ ਐਂ ਦੱਸ ਪਈ ਡਿਪਟੀ ਸਾਧਾ ਸੂੰਹ ਤੋਂ ਬਿਨਾਂ ਹੋਰ ਕੇਦ੍ਹੀ ਡੀਟੀ ਸੀ ਬੂਝਾ ਸੂੰਹ ਨੂੰ ਫੜਨ ਦੀ। ਪਤਆ ਕਿ ਨਈਂ ਪਤਾ?...ਓ ਤੂੰ ਤਾਂ ਬੋਲਦਾ-ਕੁਸਕਦਾ ਨਈਂ। ਮੂੰਹ ਈ ਨਈਂ ਚੁੱਕਦਾ ਤਾਂਹ ਨੂੰ। ਤੇਰੀ ਤਾਂ ਉਈ ਮਾਂ ਮਰਗੀ ਲੱਗਦੀ।...ਓ ਤੈਨੂੰ ਇਹ ਵੀ ਨਈਂ ਪਤਾ, ਦੂਜਾ ਡਿਪਟੀ ਉਮਰਾਓ ਸੂੰਹ ਸੀ, ਉਮਰਾਓ ਸੂੰਹ। ਦਲੀਪ ਸੂੰਹ ਟਪਿਆਲੇ ਦੇ ਚਾਚੇ ਦਾ ਪੁੱਤ।...ਨਈਂ ਪਤਆ! ਓ ਤੇਰੇ ਪੱਲੇ ਹੈ ਵੀ ਕੁਸ਼ ਕਿ ਨਈਂ। ਤੂੰ ਮੇਰਾ ਸਿਰ ਉਈਂ ਚੱਟੀ ਜਾਨਾਂ ਐਨੇ ਚਿਰ ਦਾ। ਚੱਲ ਦਫਾ ਹੋ ਏਥੋਂ। ਆਇਆ ਵੱਡਾ ਖੋਜਕਾਰ! ਐਹੋ ਜੇਏ ਹੋਰ ਹੋਣੇ ਆਂ ਤੇਰੇ ਕੁਲਗਦੇ। ਤੇਰੇ ਉਪਰਲੇ, ਤੈਨੂੰ ਐਧਰ ਨੂੰ ਤੋਰਨ ਆਲੇ।...ਓ ਤੁਹੀਂ ਤਾਂ ਕੰਜਰ ਦਿਓ ਕੁਰਸੀਬਾਜ਼ਾਂ ਨਾਲੋਂ ਵੀ ਨਿੱਘਰੇ ਪਏ ਆਂ। ਤੁਹੀਂ ਤਾਂ ਰਹਿੰਦੀ ਵੀ ਗਿੱਲ ਗਾਲ੍ਹ

ਛੱਡਣੀ ਆਂ, 'ਐਸ 'ਹਾਬ ਨਾ'। ਨਿਰੇ ਵਰਕੇ ਕਾਲੇ ਕਰਕੇ ਤੁਹੀਂ ਵੇਚਣਾ ਆ ਸਾਨੂੰ। ਮੁੱਲ ਵੱਟਣਾਂ ਬੂ ਸੂਹ ਬਾਬੇ ਦਾ, ਬੰਤ ਸੂਹ ਗਿਆਨੀ ਦਾ। ਜੇੜ੍ਹਾ ਉੱਠਦਾ ਤੁਰ ਪੈਂਦਾ ਮੂਹ ਚੱਕ ਕੇ ਐਧਰ ਨੂੰ...।"

ਪਿਆਰੇ ਦੀ ਦਬਕ-ਝਿੜਕ ਸੁਣ ਕੇ ਤੇਰਾ ਝੁਕਿਆ ਸਿਰ ਰਹਿੰਦਾ ਵੀ ਨੀਮਾਂ ਹੋ ਜਊ। ਇ ਲਈ ਨਈਂ ਕਿ ਤੈਨੂੰ ਪਤਾ ਨਈਂ ਕਿ ਦੂਜਾ ਡਿਪਟੀ ਕੌਣ ਸੀ, ਕੀ ਨਾਂ ਸੀ ਉਦ੍ਹਾ। ਭਰਾ ਕੇਦ੍ਹਾ ਸੀ ਉਹ ਏਸ ਸਾਰੇ ਕੁਸ਼ ਦੀ ਜਾਣਕਾਰੀ ਹੈਗੀ ਆ ਤੈਨੂੰ। ਤੈਨੂੰ ਤਾਂ ਇਹ ਵੀ ਪਤਾ ਕਿ ਉਮਰਾਓ ਸੂਹ ਨੇ ਨਸ਼ ਸੀ ਮਾਰਨਾ ਬੂਝਾ ਸੂਹ ਨੂੰ। ਉਨ੍ਹੇ ਗ੍ਰਿਫਤਾਰੀ ਦੱਸ ਕੇ ਜੇਲ੍ਹ ਭੇਜਣਾ ਸੀ ਉਨੂੰ। ਅਦਾਲਤੀ ਕਾਰਵਾ ਲਈ। ਤੇਰੇ ਕੋਲ੍ਹੇ ਉਮਰਾਓ ਸੂਹ ਨੂੰ ਮਿਲੇ ਮੰਜਕੀ ਦੇ ਖ਼ਾਸ ਖ਼ਾਸ ਪਿੰਡਾਂ ਦਾ ਵੇਰਵਾ ਵੀ ਹੈਗਾ। ਬਾਬੇ ਦੇ ਜੰਡਿਆਲੇ ਆਲੀ ਠਹਿਰਗਾਹ ਦਾ ਵੀ ਇਲਮ ਆਂ ਤੈਨੂੰ। ਤੈਨੂੰ ਏਹ ਵੀ ਪਤਾ ਆ ਕਿ ਜੰਡਿਆਲੀਏ ਦਰਬਾਰਾ ਸੂਹ ਦੇ ਚਾਚੇ ਮੇਹਰ ਚੰਦ ਨੇ ਦਬਕਾ ਵੀ ਮਾਰਿਆ ਸੀ ਉਮਰਾਓ ਸੂਹ ਨੂੰ। ਉਨ੍ਹੇ ਕਿਹਾ ਸੀ- 'ਖ਼ਬਰਦਾਰ ਜੇ ਹੱਥ ਪਾਇਆ ਬੂਝਾ ਸੂਹ ਨੂੰ ਏਥੇ ਆਏ ਨੂੰ। ਏਥੇ ਉਹ ਹੋਰ ਕਿਤੇ ਨਈਂ ਮੇਰੇ ਘ ਠਹਿਰਦਾ। ਖ਼ਾਨਦਾਨੀ ਕਾਂਗਰਸੀ ਮੇਹਰ ਚੰਦ ਦੇ ਘਰ।'

ਬੂਝਾ ਸੂਹ ਬਾਬੇ ਦੇ ਕੰਮ-ਢੰਗ, ਉਨ੍ਹੂੰ ਮਿਲਦੇ ਰਏ ਲੋਕ-ਨਿੱਘ ਦਾ ਕੁੱਲ ਵੇਰਵਾ ਤੇਰੇ ਪਾ ਹੁੰਦਿਆਂ ਹੋਇਆਂ ਵੀ ਤੇਤੋਂ ਸਿਰ ਨਈਂ ਚੁੱਕਿਆ ਜਾਣਾਂ ਪਿਆਰੇ ਮੂਹਰੇ। ਤੈਨੂੰ ਲੱਗਣਾਂ ਤੂੰ ਆਪਣੇ ਕਾਰ-ਕਿੱਤੇ ਦੀ ਨਮੋਸ਼ੀ ਹੇਠ ਜਿਮੇਂ ਦੱਬ ਗਿਆ ਹੋਮੇਂ। ਇਹ ਨਮੋਸ਼ੀ ਤੇਰੇ ਆਪਣੇ ਆਪ ਤਕ ਸਿਮਟੇ ਰਹਿਣ ਕਰਕੇ ਛਾਈ ਹੋਈ ਆ ਤੇਰੇ 'ਤੇ। ਸਿਰਫ਼ ਕਿਤਾਬੀ-ਕਾਗਜ਼ੀ ਮਗਜ਼ਮਾਰੀ ਕਰਦੇ ਰਹਿਣ ਕਰਕੇ। ਤੈਨੂੰ ਇਕ ਤਰ੍ਹਾਂ ਦਾ ਹਿਰਖ਼ ਹੁੰਦਾ ਲੱਗੂ, ਗੁੱਸਾ ਵੀ ਆਊ ਆਪਣੇ ਆਪ 'ਤੇ ਸ਼ਰਮ ਵੀ ਕਿ ਤੂੰ ਤਾਂ ਅਜੇ ਬੂਝਾ ਸੂਹ-ਤੇਜਾ ਸੂਹ ਵਰਗੇ ਮੂਹਰਲੀ ਪਾਲ ਦੇ ਸਿਦਕੀ-ਸਿਰੜੀ ਯੋਧਿਆਂ ਤਕ ਸਿਮਟਿਆ ਰਿਹਾਂ। ਤੇਤੋਂ ਤਾਂ ਉਹਨਾਂ ਦੀ ਕਿਰਤ-ਘਾਲਣਾ ਵੀ ਚੰਗੀ ਤਰ੍ਹਾਂ ਸਾਂਭੀ ਨਈਂ ਗਈ ਆਪਣੇ ਸ਼ਿਸ਼ਾਂ-ਸ਼ਾਗਿਰਦਾਂ ਲਈ। ਹੁਣ ਤੂੰ ਮੇਦਨ ਸੂਹ, ਪਿਆਰਾ, ਬਚਿੱਤਰ ਸੂਹ ਮਾਸਟਰ, ਬੰਤ ਸੂਹ ਗਿਆਨੀ ਵਰਗੇ, ਜੀਂਦੇ ਸ਼ਹੀਦਾਂ ਦੇ ਕਾਰਨਾਮੇਂ ਕੇੜ੍ਹੇ ਖਾਤੇ 'ਚ ਪਾਏਂਗਾ। ਕੇੜ੍ਹੇ 'ਸਾਬ ਨਾਲ ਪੁੱਜਦੇ ਕਰੇਂਗਾ ਅਗਲੀ ਪੀੜ੍ਹੀ ਨੂੰ। ਤੈਨੂੰ ਲੱਗਣਾਂ ਜੇ ਤੂੰ ਉਸ ਪੜਾਅ ਦੇ ਗਿਣਮੇਂ ਚੁਣਮੇਂ ਨਾਇਕਾਂ ਦੀ ਥਾਂ, ਉਸ ਯੁਗ ਦਾ ਸਾਂਝਾ ਅਮਲ-ਕਰਮ ਲਿਆ ਹੁੰਦਾ ਆਪਣੀ ਕਾਰ-ਵਲ੍ਹਗਣ 'ਚ, ਉਸ 'ਹਾਬ ਨਾਲ ਕੀਤੀ ਹੁੰਦੀ ਮਸ਼ਕਪੇਚੀ, ਤਾਂ ਯੁਗ-ਨਾਇਕ ਫੋਟੋ-ਫਰੇਮਾਂ 'ਚ ਜਕੜੇ ਹੋਣ ਦੀ ਥਾਂ ਸਿਰਾਂ 'ਚ ਬੀੜੇ ਹੋਣੇ ਸੀ ਮੁੰਡੇ-ਕੁੜੀਆਂ ਦੇ। ਸਿਆਸੀ-ਸਮਾਜੀ ਅਮਲ ਤੁਰਿਆ ਰਹਿਣਾ ਸੀ ਇਕ-ਸਾਰ। ਹੁਣ ਵਾਂਗ ਖੇਹ-ਖ਼ਰਾਬ ਨਈਂ ਸੀ ਹੋਣੀ ਹੁਣ ਦੀ ਪੀੜ੍ਹੀ।

ਆਪਣੇਂ ਆਪ 'ਚ ਹੀਣਾ ਹੋਏ ਤੋਂ ਤੇਤੋਂ ਨਾ ਸਿਰ ਚੁੱਕਿਆ ਜਾਣਾਂ ਉੱਪਰ ਨੂੰ, ਨਾ ਨਿਗਾਹ ਮਿਲਣੀ ਆਂ ਪਿਆਰੇ ਨਾਲ।

ਇਸ ਵਾਰ ਪਿਆਰੇ ਦੀ ਥਾਂ ਤੂੰ ਹੋਏਂਗਾ ਰੋਣ-ਹਾਕਾ। ਗੱਚ ਭਰਿਆ ਜਾਣਾਂ ਤੇਰਾ। ਅੱਖਾਂ 'ਚ ਨਮੀਂ ਵੀ ਤਰਨ ਲੱਗ ਪੈਣੀ ਆਂ ਤੇਰੇ। ਤੂੰ ਅੰਦਰੋ-ਅੰਦਰ ਰੋਏਂਗਾ ਵੀ ਜ਼ਰੂਰ, ਹਉਕਾ ਭਾਮੇਂ ਪਿਆਰੇ ਨੂੰ ਸੁਣੇ ਨਾ ਸੁਣੇ।

ਤੂੰ ਸ਼ਰਮਸਾਰ ਹੋਏ ਨੇ, ਨਾ ਉੱਠਣ ਜੋਗਾ ਰਹਿਣਾ, ਨਾ ਬੈਠੇ ਰਹਿਣ ਜੋਗਾ।

ਆਪਣੀ ਥਾਂ ਖਿਝੇ-ਖਪੇ ਪਿਆਰੇ ਦੇ ਕੜਮੇਂ ਬੋਲ ਫਿਰ ਤੇਰੇ ਮੱਥੇ 'ਚ ਆ ਵੱਜਣੇ ਆਂ-

"ਉੱਠਦਾ-ਭੁਗਦਾ ਕਿ ਨਈਂ...! ਨਈਂ ਤਾਂ ਛੱਡਾਂ ਫੋਏ ਕੁੱਤਾ....? ਤੁਹੀਂ ਲੋਕ ਹੈਈ ਏਸੇ ਲੋਕ।"

ਕੁਰਸੀ ਤੋਂ ਉੱਠਦੇ ਪਿਆਰੇ ਦੇ ਲੜ੍ਹਕਦੇ ਕਦਮ ਸੱਚ-ਮੁੱਚ ਈ ਗੇਟ ਵੱਲ ਨੂੰ ਨਿਕਲ ਤੁਰਨੇ ਆਂ।

ਇਹ ਤਾਂ ਗਿਆਨੀ ਬੰਤ ਸੂਹ ਨੇ ਹਿਲਦੇ ਹੱਥ ਦਾ ਇਸ਼ਾਰਾ ਕਰਕੇ ਪਿਆਰੇ ਨੂੰ ਰੋਕਣਾਂ, ਨਈਂ ਉਨ੍ਹੇ ਟਾਈਗਰ ਦੀ ਸੰਗਲੀ ਖੋਲ੍ਹਨ ਲੱਗੇ ਨੇ ਘੱਟ ਨਈਂ ਕਰਨੀ। ☐☐

[ਨੇੜੇ ਐੱਸ. ਡੀ. ਐੱਮ. ਦਫਤਰ, ਦਸੂਹਾ-144 205, ਜ਼ਿਲ੍ਹਾ ਹੁਸ਼ਿਆਰਪੁਰ]



# ਟਲਵਾ ਟਲਵੀ

ਗੁਰਦੇਵ ਸਿੰਘ ਰੁਪਾਣਾ

ਰਾਮ ਸਿੰਘ ਭੰਡਾਰੀ ਆਪਣੇ ਪੁਰਾਣੇ ਮੁਣਸ਼ੀ ਗੁਲਾਬ ਚੰਦ ਨੂੰ ਨਾਲ ਲੈ ਕੇ ਮੰਗਲਵਾਰ ਵਾਲੇ ਦਿਨ ਆਪਣੇ ਜੱਦੀ ਪਿੰਡ ਧਰਮਪੁਰੇ ਪੁੱਜ ਗਿਆ। ਬੁੱਧਵਾਰ ਵਾਲੇ ਦਿਨ ਸਕੂਲ ਦੇ ਨਾਮਕਰਨ ਦਾ ਸਮਾਗਮ ਹੋਣਾ ਸੀ।

ਰਾਮ ਸਿੰਘ ਭੰਡਾਰੀ ਦੇ ਸਵਰਗਵਾਸੀ ਪਿਤਾ ਬਾਬੂ ਗੋਪਾਲ ਕਿਸ਼ਨ ਭੰਡਾਰੀ ਦੇ ਨਾਮ ਉੱਤੇ ਸਰਕਾਰੀ ਸਕੂਲ ਦਾ ਨਾਮ ਰੱਖਿਆ ਜਾਣਾ ਸੀ। ਸਰਪੰਚ ਨਿਧਾਨ ਸਿੰਘ ਨੇ ਅੱਛਾ ਖਾਸਾ ਪ੍ਰਬੰਧ ਕੀਤਾ ਹੋਇਆ ਸੀ। ਕਨਾਤਾਂ ਲਾਈਆਂ ਗਈਆਂ ਸਨ। ਮੇਜ਼ ਕੁਰਸੀਆਂ ਲਿਆਂਦੇ ਗਏ। ਵੱਡੀ ਖੁੱਲ੍ਹੀ ਸਟੇਜ ਸਜਾਈ ਗਈ। ਆਉਣ ਵਾਲਿਆਂ ਲਈ ਚਾਹ ਪਾਣੀ ਦਾ ਖੁੱਲ੍ਹੇ ਦਿਲ ਨਾਲ ਪ੍ਰਬੰਧ ਹੋ ਰਿਹਾ ਸੀ। ਸਿੱਖਿਆ ਮੰਤਰੀ ਆਪ ਇਸ ਸਮਾਗਮ ਵਿਚ ਪੁੱਜ ਰਹੇ ਸਨ।

ਰਾਮ ਸਿੰਘ ਭੰਡਾਰੀ ਦੇ ਪਰਿਵਾਰ ਨੂੰ ਇਲਾਕੇ ਵਿਚ ਬਾਬੂਆਂ ਦਾ ਪਰਿਵਾਰ ਕਿਹਾ ਜਾਂਦਾ ਸੀ। ਸ਼ੁਰੂ ਤੋਂ ਹੀ ਵੱਡਾ ਘਰ ਮੰਨਿਆ ਜਾਂਦਾ ਸੀ। ਰਾਮ ਸਿੰਘ ਦੇ ਪੁੱਜਦਿਆਂ ਹੀ ਖ਼ਬਰ ਫੈਲ ਗਈ – ਬਾਬੂ ਜੀ ਆ ਗਏ, ਬਾਬੂ ਜੀ ਆ ਗਏ।

ਹਵੇਲੀ ਵਿਚ ਮਿਲਣ ਵਾਲਿਆਂ ਦੀ ਭੀੜ ਇਕੱਠੀ ਹੋ ਗਈ। ਕੁਝ ਲੋਕ ਕੇਵਲ ਦਰਸ਼ਨ ਕਰਨ ਆਏ ਸਨ। ਕੁਝ ਆਪਣੇ ਪੁੱਤਰਾਂ ਵਾਸਤੇ ਨੌਕਰੀਆਂ ਦੀ ਗੁਜ਼ਾਰਿਸ਼ ਕਰਨ ਆਏ ਸਨ।

ਸਮਾਗਮ ਸਮੇਂ ਅਨੁਸਾਰ ਸ਼ੁਰੂ ਹੋ ਗਿਆ। ਬਾਬੂ ਗੋਪਾਲ ਕਿਸ਼ਨ ਭੰਡਾਰੀ ਨੇ ਜੋ ਸਕੂਲ ਵਾਸਤੇ ਕੀਤਾ ਤੇ ਉਸਦਾ ਪੁੱਤਰ ਰਾਮ ਸਿੰਘ ਭੰਡਾਰੀ ਜੋ ਹੁਣ ਕਰ ਰਿਹਾ ਸੀ, ਬੁਲਾਰਿਆਂ ਨੇ ਦੱਸ ਦੱਸ ਕੇ ਦੋਹਾਂ ਦਾ ਗੁਣ ਗਾਣ ਕੀਤਾ... 'ਇਹ ਸਕੂਲ ਬਾਬੂ ਗੋਪਾਲ ਕਿਸ਼ਨ ਭੰਡਾਰੀ ਨੇ ਆਪਣੀ ਹਵੇਲੀ ਵਿਚ ਚਾਲੂ ਕੀਤਾ ਸੀ ਤੇ ਬੱਚਿਆਂ ਨੂੰ ਆਪ ਪੜ੍ਹਾਉਣਾ ਸ਼ੁਰੂ ਕੀਤਾ। ਫਿਰ ਦੋ ਕਮਰੇ ਪਾ ਕੇ ਪ੍ਰਾਇਮਰੀ ਸਕੂਲ ਮਨਜ਼ੂਰ ਕਰਵਾ ਲਿਆ। ਜੋ ਮਾਸਟਰ ਆਇਆ ਉਸਦੇ ਰਹਿਣ ਤੇ ਖਾਣ ਪੀਣ ਦਾ ਪ੍ਰਬੰਧ ਹਵੇਲੀ ਵਿਚ ਬੜੀ ਇੱਜ਼ਤ ਨਾਲ ਕੀਤਾ ਗਿਆ, ਤਾਂ ਜੁ ਆਉਣ ਵਾਲਾ ਮਾਸਟਰ ਇਸ ਦੂਰ ਦਰਾਜ਼ ਪਿੰਡ ਵਿਚ ਟਿਕਿਆ ਰਹੇ। ਪਿੰਡ ਦੇ ਨਾਲ ਲੱਗਦੀ ਛੇ ਏਕੜ ਜ਼ਮੀਨ ਸਕੂਲ ਨੂੰ ਦੇ ਦਿੱਤੀ। ਬੇਸ਼ੱਕ ਉਹ ਆਪ ਸ਼ਹਿਰ ਚਲੇ ਗਏ ਸਨ ਪਰ ਸਕੂਲ ਨੂੰ ਨਹੀਂ ਭੁੱਲੇ। ਹਰ ਸਾਲ ਇਕ ਦੋ ਕਮਰੇ ਬਣਵਾ ਦਿੰਦੇ। ਸਕੂਲ ਮਿਡਲ ਦਰਜੇ ਦਾ ਹੋ ਗਿਆ ਤੇ ਹੁਣ ਬਾਬੂ ਰਾਮ ਸਿੰਘ ਭੰਡਾਰੀ ਦੇ ਯਤਨਾਂ ਸਦਕਾ ਸੀਨੀਅਰ ਸੈਕੰਡਰੀ ਬਣ ਗਿਆ। ਬੱਚਿਆਂ ਦੇ ਖੇਡਣ ਲਈ ਮੈਦਾਨ ਤੇ ਸਟਾਫ ਲਈ ਕੁਆਟਰ ਸਨ। ਹੁਣ ਵੀ ਬਾਬੂ ਰਾਮ ਸਿੰਘ ਆਪਣੀ ਜੱਦੀ ਜ਼ਮੀਨ ਦੀ ਸਾਰੀ ਆਮਦਨ ਸਕੂਲ ਨੂੰ ਦੇ ਜਾਂਦੇ ਸਨ। ਜਿਸ ਨਾਲ ਬੱਚਿਆਂ ਵਾਸਤੇ ਖੇਡਾਂ ਦਾ ਸਮਾਨ ਆਉਂਦਾ। ਗਰੀਬ ਬੱਚਿਆਂ ਨੂੰ ਕਿਤਾਬਾਂ ਤੇ ਵਰਦੀਆਂ ਦਿੱਤੀਆਂ ਜਾਂਦੀਆਂ। ਹੋਣਹਾਰ ਵਿਦਿਆਰਥੀਆਂ ਨੂੰ ਵਜ਼ੀਫੇ ਦਿੱਤੇ ਜਾਂਦੇ।' ਸੁਣ ਸੁਣ ਕੇ ਬਾਬੂ ਰਾਮ ਸਿੰਘ ਭੰਡਾਰੀ ਨਿਹਾਲ ਹੋ ਰਹੇ ਸਨ। ਚਾਰੇ ਪਾਸੇ ਉਨ੍ਹਾਂ ਦੀ ਧੰਨ ਧੰਨ ਹੋ ਰਹੀ ਸੀ।

ਸਮਾਗਮ ਸਮਾਪਤ ਹੋ ਗਿਆ।

'ਤੇ ਹੁਣ।' ਬਾਬੂ ਰਾਮ ਸਿੰਘ ਭੰਡਾਰੀ ਨੇ ਸੋਚਿਆ। ਜਿਸਦਾ ਮਤਲਬ ਸੀ – ਹੁਣ ਇਥੋਂ ਪਰਤ ਜਾਣ ਦਾ ਵਕਤ ਆ ਗਿਆ ਸੀ – ਸ਼ਹਿਰ ਪਰਤ ਜਾਣ ਦਾ ਵਕਤ। ਉਸ ਥਾਂ ਪਰਤ ਜਾਣ ਦਾ ਵਕਤ ਜਿੱਥੇ ਉਸਦੇ ਆਪਣੇ ਪੁੱਤਰ ਅਸ਼ੋਕ ਨੇ ਉਸਨੂੰ ਇਕ ਤਰ੍ਹਾਂ ਨਾਲ ਜ਼ਿੰਮੇਵਾਰੀ ਤੋਂ ਮੁਕਤ ਕਰ ਦਿੱਤਾ ਸੀ, ਜਿਵੇਂ ਦੋ ਸਾਲ ਪਹਿਲਾਂ ਉਸਦੇ ਪੁਰਾਣੇ ਮੁਣਸ਼ੀ ਗੁਲਾਬ ਚੰਦ ਨੂੰ ਕੋਈ ਪੁਰਾਣੀ ਚੀਜ਼ ਸਮਝ ਕੇ ਸੇਵਾ ਮੁਕਤ ਕਰ ਦਿੱਤਾ ਸੀ।

ਅਸ਼ੋਕ ਨੇ ਇਕ ਕੈਪੀਟਲ ਕੰਪਨੀ ਸ਼ੁਰੂ ਕੀਤੀ ਬਿਨਾਂ ਰਾਮ ਸਿੰਘ ਨਾਲ ਮੁਸ਼ਵਰਾ ਕੀਤੇ।

ਸ਼ੇਅਰਾਂ ਦਾ ਕਾਰੋਬਾਰ ਸ਼ੁਰੂ ਕੀਤਾ ਬਿਨਾਂ ਉਸ ਨੂੰ ਇਤਲਾਹ ਦਿੱਤੇ। ਨਵਾਂ ਸਟਾਫ ਰੱਖ ਲਿਆ। ਦਫਤਰ ਦਾ ਸਾਰਾ ਢਾਂਚਾ ਬਦਲ ਦਿੱਤਾ – ਕੰਪਿਊਟਰ, ਫੈਕਸ, ਇੰਟਰਨੈੱਟ ਆ ਗਏ।

"ਕੰਮ ਕਿਸ ਤਰ੍ਹਾਂ ਚੱਲੇਗਾ ? ਮੈਨੂੰ ਤੇ ਇਹਨਾਂ ਦਾ ਕੁਝ ਪਤਾ ਨਹੀਂ।" ਰਾਮ ਸਿੰਘ ਤੋਂ ਕਹਿ ਹੋ ਗਿਆ। ਉਸਦਾ ਮਤਲਬ ਸੀ ਜੇ ਮਾਲਕ ਨਹੀਂ ਜਾਣਦਾ ਤਾਂ ਮੁਲਾਜ਼ਮਾਂ ਤੋਂ ਕੰਮ ਕਿਵੇਂ ਲਵੇਗਾ।

"ਤੁਸੀਂ ਅਰਾਮ ਕਰੋ ਹੁਣ, ਬਹੁਤ ਸਾਰੇ ਲੋਕ ਇਹ ਕੰਮ ਜਾਣਦੇ ਨੇ।" ਅਸ਼ੋਕ ਨੇ ਸਹਿਜ ਨਾਲ ਕਹਿ ਦਿੱਤਾ।

ਉਸ ਦਿਨ ਤੋਂ ਬਾਬੂ ਰਾਮ ਸਿੰਘ ਭੰਡਾਰੀ ਕੋਈ ਫਾਲਤੂ ਚੀਜ਼ ਹੋ ਗਏ ਸਨ।

ਇਕ ਜ਼ਮਾਨਾ ਸੀ ਜਦ ਉਹ ਆਪਣੇ ਆਪ ਨੂੰ ਦੁਨੀਆ ਦਾ ਕੇਂਦਰ ਬਿੰਦੂ ਸਮਝਿਆ ਕਰਦੇ ਸਨ – ਸਾਰੀ ਦੁਨੀਆਂ ਉਸਦੇ ਗਿਰਦ ਘੁੰਮਦੀ ਸੀ। ਕੋਈ ਨਵੀਂ ਰੇਲ ਗੱਡੀ ਸ਼ੁਰੂ ਹੁੰਦੀ। ਕੋਈ ਨਵਾਂ ਹਵਾਈ ਅੱਡਾ ਬਣਦਾ ਉਸਨੂੰ ਜਾਪਦਾ ਉਸਦੇ ਸਫਰ ਕਰਨ ਵਾਸਤੇ ਬਣੇ ਹਨ। ਕੋਈ ਨਵਾਂ ਹਸਪਤਾਲ ਬਣਦਾ, ਕੋਈ ਨਵੀਂ ਦਵਾਈ ਇਜਾਦ ਹੁੰਦੀ ਉਸਨੂੰ ਜਾਪਦਾ ਇਹ ਉਸਨੂੰ ਹੀ ਸਿਹਤਯਾਬ ਰੱਖਣ ਵਾਸਤੇ ਬਣੇ ਹਨ। ਕੋਈ ਨਵੀਂ ਫਿਲਮ ਬਣਦੀ, ਟੀ ਵੀ ਚੈਨਲ ਸ਼ੁਰੂ ਹੁੰਦਾ ਉਸਨੂੰ ਜਾਪਦਾ ਉਸਦੇ ਮੰਨੋਰੰਜਨ ਵਾਸਤੇ ਹੀ ਬਣਾਏ ਗਏ ਹਨ। ਉਦੋਂ ਉਸਨੂੰ ਉਨ੍ਹਾਂ ਲੋਕਾਂ 'ਤੇ ਬੜੀ ਖਿਝ ਆਉਂਦੀ ਸੀ – ਜੋ ਕੀ ਹਾਲ ਚਾਲ ਹੈ ਪੁੱਛਣ 'ਤੇ ਜਵਾਬ ਦਿੰਦੇ ਸਨ 'ਜੋ ਟਾਇਮ ਕੱਟ ਰਿਹੈ ਚੰਗਾ ਹੈ।'

"ਮੂਰਖ, ਜ਼ਿੰਦਗੀ ਨੂੰ ਟਾਇਮ ਕੱਟਣਾ ਸਮਝਦੇ ਨੇ। ਬਿਮਾਰ ਲੋਕ – ਜ਼ਿੰਦਗੀ ਤਾਂ ਇਕ ਉਤਸਵ ਹੈ।"

ਤੁਸੀਂ ਹੁਣ ਅਰਾਮ ਕਰੋ। ਅਸ਼ੋਕ, ਉਸਦੇ ਆਪਣੇ ਪੁੱਤਰ ਨੇ ਇਕ ਫਿਕਰੇ ਨਾਲ ਸਭ ਕੁਝ ਬਦਲ ਦਿੱਤਾ। ਜੋ ਕੁਝ ਹੈ, ਉਹਨੂੰ ਮਹਿਸੂਸ ਹੁੰਦਾ, ਉਸਦੇ ਵਾਸਤੇ ਨਹੀਂ। ਜੋ ਕੁਝ ਨਵਾਂ ਹੋ ਰਿਹਾ ਸੀ ਉਸ ਵਿਚ ਉਸਦੀ ਰੁਚੀ ਨਹੀਂ ਸੀ ਜਾਗਦੀ। ਸੁਣ ਕੇ ਕਹਿ ਛੱਡਦਾ – ਆਪਾਂ ਕੀ ਲੈਣਾ। ਸਾਰੇ ਅਖਬਾਰ, ਸਾਰੇ ਟੀ. ਵੀ. ਚੈਨਲ ਉਸ ਵਾਸਤੇ ਫਾਲਤੂ ਦਾ ਸ਼ੋਰ ਹੋ ਗਏ ਸਨ। ਕੋਈ ਖਾਣਾ ਮਨਪਸੰਦ ਖਾਣਾ ਨਹੀਂ ਸੀ ਰਿਹਾ। ਸਾਰੇ ਫਲ ਉਸ ਵਾਸਤੇ ਰਸਹੀਨ ਹੋ ਗਏ ਸਨ। ਸਾਰੇ ਫੁੱਲ ਸੁਗੰਧੀਆਂ ਗਵਾ ਚੁੱਕੇ ਸਨ।

"ਹੁਣ ਆਇਆ ਏਂ ਤਾਂ ਦੋ ਚਾਰ ਦਿਨ ਰੁਕ ਜਾ।" ਨਿਧਾਨ ਸਿੰਘ ਨੇ ਕਿਹਾ, "ਰੋਜ਼ ਰੋਜ਼ ਘਰੋਂ ਨਹੀਂ ਨਿਕਲਿਆ ਜਾਂਦਾ।"

ਨਿਧਾਨ ਸਿੰਘ ਨੂੰ ਹੈਰਾਨੀ ਹੋਈ ਕਿ ਬਾਬੂ ਰਾਮ ਸਿੰਘ ਭੰਡਾਰੀ ਐਨੇ ਰੁਝੇਵਿਆਂ ਵਾਲਾ ਬੰਦਾ ਬਿਨਾਂ ਨਾਂਹ ਨੁੱਕਰ ਕਰਨ ਦੇ ਰੁਕ ਗਿਆ। ਰੁਕਦਾ ਕਿਉਂ ਨਾ, ਉਸਦੇ ਗਿਰਦ ਜੁੜੀ ਭੀੜ ਨੇ ਉਸਤੇ ਜਾਦੂ ਕਰ ਰੱਖਿਆ ਸੀ। ਭੀੜ ਵਿਚ ਬਾਕੀ ਲੋਕ ਵਿਖਾਈ ਦੇ ਰਹੇ ਸਨ ਪਰ ਲੋਕ ਉਸਨੂੰ ਵੇਖਣਾ ਚਾਹੁੰਦੇ ਸਨ– ਕਿ ਕਾਰਖਾਨੇ ਤੇ ਮਿੱਲਾਂ ਚਲਾਉਣ ਵਾਲੇ ਬੰਦੇ ਕਿਹੋ ਜਿਹੇ ਹੁੰਦੇ ਹਨ। ਬਾਕੀ ਲੋਕ ਬੋਲਦੇ ਸੁਣਾਈ ਦੇ ਰਹੇ ਸਨ ਪਰ ਲੋਕ ਉਸਨੂੰ ਸੁਣਨਾ ਚਾਹੁੰਦੇ ਸਨ। ਭਾਂਤ ਭਾਂਤ ਦੇ ਸਵਾਲ ਕਰਕੇ ਉਸਨੂੰ ਬੋਲਣ ਵਾਸਤੇ ਉਕਸਾ ਰਹੇ ਸਨ।

"ਅੱਜ ਘਰ ਖਾਣਾ ਖਾਵਾਂਗੇ।" ਭੰਡਾਰੀ ਬਾਬੂ ਨੇ ਕਿਹਾ, "ਪਰ ਬਹੁਤਾ ਤਾਮ ਝਾਮ ਕਰਨ ਦੀ ਲੋੜ ਨਹੀਂ ਬੱਸ ਸਾਦਾ ਦਾਲ ਫੁਲਕਾ।"

ਨਿਧਾਨ ਸਿੰਘ ਘਰ ਰੋਟੀ ਦਾ ਪ੍ਰਬੰਧ ਕਰਾਉਣ ਚਲਾ ਗਿਆ। ਜਾਂਦਾ ਜਾਂਦਾ ਉਹ ਮਿਲਣ ਆਏ ਲੋਕਾਂ ਨੂੰ ਆਖ ਗਿਆ ਕਿ ਬਾਬੂ ਜੀ ਦੋ ਚਾਰ ਦਿਨ ਇਥੇ ਰਹਿਣਗੇ, ਕੱਲ ਮਿਲ ਲੈਣਾ, ਹੁਣ ਉਹ ਅਰਾਮ ਕਰਨਗੇ।

ਬਾਬੂ ਰਾਮ ਸਿੰਘ ਤੇ ਮੁਣਸ਼ੀ ਗੁਲਾਬ ਚੰਦ ਇਕੱਲੇ ਰਹਿ ਗਏ। ਪਰ ਉਹਨਾਂ ਆਰਾਮ ਨਹੀਂ ਕੀਤਾ। ਜ਼ਿੰਦਗੀ ਵਿਚੋਂ ਖਾਰਜ ਹੋਣ ਦੀ ਬੇਚੈਨੀ ਨੇ ਭੰਡਾਰੀ ਬਾਬੂ ਨੂੰ ਆਰਾਮ ਨਾਲ ਬੈਠਣ ਨਹੀਂ



ਦਿੱਤਾ। ਨਿਧਾਨ ਸਿੰਘ ਦੇ ਜਾਂਦਿਆ ਹੀ ਉਹ ਸਕੂਲ ਵਿਚੋਂ ਹੁੰਦੇ ਹੋਏ ਖੇਤਾਂ ਵੱਲ ਨੂੰ ਨਿਕਲ ਗਏ। ਖੇਤ ਵਿਚ ਉਹਨਾਂ ਨੂੰ ਵੇਖ ਕੇ ਨਿਧਾਨ ਸਿੰਘ ਦੇ ਕਾਮੇ ਉਹਨਾਂ ਕੋਲ ਪੁੱਜ ਗਏ। ਇਕ ਜਣਾ ਕੋਠੇ ਵਿਚੋਂ ਮੰਜਾ ਚੁੱਕ ਲਿਆਇਆ। ਉਹ ਸਾਰੇ ਜਣੇ ਵਗਦੇ ਹੋਏ ਪੱਕੇ ਖਾਲ ਉੱਤੇ ਖੜ੍ਹੇ ਸਨ।

"ਰਾਜ ਖਾਲ ਸਾਰੇ ਪੱਕੇ ਹੋ ਗਏ ਨੇ।" ਇਕ ਆਦਮੀ ਨੇ ਕਿਹਾ, "ਇਹ ਕੱਚਾ ਖਾਲ ਆਪਣਾ ਐ ਸੇਠ ਜੀ।"

"ਤੁਸੀਂ ਲੋਕ ਆਪਣਾ ਕੰਮ ਕਰੋ, ਜੇ ਲੋੜ ਪਈ ਤਾਂ ਬੁਲਵਾ ਲਵਾਂਗੇ।"

ਹੁਣ ਉਹ ਕੱਚੇ ਖਾਲ ਉਤੇ ਖੜੋਤੇ ਸਨ – ਰਾਮ ਸਿੰਘ ਤੇ ਮੁਣਸ਼ੀ ਗੁਲਾਬ ਚੰਦ। ਖਾਲ ਦੀ ਵੱਟ ਉੱਤੇ ਉਗੇ ਘਾਹ ਦੀ ਇਕ ਤਿੜ ਵਗਦੇ ਪਾਣੀ ਉੱਤੇ ਝੁਕੀ ਹੋਈ ਸੀ – ਪਾਣੀ ਨੂੰ ਛੂੰਹਦੀ ਹੋਈ। ਕਦੀ ਉੱਚੀ ਹੋ ਜਾਂਦੀ ਕਦੀ ਨੀਵੀਂ – ਡੋਲਦੀ ਹੋਈ। ਜਿਵੇਂ ਗਰਾਮੋਫੋਨ ਦੇ ਰਿਕਾਰਡ ਉੱਤੇ ਡੋਲਦੀ ਹੋਈ ਸੂਈ। ਬਾਬੂ ਰਾਮ ਸਿੰਘ ਭੰਡਾਰੀ ਦੇ ਜਿਸਮ ਵਿਚ ਇਕ ਝਰਨਾਹਟ ਜਿਹੀ ਦੌੜ ਗਈ। ਜਿਸਮ ਲਰਜ਼ਾ ਉਠਿਆ।

"ਇਹ ਕੀ... ਇਹ ਕੀ ?" ਰਾਮ ਸਿੰਘ ਦੀ ਹਲਕੀ ਜਿਹੀ ਆਵਾਜ਼ ਆਈ।

"ਕੀ ਜਨਾਬ ?" ਮੁਣਸ਼ੀ ਨੇ ਪੁੱਛਿਆ।

ਬਾਬੂ ਰਾਮ ਸਿੰਘ ਭੰਡਾਰੀ ਚੁੱਪ ਚਾਪ ਘਾਹ ਦੇ ਤਿਣਕੇ ਨੂੰ ਪਾਣੀ ਉਤੇ ਡੋਲਦਾ ਹੋਇਆ ਵੇਖਦਾ ਰਿਹਾ। ਕੋਈ ਯਾਦ ਉਸਦੇ ਇਰਦ ਗਿਰਦ ਚੱਕਰ ਲਾ ਰਹੀ ਸੀ। ਕੁਝ ਯਾਦ ਆਣ ਆਣ ਕਰ ਰਿਹਾ ਪਰ ਪਕੜ ਵਿਚ ਨਹੀਂ ਸੀ ਆ ਰਿਹਾ।

"ਆਪਣੇ ਘਰ ਵਿਚ ਇਕ ਪੁਰਾਣਾ ਗ੍ਰਾਮੋਫੋਨ ਵੇਖਿਆ ਜੇ?" ਰਾਮ ਸਿੰਘ ਨੇ ਮੁਣਸ਼ੀ ਨੂੰ ਪੁੱਛਿਆ।

"ਹਾਂ ਜਨਾਬ ਉਹ ਪਿੱਤਲ ਦੇ ਧੂਤੂ ਵਾਲਾ ?"—

"ਉਹ ਇਥੇ ਹਵੇਲੀ ਵਿਚ ਹੁੰਦਾ ਸੀ।" ਰਾਮ ਸਿੰਘ ਨੇ ਦੱਸਿਆ, "ਮੇਰੇ ਪਿਤਾ ਜੀ ਨੇ ਖਰੀਦਿਆ ਸੀ ਉਹ।"

"ਦੱਸਿਆ ਸੀ ਜਨਾਬ ਨੇ। ਤੁਸੀਂ ਬਹੁਤ ਸੰਭਾਲ ਕੇ ਰੱਖੀ ਜੇ ਪਿਤਾ ਜੀ ਦੀ ਯਾਦਗਾਰ।"

"ਪਿਤਾ ਜੀ ਰੋਜ਼ ਸੁਣਿਆ ਕਰਦੇ ਸੀ। ਮੈਂ ਕੋਲ ਬੈਠਾ ਰਹਿੰਦਾ। ਇਕ ਰਿਕਾਰਡ ਹੁੰਦਾ ਸੀ – ਸੁਣ ਕੇ ਇੰਝ ਲਗਦਾ ਸੀ ਕੋਈ ਔਰਤ ਗਾ ਰਹੀ ਹੋਵੇ। ਅਸਲ ਵਿਚ ਉਹ ਇਕ ਬੱਚੇ ਦੀ ਆਵਾਜ਼ ਸੀ... ਮਾਸਟਰ ਮਦਨ ਜਾਂ ਕੁਝ ਐਸਾ ਹੀ ਨਾਂ ਸੀ। ਪਿਤਾ ਜੀ ਕਿਹਾ ਕਰਦੇ ਸਨ, ਸੁਣ ਤੇਰੇ ਜਿੱਡਾ ਮੁੰਡਾ ਗਾਂਦਾ ਜੇ।" ਰਾਮ ਸਿੰਘ ਨੇ ਦੱਸਿਆ। ਨਜ਼ਰ ਉਸਦੀ ਪਾਣੀ ਨੂੰ ਛੂੰਹਦੇ ਘਾਹ ਦੇ ਤਿਣਕੇ ਉੱਤੇ ਟਿਕੀ ਹੋਈ ਸੀ।

"ਤੁਹਾਡੇ ਜਿੱਡਾ ਮੁੰਡਾ?"

"ਹਾਂ, ਉਦੋਂ ਮੈਂ ਛੋਟਾ ਜਿਹਾ ਮੁੰਡਾ ਹੀ ਤਾਂ ਸੀ।"

ਸੁਣ ਕੇ ਮੁਣਸ਼ੀ ਹੱਸ ਪਿਆ।

ਪਰ ਭੰਡਾਰੀ ਦਾ ਧਿਆਨ ਵਗਦੇ ਪਾਣੀ ਵੱਲ ਹੀ ਰਿਹਾ। ਅਚਾਨਕ ਉਸਦੇ ਜ਼ਿਹਨ ਵਿਚ ਇਕ ਚਕਾਚੌਂਧ ਲਿਸ਼ਕ ਉਠੀ। ਯਾਦ ਤਾਜ਼ਾ ਹੋ ਗਈ। ਉਸ ਸਮੇਂ ਦੀ ਯਾਦ ਜਦੋਂ ਉਹ ਛੋਟਾ ਜਿਹਾ ਬਾਲ ਹੁੰਦਾ ਸੀ।

"ਸੰਗੀਤ ! ਸੰਗੀਤ ਸੁਣਾਈ ਦਿੰਦਾ ਸੀ।" ਰਾਮ ਸਿੰਘ ਨੇ ਉੱਚੀ ਆਵਾਜ਼ ਵਿਚ ਕਿਹਾ।

"ਗ੍ਰਾਮੋਫੋਨ ਸੰਗੀਤ ਸੁਣਨ ਵਾਸਤੇ ਹੀ ਲਿਆਂਦਾ ਸੀ ਪਿਤਾ ਜੀ ਨੇ।" ਮੁਣਸ਼ੀ ਨੇ ਕਿਹਾ।

"ਨਹੀਂ, ਨਹੀਂ। ਮੈਂ ਉਹ ਗੱਲ ਨਹੀਂ ਕਰਦਾ। ਇਥੇ ਖੜ੍ਹੇ ਖੜ੍ਹੇ ਸੰਗੀਤ ਸੁਣਾਈ ਦਿਆ ਕਰਦਾ ਸੀ।"

" ਗ੍ਰਾਮੋਫੋਨ ਐਥੇ ਵੀ ਲੈ ਆਂਦੇ ਸੀ ਪਿਤਾ ਜੀ?"

" ਨਹੀਂ... ਐਥੇ ਨਹੀਂ ਲੈ ਕੇ ਆਂਦੇ ਸੀ।" ਰਾਮ ਸਿੰਘ ਨੇ ਵਗਦੇ ਪਾਣੀ ਉਪਰ ਟਿਕੀ ਘਾਹ ਦੀ ਤਿੜ ਵੱਲ ਇਸ਼ਾਰਾ ਕਰਕੇ ਕਿਹਾ, " ਵੇਖੋ ਇਹਨੂੰ।"

ਮੁਨਸ਼ੀ ਨੇ ਉਸ ਪਾਸੇ ਵੇਖਣਾ ਸ਼ੁਰੂ ਕਰ ਦਿੱਤਾ।

" ਇਥੋਂ ਸੰਗੀਤ ਸੁਣਾਈ ਦਿੰਦਾ ਸੀ। ਜਦ ਤਕ ਮੈਂ ਅੱਖਾਂ ਮੀਚ ਕੇ ਖੜੋਤਾ ਰਹਿੰਦਾ, ਸੰਗੀਤ ਸੁਣਾਈ ਦਿੰਦਾ ਰਹਿੰਦਾ।" ਰਾਮ ਸਿੰਘ ਨੇ ਪੱਕੇ ਪੀਡੇ ਸ਼ਬਦਾਂ ਵਿਚ ਕਿਹਾ।

" ਪਾਣੀ ਵਿਚੋਂ ਸੰਗੀਤ ਸੁਣਾਈ ਦਿੰਦਾ ਸੀ?" ਮੁਨਸ਼ੀ ਨੇ ਹੈਰਾਨ ਹੁੰਦੇ ਹੋਏ ਪੁੱਛਿਆ।

" ਪਾਣੀ ਵਿਚੋਂ ਨਹੀਂ, ਪਾਣੀ ਦੇ ਉੱਤੋਂ।"

ਮੁਨਸ਼ੀ ਨੇ ਭੰਡਾਰੀ ਨੂੰ ਸਿਰ ਤੋਂ ਪੈਰਾਂ ਤਕ ਵੇਖਿਆ। ਵੇਖਣ ਨੂੰ ਉਹ ਚੰਗਾ ਭਲਾ ਲੱਗਿਆ।

"ਮੈਂ ਇਥੇ ਖੜ੍ਹਾ ਰਹਿੰਦਾ ... ਸੰਗੀਤ ਸੁਣਾਈ ਦਿੰਦਾ ਰਹਿੰਦਾ।" ਭੰਡਾਰੀ ਆਪ ਮੁਹਾਰਾ ਬੋਲਦਾ ਗਿਆ, " ਸੁਣਦੇ ਸੁਣਦੇ ਆਨੰਦ ਨਾਲ ਮੇਰੀਆਂ ਅੱਖਾਂ ਮੀਚੀਆਂ ਜਾਂਦੀਆਂ। ਪਹਿਲਾਂ ਲਗਦਾ ਸੀ ਸੰਗੀਤ ਪਾਣੀ ਦੀ ਸੜ੍ਹਾ ਉੱਤੋਂ ਆ ਰਿਹੈ... ਫਿਰ ਮਹਿਸੂਸ ਹੋਣ ਲਗਦਾ ਇਹ ਸੰਗੀਤ ਹਰ ਪਾਸੇ ਤੋਂ ਸੁਣਾਈ ਦੇ ਰਿਹੈ... ਪੇੜ ਪੌਦਿਆਂ ਵਿਚੋਂ, ਖੇਤਾਂ ਫਸਲਾਂ ਵਿਚੋਂ, ਚੰਨ ਤਾਰਿਆਂ ਵਿਚੋਂ। ਆਨੰਦ ਹੀ ਆਨੰਦ।"

"ਕੀ ਕਿਹਾ ਜਨਾਬ ਨੇ, ਚੰਨ ਤਾਰਿਆਂ ਵਿਚੋਂ ਸੰਗੀਤ ਆਉਂਦਾ ਸੀ। ਤੁਸੀਂ ਰਾਤ ਨੂੰ ਐਥੇ ਆਉਂਦੇ ਹੁੰਦੇ ਸੀ?' ਮੁਨਸ਼ੀ ਨੇ ਪੁੱਛਿਆ।

" ਰਾਤ ਨੂੰ ਨਹੀਂ ਸੀ ਆਂਦੇ, ਖੜ੍ਹੇ ਖੜ੍ਹੇ ਰਾਤ ਹੋ ਜਾਂਦੀ ਸੀ। ਤਾਰੇ ਨਿਕਲ ਆਂਦੇ ਸੀ।" ਭੰਡਾਰੀ ਬਾਬੂ ਨੇ ਕਿਹਾ। ਇੰਝ ਲਗਦਾ ਸੀ ਉਸਦੀ ਆਵਾਜ਼ ਕਿਤੋਂ ਦੂਰ ਤੋਂ ਆ ਰਹੀ ਹੋਵੇ, " ਅਸੀਂ ਖੜ੍ਹੇ ਰਹਿੰਦੇ, ਖੜ੍ਹੇ ਰਹਿੰਦੇ - ਅੱਖਾਂ ਮੀਟ ਕੇ... ਸੰਗੀਤ ਚਾਰੇ ਪਾਸੇ ਫੈਲ ਜਾਂਦਾ... ਹਨੇਰਾ ਪੈ ਜਾਂਦਾ... ਲੱਭਦੇ ਲੱਭਦੇ ਪਿਤਾ ਜੀ ਆ ਜਾਂਦੇ... ਬੜੀ ਡਾਂਟ ਪੈਂਦੀ।"

"ਜਨਾਬ ਇਕ ਗੱਲ ਪੁੱਛਾਂ ਜੇ ਇਜਾਜ਼ਤ ਹੋਵੇ ਤਾਂ।" ਮੁਨਸ਼ੀ ਨੇ ਪੁੱਛਿਆ।

"ਹਾਂ ਪੁੱਛ, ਇਜਾਜ਼ਤ ਹੈ।"

"ਇਹ ਪਾਣੀ ਵਾਲਾ ਸੰਗੀਤ ਤੁਹਾਨੂੰ ਇਕੱਲਿਆਂ ਨੂੰ ਸੁਣਦਾ ਸੀ ਜਾਂ ਆਲੇ ਦੁਆਲੇ ਫਿਰਦੇ ਲੋਕਾਂ ਨੂੰ ਵੀ? ਤੁਸੀਂ ਕਿਹਾ ਸੀ ਅਸੀਂ ਖੜ੍ਹੇ ਰਹਿੰਦੇ, ਤੁਸੀਂ ਕੌਣ ਕੌਣ ?"

ਭੰਡਾਰੀ ਬਾਬੂ ਸੋਚੀਂ ਪੈ ਗਿਆ। ਫਿਰ ਬੋਲਿਆ, " ਇਕ ਮੁੰਡਾ ਹੁੰਦਾ ਸੀ ਤੇ ਇਕ ਕੁੜੀ। ਦੋਵੇ ਭੈਣ ਭਰਾ ਸਨ। ਮੁੰਡਾ ਵੱਡਾ ਤੇ ਕੁੜੀ ਛੋਟੀ।" ਭੰਡਾਰੀ ਬਾਬੂ ਦਾ ਚਿਹਰਾ ਚਮਕ ਉਠਿਆ।

" ਉਹਨਾਂ ਨੂੰ ਵੀ ਸੁਣਦਾ ਸੀ ਇਹ ਪਾਣੀ ਵਾਲਾ ਸੰਗੀਤ ?" ਮੁਨਸ਼ੀ ਨੇ ਪੁੱਛਿਆ।

" ਹਾਂ ਉਨ੍ਹਾਂ ਨੂੰ ਵੀ ਸੁਣਦਾ ਸੀ। ਸ਼ਾਇਦ ਉਹ ਵੀ ਅੱਖਾਂ ਮੀਟ ਲੈਂਦੇ ਹੋਣ।"

" ਜਨਾਬ ਮੇਰੀ ਇਕ ਅਰਜ਼ ਮੰਨ ਸਕਦੇ ਹੋਂ, ਤੁਸੀਂ ਅੱਖਾਂ ਮੀਟ ਕੇ ਵੇਖੋ।"

ਬਾਬੂ ਰਾਮ ਸਿੰਘ ਭੰਡਾਰੀ ਨੇ ਅੱਖਾਂ ਮੀਟ ਲਈਆਂ। ਤੇ ਚੋਖਾ ਚਿਰ ਉਸੇ ਮੁਦਰਾ ਵਿਚ ਖੜ੍ਹਾ ਰਿਹਾ।

" ਕੁਝ ਸੁਣਾਈ ਦੇ ਰਿਹੈ ਜਨਾਬ?" ਮੁਨਸ਼ੀ ਨੇ ਪੁੱਛਿਆ।

" ਨਹੀਂ।" ਭੰਡਾਰੀ ਬਾਬੂ ਨੇ ਖਿਝ ਕੇ ਕਿਹਾ," ਨਹੀਂ। ਨਹੀਂ ਸੁਣਾਈ ਦਿੰਦਾ ਹੁਣ। ਕਿਉਂ ਨਹੀਂ ਸੁਣਾਈ ਦਿੰਦਾ ਹੁਣ ? ਕੌਣ ਸਨ ਉਹ ਮੁੰਡਾ ਤੇ ਕੁੜੀ ?"

" ਜਨਾਬ ਹੁਣ ਚੱਲਣਾ ਚਾਹੀਦੈ। ਸਰਪੰਚ ਸਾਹਿਬ ਖਾਣੇ ਵਾਸਤੇ ਇੰਤਜ਼ਾਰ ਕਰਦੇ ਹੋਣਗੇ।" ਮੁਨਸ਼ੀ ਨੇ ਕਿਹਾ।

" ਮੁਨਸ਼ੀ ਜੀ ਤੁਸੀਂ ਕੀ ਸਮਝਦੇ ਹੋ- ਮੈਂ ਝੂਠ ਬੋਲ ਰਿਹਾ ਵਾਂ।" ਭੰਡਾਰੀ ਬਾਬੂ ਨੇ ਛਿੱਥਾ ਪੈ ਕੇ ਕਿਹਾ।



" ਨਹੀਂ ਜਨਾਬ, ਬਿਲਕੁਲ ਨਹੀਂ।" ਮੁਨਸ਼ੀ ਨੇ ਕਿਹਾ," ਬਚਪਨ ਦੀਆਂ ਗੱਲਾਂ ਹੋਰ ਹੁੰਦੀਆਂ ਨੇ। ਬਚਪਨ ਵਿਚ ਤਾਂ ਖਿਡੌਣੇ ਵੀ ਜੀਂਦੇ ਲੱਗਦੇ ਨੇ। ਬੱਚੇ ਉਹਨਾਂ ਨਾਲ ਗੱਲਾਂ ਕਰਦੇ ਨੇ। ਉਹਨਾਂ ਨੂੰ ਖੁਆਂਦੇ ਪਿਆਂਦੇ ਨੇ।"

" ਜੋ ਗੱਲ ਮੈਂ ਦੱਸੀ ਏ ਤੁਸੀਂ ਉਹਨੂੰ ਖੇਡ ਸਮਝਦੇ ਹੋ। ਗੁੱਲੀ ਡੰਡੇ ਵਰਗੀ ਖੇਡ। ਲੁਕਣ ਮੀਟੀ ਵਰਗੀ ਖੇਡ।"

" ਨਹੀਂ ਜਨਾਬ।" ਮੁਨਸ਼ੀ ਬੋਲਿਆ।

" ਇਹ ਕੋਈ ਬੱਚਿਆਂ ਦੀ ਖੇਡ ਨਹੀਂ ਸੀ।" ਭੰਡਾਰੀ ਬਾਬੂ ਨੇ ਕਿਹਾ, " ਇੰਝ ਜਾਪਦਾ ਸੀ ਜਿਵੇਂ... ਜਿਵੇਂ...।" ਅੱਗੇ ਉਹ ਜੋ ਕੁਝ ਦੱਸਣਾ ਚਾਹੁੰਦਾ ਸੀ ਉਹ ਇਸ ਲਈ ਨਹੀਂ ਦੱਸਿਆ ਕਿ ਮੁਨਸ਼ੀ ਨੂੰ ਸਮਝ ਨਹੀਂ ਆਵੇਗਾ। ਦੱਸ ਦਿੱਤਾ ਤਾਂ ਵਿਅਰਥ ਜਾਵੇਗਾ। ਮੁਨਸ਼ੀ ਕੁਝ ਨਹੀਂ ਬੋਲਿਆ।

" ਕੁਝ ਗੱਲਾਂ ਹੁੰਦੀਆਂ ਨੇ ਜੋ ਬੰਦਾ ਮਹਿਸੂਸ ਕਰਦਾ ਏ... ਜੇ ਬੋਲ ਦਿੱਤੀਆਂ ਜਾਣ ਤਾਂ ਬਿਖਰ ਜਾਂਦੀਆਂ ਨੇ ਜਿਵੇਂ ਘੜੇ ਵਿਚ ਪਾਣੀ ਸੰਭਾਲਿਆ ਹੁੰਦਾ ਹੈ। ਜੇ ਘੜਾ ਟੁੱਟ ਜਾਵੇ ਤਾਂ ਪਾਣੀ ਖਿੰਡ ਜਾਂਦਾ ਏ।" ਭੰਡਾਰੀ ਬਾਬੂ ਨੇ ਕਿਹਾ।

ਉਹ ਚੁੱਪ ਚਾਪ ਪਿੰਡ ਵੱਲ ਚੱਲ ਪਏ। ਜਿਸ ਰਸਤੇ ਆਏ ਸਨ ਉਸ ਰਸਤੇ ਉੱਤੇ ਨਹੀਂ। ਜੋ ਰਸਤਾ ਪਿੰਡ ਵਿਚੋਂ ਦੀ ਜਾਂਦਾ ਸੀ ਉਸ ਉੱਤੇ। ਭੰਡਾਰੀ ਬਾਬੂ ਉਨ੍ਹਾਂ ਬੱਚਿਆਂ ਨੂੰ ਲੱਭਣਾ ਚਾਹੁੰਦਾ ਸੀ। ਸ਼ਾਇਦ ਕਿਸੇ ਬਜ਼ੁਰਗ ਚਿਹਰੇ ਵਿਚੋਂ ਲੱਭ ਪੈਣ।

" ਮੁਨਸ਼ੀ ਜੀ ਇਕ ਗੱਲ ਦੱਸੋ।" ਭੰਡਾਰੀ ਬਾਬੂ ਨੇ ਕਿਹਾ।

" ਪੁੱਛੋ ਜਨਾਬ।"

" ਉਮਰ ਨਾਲ ਆਦਮੀ ਦਾ ਚਿਹਰਾ ਕਿੰਨਾ ਕੁ ਬਦਲ ਜਾਂਦਾ ਏ ?"

" ਕਿੰਨੀ ਉਮਰ ਨਾਲ ?"

" ਸੱਠ ਪੈਂਹਟ ਸਾਲਾਂ ਬਾਅਦ। ਫਰਜ਼ ਕਰੋ ਤੁਸੀਂ ਕਿਸੇ ਨੂੰ ਛੇ ਸੱਤ ਸਾਲ ਦੀ ਉਮਰ ਵਿਚ ਵੇਖਿਆ ਹੋਵੇ ਜੇ ਸੱਠ ਸਾਲਾਂ ਬਾਅਦ ਸਾਹਮਣੇ ਆ ਜਾਵੇ ਤਾਂ ਉਸਨੂੰ ਪਹਿਚਾਣ ਲਵੋਗੇ ਕਿ ਨਹੀਂ ?"

" ਨਹੀਂ। ਬਹੁਤ ਬਦਲ ਗਿਆ ਹੋਵੇਗਾ।" ਮੁਨਸ਼ੀ ਨੇ ਕਿਹਾ, "ਤੁਸੀਂ ਕਿਸ ਦੀ ਗੱਲ ਕਰਦੇ ਹੋ ?"

ਭੰਡਾਰੀ ਬਾਬੂ ਨੇ ਕੁਝ ਨਹੀਂ ਕਿਹਾ।

" ਬਹੁਤ ਮੁਸ਼ਕਲ ਕੰਮ ਏ... ਨਾ ਮੁਮਕਿਨ।"

" ਕੀ ਮੁਸ਼ਕਲ ਆ ਪਈ ਜਨਾਬ, ਮੈਨੂੰ ਹੁਕਮ ਕਰੋ ਨਾ।"

ਉਹ ਪਿੰਡ ਵਿਚ ਪੁੱਜ ਗਏ। ਕੋਈ ਬੱਚਾ ਵਿਖਾਈ ਦਿੰਦਾ ਭੰਡਾਰੀ ਬਾਬੂ ਦਾ ਧਿਆਨ ਉਸ ਵੱਲ ਖਿੱਚਿਆ ਜਾਂਦਾ - ਉਹ ਆਪਣੇ ਆਪ ਨੂੰ ਯਾਦ ਕਰਾਉਂਦਾ। ਹੁਣ ਤਕ ਉਹ ਬੱਚੇ ਉਸਦੇ ਆਪਣੇ ਵਾਂਗ ਬੁੱਢੇ ਹੋ ਗਏ ਹੋਣਗੇ। ਪਤਾ ਨਹੀਂ ਉਹ ਬੱਚੇ ਹੁਣ ਕਿੱਥੇ ਹੋਣਗੇ। ਹੋਣਗੇ ਵੀ ਕਿ ਨਹੀਂ।"

ਖਾਣਾ ਹਵੇਲੀ ਵਿਚ ਹੀ ਮੰਗਵਾ ਲਿਆ ਤੇ ਚਿੜੀ ਚੋਗ ਵਾਂਗ ਭੰਡਾਰੀ ਬਾਬੂ ਨੇ ਖਾ ਲਿਆ। ਮੁਨਸ਼ੀ ਗੁਲਾਬ ਚੰਦ ਆਪਣੇ ਕਮਰੇ ਵਿਚ ਚਲਾ ਗਿਆ। ਨਿਧਾਨ ਸਿੰਘ ਤੇ ਰਾਮ ਸਿੰਘ ਇਕੱਲੇ ਰਹਿ ਗਏ।

" ਰਾਮ ਸਿੰਘ ਸਮਾਗਮ ਠੀਕ ਹੋ ਗਿਆ ?" ਨਿਧਾਨ ਸਿੰਘ ਨੇ ਪੁੱਛਿਆ।

" ਬਹੁਤ ਵਧੀਆ। ਇਹ ਸਭ ਤੇਰੇ ਉੱਦਮ ਨਾਲ ਹੋਇਆ ਹੈ।"

" ਫਿਰ ਖੁਸ਼ ਕਿਉਂ ਨਹੀਂ ?"

" ਮੈਂ ਬਹੁਤ ਖੁਸ਼ ਹਾਂ।" ਰਾਮ ਸਿੰਘ ਨੇ ਦੱਸਿਆ।

" ਚੁੱਪ ਕਿਉਂ ਏਂ ਫੇਰ। ਕੋਈ ਗੱਲ ਕਰ। ਅਸ਼ੋਕ ਕਿਉਂ ਨਹੀਂ ਆਇਆ, ਕੀ ਹਾਲ ਚਾਲ ਏ ਉਸਦਾ ?"

ਬਾਬੂ ਰਾਮ ਸਿੰਘ ਭੰਡਾਰੀ ਤੇ ਨਿਧਾਨ ਸਿੰਘ ਨਾ ਬਚਪਨ ਵਿਚ ਇਕੱਠੇ ਖੇਡੇ ਸਨ ਨਾ ਪੜ੍ਹੇ ਸਨ ਅਤੇ ਨਾ ਹੀ ਇਕੋ ਥਾਲੀ ਵਿਚ ਖਾਣ ਵਾਲੀ ਕੋਈ ਗੱਲ ਸੀ। ਗੱਲ ਕਰਨ ਵਾਸਤੇ ਬਚਪਨ ਦੀ ਕੋਈ ਯਾਦ ਉਹਨਾਂ ਕੋਲ ਨਹੀਂ ਸੀ। ਫਿਰ ਵੀ ਉਹ ਗੂਹੜੇ ਦੋਸਤ ਸਨ। ਦੋਸਤੀ ਉਹਨਾਂ ਨੂੰ ਵਿਰਸੇ ਵਿਚ ਮਿਲੀ ਹੋਈ ਸੀ। ਉਹਨਾਂ ਦੇ ਬਾਪ ਦੋਸਤ ਸਨ ਇਸ ਲਈ ਉਹਨਾਂ ਦੀ ਵੀ ਦੋਸਤੀ ਹੋ ਗਈ।

" ਅਸ਼ੋਕ ਬਾਬੂ ਰਸਤੇ ਤੋਂ ਭਟਕ ਗਿਆ ਜਾਪਦਾ ਏ।" ਰਾਮ ਸਿੰਘ ਨੇ ਕਿਹਾ, " ਕੁਝ ਸਮਝ ਨਹੀਂ ਆਉਂਦੀ ਉਹਦੀ ਅੱਜ ਕੱਲ।"

" ਘਰ 'ਚ ਕੋਈ ਗੜਬੜ ਕਰਦਾ ਏ ?"

" ਨਹੀਂ ਉਹ ਗੱਲ ਨਹੀਂ।" ਰਾਮ ਸਿੰਘ ਦੱਸਣ ਲੱਗਾ, " ਉਹਨੇ ਇਕ ਨਵੀਂ ਕੰਪਨੀ ਬਣਾ ਲਈ ਏ 'ਭੰਡਾਰੀ ਕੈਪੀਟਲਜ਼'। ਸ਼ੇਅਰਾਂ ਦਾ ਕਾਰੋਬਾਰ ਸ਼ੁਰੂ ਕਰ ਲਿਆ ਜੇ।"

" ਇਹ ਤਾਂ ਚੰਗੀ ਗੱਲ ਆ, ਉਹ ਕੰਮ ਨੂੰ ਅੱਗੇ ਵਧਾ ਰਿਹੈ।" ਨਿਧਾਨ ਸਿੰਘ ਨੇ ਸਾਦਗੀ ਨਾਲ ਕਿਹਾ।

" ਗੜਬੜ ਇਹ ਆ, ਸਾਡੀਆਂ ਕਾਗਜ਼ ਦੀਆਂ ਮਿੱਲਾਂ ਖ਼ੂਬ ਚੱਲ ਰਹੀਆਂ ਨੇ, ਬਹੁਤ ਮੁਨਾਫਾ ਦੇ ਰਹੀਆਂ ਨੇ। ਵਿਦੇਸ਼ਾਂ ਨੂੰ ਸਾਡਾ ਕਾਗਜ਼ ਜਾਂਦਾ ਏ। ਤਿੰਨ ਪੁਸ਼ਤਾਂ ਹੋ ਗਈਆਂ ਇਹ ਕੰਮ ਕਰਦਿਆਂ। ਫੇਰ ਨਵੀਂ ਕੰਪਨੀ ਖੋਲਣ ਦੀ ਕੀ ਲੋੜ ਸੀ। ਜਿਸ ਲਾਇਨ ਦਾ ਤਜਰਬਾ ਨਾ ਹੋਵੇ ਉਸ ਵਿਚ ਖਤਰਾ ਈ ਖਤਰਾ।" ਭੰਡਾਰੀ ਬਾਬੂ ਨੇ ਥੋੜ੍ਹਾ ਰੁਕ ਕੇ ਕਿਹਾ, " ਅਸਲ ਵਿਚ ਉਹ ਡਰਿਆ ਹੋਇਆ ਏ।"

" ਡਰਿਆ ਹੋਇਐ ! ਡਰ ਉਸਨੂੰ ਕਿਸ ਗੱਲ ਦਾ। ਐਡੇ ਚੱਲਦੇ ਪੁਰਜ਼ੇ ਤੁਸੀਂ ਲੋਕ। ਸਾਰੀ ਸਰਕਾਰ ਤੁਹਾਨੂੰ ਜਾਣਦੀ ਹੋਈ... ਡਰ ਕਿਸ ਗੱਲ ਦਾ ਫੇਰ ?"

" ਉਹੋ ਜਿਹਾ ਕੋਈ ਡਰ ਨਹੀਂ। ਉਹ ਕਹਿੰਦਾ ਏ ਵਿਦੇਸ਼ੀ ਕੰਪਨੀਆਂ ਆ ਰਹੀਆਂ ਨੇ ਦੇਸ਼ ਵਿਚ। ਕੋਈ ਐਸੀ ਕੰਪਨੀ ਆ ਗਈ ਜੋ ਬਹੁਤ ਸਸਤਾ ਕਾਗਜ਼ ਤਿਆਰ ਕਰਨ ਲੱਗ ਪਵੇ ਫਿਰ ਸਾਡਾ ਕਾਗਜ਼ ਨਹੀਂ ਵਿਕੇਗਾ। ਸਾਡੀਆਂ ਮਿੱਲਾਂ ਬੰਦ ਹੋ ਜਾਣਗੀਆਂ ... ਕਦੀ ਕਹਿੰਦਾ ਏ ਆਣ ਵਾਲੇ ਸਮੇਂ ਵਿਚ ਲੋਕਾਂ ਨੂੰ ਕਾਗਜ਼ ਦੀ ਲੋੜ ਈ ਨਹੀਂ ਰਹਿਣੀ। ਇਸ ਲਈ ਸਾਰੇ ਆਂਡੇ ਇਕੋ ਟੋਕਰੀ ਵਿਚ ਨਹੀਂ ਰੱਖਣੇ ਚਾਹੀਦੇ। ਨਵੇਂ ਕਾਰੋਬਾਰ ਸ਼ੁਰੂ ਕਰਨੇ ਚਾਹੀਦੇ ਨੇ।"

" ਕਾਗਜ਼ ਦੀ ਲੋੜ ਕਿਉਂ ਨਹੀਂ ਰਹਿਣੀ ?" ਨਿਧਾਨ ਸਿੰਘ ਨੇ ਕਿਹਾ, " ਕਾਗਜ਼ ਤੋਂ ਬਿਨਾਂ ਕੰਮ ਕਿਵੇਂ ਚੱਲ ਸਕਦੇ ਨੇ। ਬੱਚਿਆਂ ਦੇ ਬਸਤੇ ਤਾਂ ਦਿਨੋ ਦਿਨੀ ਭਾਰੀ ਹੋਈ ਜਾਂਦੇ ਨੇ ... ਕਾਗਜ਼ ਤੋਂ ਬਿਨਾਂ ਕੰਮ ਕਿਵੇਂ ਚੱਲ ਸਕਦੇ ਨੇ, ਜ਼ਮਾਨਾ ਹੀ ਕਾਗਜ਼ ਦਾ ਅੱਜ ਕੱਲ ਤਾਂ।"

ਭੰਡਾਰੀ ਬਾਬੂ ਨੂੰ ਪਤਾ ਸੀ ਨਿਧਾਨ ਸਿੰਘ ਕਾਰੋਬਾਰ ਦੀਆਂ ਬਰੀਕੀਆਂ ਨਹੀਂ ਸਮਝਦਾ। ਸ਼ੁਭਚਿੰਤਕ ਸੀ ਇਸ ਲਈ ਆਪਣੇ ਮਨ ਦੀ ਭੜਾਸ ਕੱਢ ਰਿਹਾ ਸੀ।

" ਪਰ ਕਾਗਜ਼ ਤੋਂ ਬਿਨਾਂ ਕੰਮ ਕਿਵੇਂ ਚੱਲ ਸਕਦੇ ਨੇ।" ਭੰਡਾਰੀ ਬਾਬੂ ਨੂੰ ਚੁੱਪ ਵੇਖ ਕੇ ਨਿਧਾਨ ਸਿੰਘ ਨੇ ਪੁੱਛਿਆ।

" ਅਸ਼ੋਕ ਕਹਿੰਦਾ ਏ - ਲੋਕ ਕੰਪਿਊਟਰ ਵਰਤਿਆ ਕਰਨਗੇ। ਬੱਚੇ ਬੈਗ ਦੀ ਥਾਂ ਨਿੱਕਾ ਜਿਹਾ ਕੰਪਿਊਟਰ ਜੇਬ ਵਿਚ ਪਾ ਕੇ ਸਕੂਲ ਜਾਇਆ ਕਰਨਗੇ।" ਭੰਡਾਰੀ ਬਾਬੂ ਨੇ ਕਿਹਾ।

" ਇਸ ਤਰ੍ਹਾਂ ਹੋ ਸਕਦੈ ?"

" ਹੋ ਵੀ ਸਕਦੈ। ਪਰ ਏਡੀ ਛੇਤੀ ਨਹੀਂ। ਅਸੀਂ ਸੁਭਾਅ ਵਜੋਂ ਸੁਸਤ ਲੋਕ ਹਾਂ। ਰੱਬ ਦੀਆਂ ਦਿੱਤੀਆਂ ਖਾਣ ਵਾਲੇ।" ਭੰਡਾਰੀ ਬਾਬੂ ਨੇ ਕਿਹਾ।



" ਬੱਸ ਫਿਰ ਰੱਬ 'ਤੇ ਭਰੋਸਾ ਰੱਖੋ। ਸਭ ਦਾ ਪਾਲਣ ਹਾਰ ਉਹੀ ਆ।" ਨਿਧਾਨ ਸਿੰਘ ਨੇ ਤੋੜ ਕਰ ਦਿੱਤਾ। ਕਿਸੇ ਵੀ ਗੱਲ ਦਾ ਤੋੜ ਕਰਨ ਵਾਸਤੇ ਰੱਬ ਬਹੁਤ ਵਧੀਆ ਫੁਲ ਸਟਾਪ ਦਾ ਕੰਮ ਕਰ ਦਿੰਦਾ ਹੈ।

ਭੰਡਾਰੀ ਬਾਬੂ ਗੱਲਾਂ ਨਿਧਾਨ ਸਿੰਘ ਨਾਲ ਕਰ ਰਿਹਾ ਸੀ ਪਰ ਉਸਦਾ ਧਿਆਨ ਉਸ ਮੁੰਡੇ ਕੁੜੀ ਵੱਲ ਸੀ ਜਿਹਨਾਂ ਦੀ ਸੰਗਤ ਵਿਚ ਉਹ ਅਲੌਕਿਕ ਸੰਗੀਤ ਸੁਣਾਈ ਦਿਆ ਕਰਦਾ ਸੀ। ਗੱਲ ਬਾਤ ਸਮਾਪਤ ਹੋਣ 'ਤੇ ਉਸਨੂੰ ਆਰਾਮ ਜਿਹਾ ਮਹਿਸੂਸ ਹੋਇਆ।

" ਆਪਣੀ ਉਮਰ ਦੇ ਕਿੰਨੇ ਕੁ ਬੰਦੇ ਹੋਣਗੇ ਪਿੰਡ ਵਿਚ।" ਅਚਾਨਕ ਭੰਡਾਰੀ ਬਾਬੂ ਨੇ ਪੁੱਛਿਆ।

" ਬਹੁਤੇ ਨਹੀਂ।" ਨਿਧਾਨ ਸਿੰਘ ਅੰਦਾਜ਼ਾ ਲਾਉਣ ਲੱਗ ਪਿਆ।

" ਫੇਰ ਤਾਂ ...। " ਭੰਡਾਰੀ ਬਾਬੂ ਕਹਿਣਾ ਚਾਹੁੰਦਾ ਸੀ ਫਿਰ ਤਾਂ ਮਿਲਿਆ ਜਾ ਸਕਦਾ ਹੈ। ਪਰ ਸੋਚ ਕੇ ਬੋਲਿਆ, " ਫੇਰ ਤਾਂ ਗਿਣੇ ਜਾ ਸਕਦੇ ਨੇ।"

ਇਤਨੇ ਨੂੰ ਨਿਧਾਨ ਸਿੰਘ ਨੇ ਗਿਣ ਲਏ ਸਨ, " ਦਸ ਬਾਰਾਂ ਹੋਣਗੇ। ਕੁਝ ਆਪਣੇ ਤੋਂ ਛੋਟੇ ਕੁਝ ਆਪਣੇ ਤੋਂ ਵੱਡੇ।"

" ਜੋ ਸਾਡੇ ਨਾਲ ਕੰਮ ਕਰਿਆ ਕਰਦੇ ਸੀ ਉਹਨਾਂ ਵਿਚੋਂ ਕੋਈ ਹੈ ?"

" ਹਾਂ, ਇਕ ਹੈ - ਅਮਰੂ, ਉਹ ਹੀ ਸਭ ਤੋਂ ਵਡੇਰੀ ਉਮਰ ਦਾ ਬੰਦਾ ਹੈ ਪਿੰਡ ਵਿਚ। " ਨਿਧਾਨ ਸਿੰਘ ਨੇ ਦੱਸਿਆ।

" ਤੁਰਿਆ ਫਿਰਦੈ ਜਾਂ ...। ਮਿਲ ਸਕਦੇ ਆਂ ਉਹਨੂੰ ?"

" ਅੱਜ ਕੱਲ ਘਰ ਈ ਪਿਆ ਰਹਿੰਦੈ, ਪਿਛਲੇ ਹਫਤੇ ਅੱਖ ਬਣਾਈ ਸੀ ਉਹਨੇ। ਨਹੀਂ ਤਾਂ ਤੁਹਾਡੇ ਆਉਣ ਦੀ ਖ਼ਬਰ ਸੁਣ ਕੇ ਆਪ ਈ ਆ ਜਾਂਦਾ। ਜਦ ਵੀ ਮਿਲਦੈ ਤੁਹਾਡੇ ਪਰਿਵਾਰ ਬਾਰੇ ਪੁੱਛਦਾ ਰਹਿੰਦੈ। ਮਿਲਣ ਦੀ ਕੀ ਲੋੜ ਪੈ ਗਈ?" ਨਿਧਾਨ ਸਿੰਘ ਨੂੰ ਮਿਲਣ ਵਾਲੀ ਗੱਲ ਬੜੀ ਅਜੀਬ ਲੱਗੀ।

ਜਾਗਦਿਆਂ, ਉਡੀਕਦਿਆਂ, ਬੇਚੈਨੀ ਵਿਚ ਰਾਮ ਬਾਬੂ ਨੇ ਦੁਪਹਿਰ ਨੂੰ ਸ਼ਾਮ ਕੀਤਾ। ਸ਼ਾਮ ਨੂੰ ਉਹ ਅਮਰੂ ਦੇ ਘਰ ਪੁੱਜ ਗਏ।

" ਅਮਰ ਸਿਹਾਂ ਘਰ ਈ ਏਂ।" ਨਿਧਾਨ ਸਿੰਘ ਨੇ ਬੂਹੇ ਅੱਗੇ ਖੜ੍ਹੋ ਕੇ ਆਵਾਜ਼ ਦਿੱਤੀ।

" ਆ ਜੋ ਸਰਪੰਚ ਸਾਅਬ ਲੰਘ ਆਓ।" ਘਰ ਅੰਦਰੋਂ ਅਮਰੂ ਦੀ ਆਵਾਜ਼ ਆਈ।

ਅੰਦਰ ਇਕ ਢਿੱਲੀ ਜਿਹੀ ਮੰਜੀ ਉੱਤੇ ਹੱਡੀਆਂ ਦਾ ਪਿੰਜਰ ਲੇਟਿਆ ਹੋਇਆ ਸੀ। ਉਸਦੀ ਇਕ ਅੱਖ ਹਰੀ ਟਾਕੀ ਨਾਲ ਢਕੀ ਹੋਈ ਸੀ।

" ਆਹ ਵੇਖ ਕੌਣ ਆਏ ਆ।" ਨਿਧਾਨ ਸਿੰਘ ਨੇ ਕਿਹਾ," ਭੰਡਾਰੀ ਸਾਅਬ, ਆਪਣੇ ਭੰਡਾਰੀ ਬਾਬੂ।"

" ਧੰਨ ਭਾਗ.. ਧੰਨ ਭਾਗ।" ਅਮਰੂ ਨੇ ਬੈਠਣ ਦਾ ਯਤਨ ਕੀਤਾ, " ਸਾਅ ਸਰੀ 'ਕਾਲ ਜੀ।"

" ਤਕੜਾਂ ਅਮਰ ਸਿਹਾਂ।" ਭੰਡਾਰੀ ਬਾਬੂ ਨੇ ਪੁੱਛਿਆ।

" ਤਗੜੇ ਆਂ ਜੀ.. ਹੁਣ ਤਗੜੇ ਕਾਹਦੇ ਤੇ ਮਾੜੇ ਕਾਹਦੇ ਜੀ.. ਹੁਣ ਤਾਂ ਚਲੋ ਚਲੀ ਦਾ ਵੇਲਾ ਆ ਗਿਐ.. ਜਿਵੇਂ ਆਂਹਦੇ ਹੁੰਦੇ ਆ, ਆਹ ਤਾਂ ਤੁਸੀਂ ਬੜਾ ਅਪਕਾਰ ਕੀਤਾ ਜੀ, ਦਰਸ਼ਨ ਦੇਣ ਵਾਲਾ।"

ਘਰ ਦੇ ਛੋਟੇ ਜਿਹੇ ਵਿਹੜੇ ਵਿਚੋਂ ਡੰਗਰਾਂ ਦੇ ਮਲ ਮੂਤਰ ਦੀ ਬਦ ਬੋਅ ਆ ਰਹੀ ਸੀ। ਉਹਨਾਂ ਦੇ ਬੈਠਣ ਵਾਸਤੇ ਇਕ ਔਰਤ ਮੰਜਾ ਲੈ ਆਈ। ਉਹ ਬਹੁਤ ਢਿੱਲਾ ਸੀ। ਦੋ ਬੰਦੇ ਸਿਰਫ ਬਾਹੀ ਉਤੇ ਬੈਠ ਸਕਦੇ ਸਨ। ਅਜਿਹੇ ਵਾਤਾਵਰਣ ਵਿਚ ਬੈਠ ਕੇ, ਫਾਲਤੂ ਗੱਲਾਂ ਕਰਨੀਆਂ ਤੇ ਉਹਨਾਂ ਵਿਚੋਂ

ਆਪਣੇ ਮਤਲਬ ਦੀ ਗੱਲ ਫੜਨੀ ਭੰਡਾਰੀ ਬਾਬੂ ਨੂੰ ਬਿਲਕੁਲ ਅਸੰਭਵ ਜਾਪ ਰਿਹਾ ਸੀ। ਉਸਨੇ ਖੜ੍ਹੇ ਖੜ੍ਹੇ ਸਵਾਲ ਕੀਤਾ।

" ਅਮਰ ਸਿਹਾਂ ਜਿਸ ਸਾਲ ਅਸੀਂ ਸ਼ਹਿਰ ਗਏ ਸੀ, ਉਸ ਸਾਲ ਤੁਸੀਂ ਸਾਡੇ ਘਰ ਨਾਲ ਹੀ ਕੰਮ ਕਰਦੇ ਹੁੰਦੇ ਸੀ।"

" ਹਾਂ, ਉਦੋਂ ਮੈਂ ਆਪਣੇ ਘਰ ਨਾਲ ਹੀ ਸਾਂ, ਪੱਕੀ ਸੜਕ ਤਕ ਮੈਂ ਟਰੱਕ ਦੇ ਨਾਲ ਗਿਆ ਸਾਂ। ਬਹੁਤ ਖਰਾਬ ਰਸਤਾ ਸੀ.. ਜਿਵੇਂ ਆਂਹਦੇ ਹੁੰਦੇ ਆ ਤੁਰਨਾ ਔਖਾ ਸੀ।" ਅਮਰੂ ਨੇ ਦੱਸਿਆ।

" ਤੁਸੀਂ ਉਦੋਂ ਕਿੱਡੇ ਕੁ ਸੀ, ਮੇਰਾ ਮਤਲਬ ਆ ਕਿੰਨੀ ਕੁ ਉਮਰ ਸੀ ਤੁਹਾਡੀ ?"

" ਮੈਂ ਚੰਗਾ ਉਡਾਰ ਸਾਂ ਜੀ। ਹਲ਼ ਵਾਹ ਲੈਂਦਾ ਸੀ। ਬਿਜਾਈ ਕਰਨੀ ਨਹੀਂ ਸੀ ਆਉਂਦੀ। ਬਿਜਾਈ ਮੇਰਾ ਬਾਪ ਈ ਕਰਦਾ ਹੁੰਦਾ ਸੀ।"

" ਤੁਹਾਨੂੰ ਕੋਈ ਯਾਦ ਏ ਸਾਡੇ ਘਰ ਕੌਣ ਕੌਣ ਬੱਚੇ ਆਇਆ ਕਰਦੇ ਸੀ। ਮੈਂ ਕਿਸ ਦੇ ਬੱਚਿਆਂ ਨਾਲ ਖੇਡਦਾ ਹੁੰਦਾ ਸੀ?"

ਅਮਰੂ ਯਾਦ ਕਰਨ ਲਈ ਚੁੱਪ ਹੋ ਗਿਆ।

" ਜਾਦ ਨਹੀਂ ਜੀ, ਐਂਵੇਂ ਆਖੀਏ... ਨਿਆਣੇ... ਐਨਾ ਜਾਦ ਆ ਇਕ ਘੋੜੀ ਹੁੰਦੀ ਸੀ ਚਿੱਟੀ, ਤੁਸੀਂ ਉਹਦੇ ਉੱਤੇ ਚੜ੍ਹਨ ਵਾਸਤੇ ਜ਼ਿੱਦ ਕਰਦੇ ਹੁੰਦੇ ਸੀ। ਉੱਤੇ ਬਿਠਾ ਕੇ ਮੈਂ ਵਾਗ ਫੜ ਕੇ ਘੋੜੀ ਨੂੰ ਤੋਰਦਾ ਹੁੰਦਾ ਸੀ .. ਬੱਸ ਹੋਰ ਕੁਝ ਨਹੀਂ ਜਾਦ ਜੀ... ਤੁਸੀਂ ਨਿੱਕੇ ਹੁੰਦੇ ਦੂਏ ਚੌਥੇ ਬਹੁਤ ਰਿਹਾੜ ਕਰਦੇ ਹੁੰਦੇ ਸੀ ਘੋੜੀ ਉੱਤੇ ਬੈਠਣ ਵਾਸਤੇ... ਹੋਰ ਕੁਝ ਨਹੀਂ ਜਾਦ। ਚਿਰ ਵੀ ਬਹੁਤ ਹੋ ਗਿਆ ਜੀ... ਸਦੀ ਪਲਟ ਗਈ... ਜਿਵੇਂ ਆਂਹਦੇ ਹੁੰਦੇ ਆ ਜੀ।" ਅਮਰੂ ਨੇ ਬੇਬਸੀ ਦੱਸੀ।

" ਇੰਨਾ ਤਾਂ ਯਾਦ ਹੋਵੇਗਾ ਘਰ ਵਿਚ ਕੋਈ ਬੱਚਾ ਆਉਂਦਾ ਸੀ... ਕਦੀ ਬੱਚੇ ਖੇਡਦੇ ਨਹੀਂ ਵੇਖੇ ਘਰ ਵਿਚ ਯਾਦ ਕਰੋ।"

" ਇਕ ਪਟਵਾਰੀ ਰਹਿੰਦਾ ਹੁੰਦਾ ਸੀ ਹਵੇਲੀ ਵਿਚ... ਪਟਵਾਰੀ ਤਾਂ ਸਦੋਂ ਈ ਰਹਿੰਦਾ ਆਇਐ... ਅੱਜ ਵੀ ਪਟਵਾਰੀ ਹਵੇਲੀ ਵਿਚ ਈ ਰਹਿੰਦਾ... ਸ਼ੈਂਤ ਕਿਸੇ ਪਟਵਾਰੀ ਦੇ ਬੱਚਿਆਂ ਨਾਲ ਖੇਡਦੇ ਰਹੇ ਹੋਵੋਂ, ਪੱਕਾ ਜਾਦ ਨਹੀਂ ਜੀ, ਐਂਵੇਂ ਆਖੀਏ।"

" ਪਟਵਾਰੀ ਦੇ ਬੱਚੇ ! ਹਾਂ, ਹੋ ਸਕਦੈ ਪਟਵਾਰੀ ਦੇ ਬੱਚੇ ਹੋਣ।" ਭੰਡਾਰੀ ਬਾਬੂ ਨੂੰ ਉਮੀਦ ਦੀ ਇਕ ਕਿਰਨ ਵਿਖਾਈ ਦਿੱਤੀ।

" ਰਸਤੇ ਵਿਚ ਰਾਮ ਸਿੰਘ ਬਾਬੂ ਨੇ ਨਿਧਾਨ ਸਿੰਘ ਨੂੰ ਪੁੱਛਿਆ, " ਜੋ ਪਟਵਾਰੀ ਇਥੇ ਰਹਿੰਦੇ ਰਹੇ ਨੇ ਉਹਨਾਂ ਦੇ ਨਾਂ ਪਤੇ ਲੱਭੇ ਜਾ ਸਕਦੇ ਨੇ ?"

" ਤਹਿਸੀਲ ਵਿਚੋਂ ਪਤਾ ਲੱਗ ਸਕਦੈ।" ਨਿਧਾਨ ਸਿੰਘ ਨੇ ਕਿਹਾ, " ਪਰ ਪਤਾ ਕਰਨ ਦੀ ਲੋੜ ਕੀ ਪੈ ਗਈ ?"

" ਕੱਲ ਮੁਨਸ਼ੀ ਨੂੰ ਭੇਜਾਂਗੇ ਤਹਿਸੀਲਦਾਰ ਦੇ ਦਫਤਰ।" ਭੰਡਾਰੀ ਬਾਬੂ ਆਪਣੇ ਧਿਆਨ ਬੋਲਿਆ, " ਕੋਈ ਜਾਣ ਪਹਿਚਾਣ ਹੈ ਤਹਿਸੀਲ ਵਿਚ ?"

" ਜਾਣ ਪਹਿਚਾਣ ਤਾਂ ਹੈ... ਪਰ ਪਤਾ ਕਰਨ ਦੀ ਲੋੜ ਕੀ ਪੈ ਗਈ, ਮੈਨੂੰ ਸਮਝ ਨਹੀਂ ਆ ਰਹੀ।" ਨਿਧਾਨ ਸਿੰਘ ਨੇ ਕਿਹਾ।

ਭੰਡਾਰੀ ਬਾਬੂ ਚੁੱਪ ਰਿਹਾ।

ਹਵੇਲੀ ਵਿਚ ਪੁੱਜੇ ਤਾਂ ਮੁਨਸ਼ੀ ਗੁਲਾਬ ਚੰਦ ਉਹਨਾਂ ਦੀ ਉਡੀਕ ਕਰ ਰਿਹਾ ਸੀ।

" ਲੱਗਿਆ ਕੁਛ ਪਤਾ ?" ਮੁਨਸ਼ੀ ਨੇ ਪੁੱਛਿਆ।

" ਕਿਸ ਚੀਜ਼ ਦਾ ਪਤਾ ?" ਨਿਧਾਨ ਸਿੰਘ ਹੈਰਾਨ ਹੋ ਰਿਹਾ ਸੀ।

" ਬੱਚਿਆਂ ਦਾ ਪਤਾ।" ਮੁਨਸ਼ੀ ਬੋਲਿਆ, " ਉਹਨਾਂ ਬੱਚਿਆਂ ਦਾ ਜਿਹੜੇ ਬਾਬੂ ਜੀ ਨਾਲ



ਬਚਪਨ ਵਿਚ ਖੇਡਿਆ ਕਰਦੇ ਸੀ।"

" ਪਰ ਕਿਉਂ ?" ਨਿਧਾਨ ਸਿੰਘ ਨੂੰ ਚਿੜ ਚੜ੍ਹ ਰਹੀ ਸੀ।

ਮੁਨਸ਼ੀ ਗੁਲਾਬ ਚੰਦ ਨੇ ਭੰਡਾਰੀ ਬਾਬੂ ਦੇ ਚਿਹਰੇ ਵੱਲ ਵੇਖਿਆ ਇਹ ਜਾਨਣ ਵਾਸਤੇ ਕਿ ਉਹ ਕੀ ਦੱਸੇਗਾ ਤੇ ਕਿਵੇਂ ਦੱਸੇਗਾ। ਪਰ ਭੰਡਾਰੀ ਬਾਬੂ ਨੇ ਕੁਝ ਨਹੀਂ ਦੱਸਿਆ।

ਕੁਝ ਲੋਕ ਭੰਡਾਰੀ ਬਾਬੂ ਰਾਮ ਸਿੰਘ ਨੂੰ ਮਿਲਣ ਆਏ ਹੋਏ ਸਨ ਪਰ ਉਹ ਇਸ ਵਕਤ ਕਿਸੇ ਨੂੰ ਮਿਲਣਾ ਨਹੀਂ ਸੀ ਚਾਹੁੰਦਾ। ਹਵੇਲੀ ਦੀਆਂ ਰਵਿਸ਼ਾਂ ਉੱਤੇ ਟਹਿਲਦਾ ਰਿਹਾ- ਕੌਣ ਸਨ ਉਹ ਬੱਚੇ ? ਉਹ ਮੁੰਡਾ ਤੇ ਕੁੜੀ – ਉਹ ਸੰਗੀਤ ਉਹਨਾਂ ਨੂੰ ਵੀ ਸੁਣਦਾ ਸੀ ਜਾਂ ਸਿਰਫ ਉਹਨਾਂ ਕਰਕੇ ਹੀ ਸੁਣਦਾ ਸੀ। ਇਹੀ ਖਿਆਲ ਉਹਨੂੰ ਵਾਰ ਵਾਰ ਆਉਂਦਾ ਰਿਹਾ। ਰਾਤ ਹੋ ਗਈ। ਖਾਣਾ ਖਾਧਾ ਗਿਆ। ਨਿਧਾਨ ਸਿੰਘ ਯਤਨ ਕਰਦਾ ਰਿਹਾ ਭੰਡਾਰੀ ਬਾਬੂ ਨੂੰ ਗੱਲੀਂ ਲਾਣ ਦੇ। ਪਰ ਉਹ ਸੁੰਗੜਿਆ ਹੀ ਰਿਹਾ। ਅਖੀਰ ਨਿਧਾਨ ਸਿੰਘ ਨੇ ਕਿਹਾ, " ਚੰਗਾ, ਮੈਂ ਚੱਲਦਾਂ।"

" ਠੀਕ ਏ ਸੌ ਜਾਓ ਤੁਸੀਂ।" ਭੰਡਾਰੀ ਬਾਬੂ ਨੇ ਝੱਟ ਕਹਿ ਦਿੱਤਾ। ਨਿਧਾਨ ਸਿੰਘ ਨੂੰ ਹੈਰਾਨੀ ਹੋਈ।

ਦਿਨ ਚੜ੍ਹਿਆ। ਚਾਹ ਆ ਗਈ। ਪਰ ਭੰਡਾਰੀ ਬਾਬੂ ਕਿਤੇ ਵਿਖਾਈ ਨਹੀਂ ਦੇ ਰਿਹਾ ਸੀ। ਇਧਰ ਉਧਰ ਵੇਖਿਆ ਪਰ ਭੰਡਾਰੀ ਬਾਬੂ ਕਿਤੇ ਵਿਖਾਈ ਨਹੀਂ ਦਿੱਤਾ।

" ਮੈਨੂੰ ਪਤਾ ਏ ਬਾਬੂ ਜੀ ਕਿੱਥੇ ਹੋਣਗੇ।" ਮੁਨਸ਼ੀ ਗੁਲਾਬ ਚੰਦ ਨੇ ਕਿਹਾ," ਉਹ ਖੇਤਾਂ ਵੱਲ ਨਿਕਲ ਗਏ ਆਪਣਾ ਗੁਆਚਿਆ ਸੰਗੀਤ ਲੱਭਣ ਵਾਸਤੇ।"

" ਗੁਆਚਿਆ ਸੰਗੀਤ !" ਨਿਧਾਨ ਸਿੰਘ ਨੇ ਹੈਰਾਨ ਹੁੰਦਿਆਂ ਕਿਹਾ," ਕਿਸੇ ਦੀ ਮੱਝ ਗੁਆਚ ਗਈ ਮੇਲੇ ਵਿਚ, ਕਿਸੇ ਦਾ ਬੱਚਾ ਗੁੰਮ ਗਿਆ, ਇਹ ਤਾਂ ਸੁਣਦੇ ਆਏ ਸਾਂ, ਪਰ ਕਿਸੇ ਦਾ ਸੰਗੀਤ ਗੁਆਚ ਗਿਆ, ਇਹ ਤਾਂ ਪਹਿਲੀ ਵਾਰ ਸੁਣਿਐ।"

ਮੁਨਸ਼ੀ ਗੁਲਾਬ ਚੰਦ ਨੇ ਕੱਲ ਵਾਲੀ ਘਟਨਾ ਨਿਧਾਨ ਸਿੰਘ ਨੂੰ ਦੱਸ ਦਿੱਤੀ – ਕਿਸ ਤਰ੍ਹਾਂ ਬਾਬੂ ਜੀ ਆਪਣੇ ਬਚਪਨ ਵਿਚ ਖਾਲ ਦੇ ਵਗਦੇ ਪਾਣੀ ਉੱਤੇ ਟਿਕੇ ਘਾਹ ਦੇ ਤਿਣਕੇ ਨੂੰ ਵੇਖਦੇ ਰਹਿੰਦੇ ਤੇ ਉਸ ਵਿਚੋਂ ਸੰਗੀਤ ਸੁਣਾਈ ਦੇਣ ਲੱਗ ਪੈਂਦਾ। ਉਹ ਹੁਣ ਵੀ ਉਹੀ ਸੰਗੀਤ ਸੁਣਨਾ ਚਾਹੁੰਦੇ ਨੇ।

" ਪਾਣੀ ਵਿਚੋਂ ਸੰਗੀਤ !" ਨਿਧਾਨ ਸਿੰਘ ਹੈਰਾਨ ਹੋ ਗਿਆ।

" ਹਾਂ। ਇਹੀ ਦੱਸਿਆ ਸੀ ਬਾਬੂ ਜੀ ਨੇ। ਸੰਗੀਤ ਨਿਕਲਦਾ ਪਾਣੀ ਵਿਚੋਂ ਸੀ ਫਿਰ ਹਰ ਚੀਜ਼ ਵਿਚੋਂ ਸੁਣਾਈ ਦੇਣ ਲੱਗਦਾ। ਪੇੜ ਪੌਦਿਆਂ ਵਿਚੋਂ, ਖੜ੍ਹੀਆਂ ਫਸਲਾਂ ਵਿਚੋਂ, ਧਰਤੀ ਆਕਾਸ਼ ਵਿਚੋਂ, ਚੰਦ ਤਾਰਿਆਂ ਵਿਚੋਂ, ਹਰ ਚੀਜ਼ ਵਿਚੋਂ ਸੰਗੀਤ ਸੁਣਾਈ ਦਿੰਦਾ ਹੁੰਦਾ ਸੀ, ਬਾਬੂ ਜੀ ਨੂੰ ਬਚਪਨ ਵਿਚ... ਇਕੱਲੇ ਬਾਬੂ ਜੀ ਈ ਨਹੀਂ ਦੋ ਬੱਚੇ ਹੋਰ ਹੁੰਦੇ ਸੀ, ਇਕ ਮੁੰਡਾ ਤੇ ਕੁੜੀ। ਬਾਬੂ ਜੀ ਸੋਚਦੇ ਨੇ ਇਹ ਸੰਗੀਤ ਉਹਨਾਂ ਬੱਚਿਆਂ ਕਰਕੇ ਹੀ ਸੁਣਦਾ ਸੀ। ਇਸ ਲਈ ਕੱਲ ਸ਼ਾਮ ਤੋਂ ਉਹਨਾਂ ਬੱਚਿਆਂ ਨੂੰ ਲੱਭਦੇ ਫਿਰਦੇ ਨੇ।"

ਮੁਨਸ਼ੀ ਨੇ ਆਪਣੇ ਵੱਲੋਂ ਸਾਰਾ ਵੇਰਵਾ ਦੱਸ ਦਿੱਤਾ। ਪਰ ਉਸਨੂੰ ਲੱਗਦਾ ਸੀ ਉਸਤੋਂ ਅਸਲ ਗੱਲ ਅਜੇ ਵੀ ਨਹੀਂ ਦੱਸੀ ਗਈ।

" ਇਹ ਕੀ ਹੋ ਗਿਆ ਰਾਮ ਸਿੰਘ ਨੂੰ।" ਨਿਧਾਨ ਸਿੰਘ ਨੇ ਇਤਨਾ ਹੀ ਕਿਹਾ।

ਨਿਧਾਨ ਸਿੰਘ ਤੇ ਮੁਨਸ਼ੀ ਖੇਤਾਂ ਵੱਲ ਤੁਰ ਪਏ।

ਬਾਬੂ ਰਾਮ ਸਿੰਘ ਭੰਡਾਰੀ ਆਲੇ ਦੁਆਲੇ ਤੋਂ ਬੇਖਬਰ ਮੰਜੇ ਉੱਤੇ ਬੈਠਾ ਖਾਲ ਦੇ ਵਗਦੇ ਪਾਣੀ ਨੂੰ ਵੇਖ ਰਿਹਾ ਸੀ। ਪਾਣੀ ਉੱਤੇ ਇਕ ਨਹੀਂ ਅੱਜ ਪੰਜ ਛੇ ਘਾਹ ਦੀਆਂ ਤਿੜਾਂ ਟਿਕੀਆਂ ਹੋਈਆਂ ਸਨ। ਲੱਗਦਾ ਸੀ ਇਹ ਗਿਣਤੀ ਬਾਬੂ ਰਾਮ ਸਿੰਘ ਭੰਡਾਰੀ ਨੇ ਆਪ ਹੀ ਵਧਾ ਦਿੱਤੀ ਸੀ। ਉਹਨਾਂ ਦੀ ਆਵਾਜ਼ ਸੁਣ ਕੇ ਉਹ ਖੜ੍ਹਾ ਹੋ ਗਿਆ।

" ਮੁਣਸ਼ੀ ਜੀ ਉਨ੍ਹਾਂ ਬੱਚਿਆਂ ਬਾਰੇ ਮੈਨੂੰ ਇਕ ਦੋ ਗੱਲਾਂ ਹੋਰ ਯਾਦ ਆ ਗਈਆਂ ਨੇ।" ਭੰਡਾਰੀ ਨੇ ਉਤਸ਼ਾਹ ਨਾਲ ਕਿਹਾ," ਉਹ ਗਰੀਬ ਘਰ ਦੇ ਬੱਚੇ ਸੀ। ਮੁੰਡੇ ਵੱਡਾ ਤੇ ਕੁੜੀ ਛੋਟੀ... ਕੁੜੀ ਬਹੁਤ ਛੋਟੀ ਸੀ... ਕੀੜੀ ਦਾ ਆਟਾ ਡੋਲ੍ਹਣ ਦੀ ਉਮਰ ਦੀ। ਮੈਨੂੰ ਯਾਦ ਏ ਇਕ ਦਿਨ ਕੁੜੀ ਵੱਟ ਉਤੋਂ ਤਿਲਕ ਕੇ ਡਿੱਗ ਪਈ। ਗੋਡਾ ਛਿੱਲਿਆ ਗਿਆ। ਰੋਣ ਲੱਗ ਪਈ। ਮੁੰਡਾ ਉਹਨੂੰ ਵਰਚਾਉਣ ਵਾਸਤੇ ਕਹਿੰਦਾ ਰਿਹਾ - ਇਹ ਵੇਖ ਤੂੰ ਕੀੜੀ ਦਾ ਆਟਾ ਡੋਲ੍ਹ ਦਿੱਤਾ। ਹੁਣ ਉਹ ਆਪਣੇ ਬੱਚਿਆਂ ਨੂੰ ਕੀ ਖਵਾਏਗੀ। ਉਹ ਬਾਲਣ ਲਈ ਲੱਕੜਾਂ ਇਕੱਠੀਆਂ ਕਰਨ ਵਾਸਤੇ ਆਇਆ ਕਰਦੇ ਸੀ, ਗਰੀਬ ਘਰਾਂ ਦੇ ਬੱਚੇ, ਪੈਰੋਂ ਨੰਗੇ। ਇਕ ਦਿਨ ਉਹਨਾਂ ਦੀ ਰੀਸੇ ਮੈਂ ਵੀ ਲੱਕੜਾਂ ਇਕੱਠੀਆਂ ਕੀਤੀਆਂ... ਬਾਊ ਜੀ ਆ ਗਏ। ਬਹੁਤ ਡਾਂਟਿਆ... ਮੇਰੇ ਵਾਲੀਆਂ ਲੱਕੜਾਂ ਉਹਨਾਂ ਨੂੰ ਦੇ ਦਿੱਤੀਆਂ- ... ਇਥੋਂ ਅੱਗੇ ਕਰਕੇ ਇਕ ਛੱਪੜੀ ਹੁੰਦੀ ਸੀ... ਬਹੁਤ ਸਾਰੀਆਂ ਝਾੜੀਆਂ ਹੁੰਦੀਆਂ ਸੀ, ਜੰਗਲ... ਉਹਨਾਂ ਵਿਚੋਂ ਲੱਕੜਾਂ ਜੋੜਦੇ ਹੁੰਦੇ ਸੀ ਉਹ ਬੱਚੇ ਦੋਵੇਂ ਭੈਣ ਭਰਾ... ਮੁੰਡਾ ਵੱਡਾ ਤੇ ਕੁੜੀ ਛੋਟੀ... ਨਿਧਾਨ ਸਿੰਘ ਪਟਵਾਰੀਆਂ ਨੂੰ ਲੱਭਣ ਦੀ ਲੋੜ ਨਹੀਂ ਹੁਣ... ਉਹ ਕਿਸੇ ਪਟਵਾਰੀ ਦੇ ਬੱਚੇ ਨਹੀਂ ਸੀ... ਗਰੀਬ ਘਰ ਦੇ ਬੱਚੇ ਸੀ ਉਹ... ਪੈਰ ਨੰਗੇ... ਕਿਉਂ ਨਿਧਾਨ ਸਿੰਘ ਹੁੰਦੀ ਸੀ ਇਕ ਛੱਪੜੀ ਤੇ ਝਾੜੀਆਂ...।"

" ਸਭ ਠੀਕ ਆ।" ਨਿਧਾਨ ਸਿੰਘ ਬੋਲਿਆ, " ਪਰ ਪਾਣੀ ਵਿਚੋਂ ਸੰਗੀਤ ... ਇਹ ਕੀ ਗੱਲ ਹੋਈ।"

" ਲਾਖ ਦੇ ਰਿਕਾਰਡ ਵਿਚੋਂ ਸੰਗੀਤ ਸੁਣ ਸਕਦੇ ਆਂ ਤਾਂ ਪਾਣੀ ਵਿਚੋਂ ਕਿਉਂ ਨਹੀਂ।"

" ਰਾਮ ਸਿੰਘ ਲਾਖ ਦਾ ਤਵਾ ਆਦਮੀ ਦਾ ਬਣਾਇਆ ਹੋਇਆ।"

" ਆਦਮੀ ਕੁਦਰਤ ਨਾਲੋਂ ਵੱਡਾ ਹੋ ਗਿਆ ਜਾਂ ਬਹੁਤ ਈ ਹੁਸ਼ਿਆਰ ਹੋ ਗਿਆ।" ਭੰਡਾਰੀ ਬਾਬੂ ਨੇ ਦਲੀਲ ਦਿੱਤੀ। ਉਹ ਸਾਰੇ ਹਵੇਲੀ ਵੱਲ ਚੱਲ ਪਏ।

ਪਿੰਡ ਦੇ ਨੇੜੇ ਪੁੱਜ ਕੇ ਰਾਮ ਸਿੰਘ ਨੇ ਕਿਹਾ, " ਨਿਧਾਨ ਸਿੰਘ ਪਿੰਡ ਦਾ ਗੇੜਾ ਕੱਢ ਕੇ ਆਈਏ।"

" ਹਵੇਲੀ ਚੱਲਾਂਗੇ।" ਨਿਧਾਨ ਸਿੰਘ ਨੇ ਫੈਸਲਾ ਕਰ ਦਿੱਤਾ।

" ਹਵੇਲੀ ਪੁੱਜ ਕੇ ਸ਼ਹਿਰ ਜਾਣ ਦੀ ਤਿਆਰੀ ਵੀ ਕਰਨੀ ਏ।" ਮੁਣਸ਼ੀ ਨੇ ਕਿਹਾ।

" ਉਠ ਕੇ ਤੁਰ ਪਵਾਂਗੇ ਜਦੋਂ ਜਾਣਾ ਹੋਇਆ।" ਰਾਮ ਸਿੰਘ ਬੋਲਿਆ।

ਮੁਣਸ਼ੀ ਤੇ ਨਿਧਾਨ ਸਿੰਘ ਦੀਆਂ ਨਜ਼ਰਾਂ ਮਿਲੀਆਂ। ਬਿਨਾਂ ਬੋਲੇ ਉਹ ਸਮਝ ਗਏ ਸਨ ਕਿ ਭੰਡਾਰੀ ਬਾਬੂ ਅਜੇ ਸ਼ਹਿਰ ਪਰਤਣਾ ਨਹੀਂ ਸੀ ਚਾਹੁੰਦੇ।

"ਕੌਣ ਹੋ ਸਕਦੇ ਨੇ ਉਹ ਬੱਚੇ। ਕੋਈ ਅੰਦਾਜ਼ਾ ਲਾਓ ਨਿਧਾਨ ਸਿੰਘ ਮੇਰੇ ਭਾਈ... ਮੁੰਡਾ ਤਾਂ ਲੱਭਿਆ ਜਾ ਸਕਦੈ ਕੁੜੀ ਸ਼ਾਦੀ ਕਰਕੇ ਇਥੋਂ ਚੱਲੀ ਗਈ ਹੋਵੇਗੀ... ਜੇ ਆਪਾਂ ਮੁੰਡੇ ਨੂੰ ਲੱਭ ਲਈਏ ਤਾਂ ਕੁੜੀ ਨੂੰ ਵੀ ਲੈ ਆਵਾਂਗੇ।" ਭੰਡਾਰੀ ਬਾਬੂ ਬੋਲਦਾ ਜਾ ਰਿਹਾ ਸੀ।

ਨਿਧਾਨ ਸਿੰਘ ਨੇ ਉਸਨੂੰ ਟੋਕ ਕੇ ਕਿਹਾ," ਰਾਮ ਸਿੰਘ ਪਤਾ ਨਹੀਂ ਉਹ ਜਿਓਂਦੇ ਵੀ ਹੈਨ ਜਾਂ ਨਹੀਂ। ਕਿਉਂ ਫਾਲਤੂ ਵਿਚ ਖਪੀ ਜਾਂਦੇ ਓ। ਇਹ ਟੋਭੇ ਵਿਚੋਂ ਸੂਈ ਲੱਭਣ ਵਾਲੀ ਗੱਲ ਬਣੀ ਪਈ ਆ।"

ਹਵੇਲੀ ਪੁੱਜ ਕੇ ਨਿਧਾਨ ਸਿੰਘ ਨੇ ਇਕ ਬੰਦੇ ਨੂੰ ਚਾਹ ਲੈਣ ਭੇਜ ਦਿੱਤਾ। ਰਾਮ ਸਿੰਘ ਚੁੱਪ ਕਰਕੇ ਲੇਟਿਆ ਰਿਹਾ ਤੇ ਤਰਤੀਬਵਾਰ ਆਪਣਾ ਬਚਪਨ ਯਾਦ ਕਰਨ ਲੱਗਾ ... ਸਭ ਤੋਂ ਪਹਿਲਾਂ ਉਹਨੂੰ ਮਾਂ ਯਾਦ ਆਈ। ਉਹ ਲੋਰੀਆਂ ਬਹੁਤ ਸੁਣਾਇਆ ਕਰਦੀ ਸੀ। ਸੁਣਦਾ ਸੁਣਦਾ ਉਹ ਲੋਰੀਆਂ ਦੀ ਉਮਰ ਤੋਂ ਵੱਡਾ ਹੋ ਗਿਆ। ਲੋਰੀ ਦੇ ਸ਼ਬਦਾਂ ਦੇ ਅਰਥ ਸਮਝਣ ਲੱਗ ਪਿਆ। ਇਸ ਲੋਰੀ ਦਾ ਸੰਗੀਤ ਅਸਰ ਹੀਣ ਹੋ ਗਿਆ। ਉਹ ਜਾਗਦਾ ਹੀ ਅੱਖਾਂ ਮੀਚ ਕੇ ਸੌਂ ਜਾਣ ਦਾ ਸਾਂਗ ਕਰਦਾ... ਮਾਂ



ਉਸਨੂੰ ਪਿੰਡ ਵਿਚ ਵਿਆਹ ਸ਼ਾਦੀਆਂ 'ਤੇ ਨਾਲ ਲੈ ਜਾਂਦੀ। ਨੁਹਾ ਧੁਆ ਕੇ ਉਹਨੂੰ ਕੱਜਲ ਪਾ ਕੇ ਮਾਂ ਉਹਨੂੰ ਪੂਰੀ ਤਰ੍ਹਾਂ ਸ਼ਿੰਗਾਰਦੀ। ਖੁਸ਼ਬੂਦਾਰ ਤੇਲ ਉਹਦੇ ਵਾਲਾਂ ਵਿਚ ਲਗਾਉਂਦੀ। ਮਾਂ ਔਰਤਾਂ ਨਾਲ ਗੱਲੀਂ ਰੁੱਝ ਜਾਂਦੀ। ਕੁੜੀਆਂ ਉਹਨੂੰ ਚੁੱਕ ਕੇ ਲੈ ਜਾਂਦੀਆਂ। ਚੁੰਮਦੀਆਂ, ਉਹਦੀਆਂ ਗੱਲ੍ਹਾਂ 'ਤੇ ਚੂੰਢੀਆਂ ਭਰਦੀਆਂ। ਉਹਨੂੰ ਮਠਿਆਈ ਖਿਲਾਉਂਦੀਆਂ। ਮਾਂ ਔਰਤਾਂ ਨੂੰ ਪੁੱਛਦੀ ਕਿੰਨੇ ਬੱਚੇ ਨੇ ਕਿੰਨੇ ਪੋਤਰੇ ਨੇ - ਬੜਾ ਮਜ਼ਾ ਆਉਂਦਾ... ਕਈ ਵਾਰ ਮਾਂ ਰਾਤ ਨੂੰ ਬੁਝਾਰਤਾਂ ਪਾਉਂਦੀ। ਟਲਵਾ ਟਲਵੀ ਦੀਆਂ। ਟਲਵਾ ਯਾਨੀ ਮੁੰਡਾ ਟਲਵੀ ਯਾਨੀ ਕੁੜੀ। ਇਹ ਬੁਝਾਰਤਾਂ ਘਰ ਬੈਠਿਆਂ ਹੀ ਲੋਕਾਂ ਨਾਲ ਜਾਣ ਪਛਾਣ ਕਰਾਉਣ ਦਾ ਮਾਂ ਦਾ ਇਕ ਤਰੀਕਾ ਸੀ। ਉਹ ਪੁੱਛਦੀ - ਇਕ ਅਰ ਦੋ ਟਲਵੇ ਇਕ ਟਲਵੀ। ਦੱਸਣਾ ਇਹ ਹੁੰਦਾ ਸੀ - ਉਹ ਕਿਸਦਾ ਘਰ ਹੈ ਜਿਸ ਵਿਚ ਦੋ ਮੁੰਡੇ ਇਕ ਕੁੜੀ ਹੋਵੇ। ਕਈ ਵਾਰ ਉਹਦੇ ਬਾਊ ਜੀ ਵੀ ਇਸ ਖੇਡ ਵਿਚ ਸ਼ਾਮਲ ਹੋ ਜਾਂਦੇ। ਮਾਂ ਨੂੰ ਸਾਰੇ ਪਿੰਡ ਦੇ ਹਰ ਘਰ ਵਿਚ ਕਿੰਨੇ ਬੱਚੇ ਸਨ ਪਤਾ ਹੁੰਦਾ ਸੀ ... ਕਈ ਵਾਰ ਮਾਂ ਬਾਊ ਜੀ ਨੂੰ ਉਲਝਾ ਲੈਂਦੀ। ਪੁੱਛਦੀ ਇਕ ਘਰ ਇਕ ਟਲਵਾ ਹੀ ਟਲਵਾ। ਬਾਊ ਜੀ ਅੰਦਾਜ਼ੇ ਲਾ ਲਾ ਦੱਸਦੇ। ਮਾਂ ਨਹੀਂ ਨਹੀਂ ਕਹਿੰਦੀ ਰਹਿੰਦੀ। ਬਾਊ ਜੀ ਤੋਂ ਪੂਰੀ ਤਰ੍ਹਾਂ ਭਿਆਂ ਕਰਵਾ ਕੇ ਦੱਸਦੀ - ਸਾਡਾ ਆਪਣਾ ਘਰ। ਆਹ ਪਿਆ ਸਾਡਾ ਟਲਵਾ। ਮਾਂ ਉਸਨੂੰ ਆਪਣੇ ਨਾਲ ਘੁੱਟ ਲੈਂਦੀ। ਬੜਾ ਹਾਸਾ ਪੈਂਦਾ।

... ਇਕ ਘਰ ਦੋ ਟਲਵੇ... ਇਕ ਘਰ ਦੋ ਟਲਵੀ... ਇਕ ਘਰ ਤਿੰਨ ਟਲਵੇ... ਦੋ ਟਲਵੀਆਂ। ਇਹ ਤਾਂ ਉਸਨੂੰ ਯਾਦ ਆਉਂਦੇ। ਪਰ ਇਕ ਘਰ ਇਕ ਟਲਵਾ ਇਕ ਟਲਵੀ ਵਾਲੀ ਕੋਈ ਬੁਝਾਰਤ ਨਹੀਂ ਸੀ ਯਾਦ ਆ ਰਹੀ। ਹੋ ਸਕਦਾ ਹੈ ਉਸ ਮੁੰਡੇ ਤੇ ਕੁੜੀ ਦੇ ਵੱਡੇ ਜਾਂ ਛੋਟੇ ਹੋਰ ਭੈਣ ਭਰਾ ਹੋਣ।

... ਫਿਰ ਉਹ ਸ਼ਹਿਰ ਚਲੇ ਗਏ ਸਨ। ਸ਼ਹਿਰ ਤੋਂ ਬਾਹਰ ਉਸਦੇ ਪਿਤਾ ਜੀ ਨੇ ਜ਼ਮੀਨ ਖਰੀਦ ਲਈ ਸੀ। ਉਥੇ ਹੱਥਾਂ ਨਾਲ ਕਾਗ਼ਜ਼ ਬਣਾਉਣ ਦਾ ਇਕ ਯੂਨਿਟ ਲਾ ਲਿਆ। ਭੰਡਾਰੀ ਬਾਬੂ ਨੂੰ ਆਪਣੇ ਆਪ ਉਤੇ ਖਿਝ ਆਣ ਲੱਗ ਪਈ। ਉਹ ਮੁੰਡਾ ਤੇ ਕੁੜੀ ਤਾਂ ਪਿੰਡ ਵਿਚ ਇਥੇ ਉਸਦੇ ਕੋਲ ਖੜ੍ਹੇ ਹੁੰਦੇ ਸੀ। ਪੁੱਛਣ 'ਤੇ ਦੱਸਦੇ ਹੁੰਦੇ ਸਨ - ਹਾਂ ਉਹਨਾਂ ਨੂੰ ਵੀ ਸੰਗੀਤ ਸੁਣਾਈ ਦੇ ਰਿਹਾ ਹੈ। ... ਸ਼ਹਿਰ ਦੀਆਂ ਗੱਲਾਂ ਯਾਦ ਕਰਨ ਦਾ ਕੀ ਫਾਇਦਾ। ਭੰਡਾਰੀ ਬਾਬੂ ਨੂੰ ਪਿੰਡ ਆਇਆਂ ਇਕ ਹਫਤਾ ਹੋ ਗਿਆ। ਹਰ ਰੋਜ਼ ਉਹ ਵਗਦੇ ਹੋਏ ਖਾਲ ਉੱਤੇ ਜਾ ਖਲੋਂਦੇ। ਘਾਹ ਦੀਆਂ ਤਿੜਾਂ ਪਾਣੀ ਉੱਤੇ ਰੱਖ ਕੇ ਸੰਗੀਤ ਸੁਣਾਈ ਦੇਣ ਦੀ ਉਡੀਕ ਕਰਦੇ। ਇਕ ਦਿਨ ਉਹ ਨਿਧਾਨ ਸਿੰਘ ਦੇ ਪਰਿਵਾਰ 'ਚੋਂ ਬੱਚਿਆਂ ਨੂੰ ਲੈ ਗਏ। ਉਥੇ ਉਹਨਾਂ ਨੂੰ ਪੁੱਛਦੇ - ਕੁਝ ਸੁਣਾਈ ਦਿੰਦਾ ਏ ? ਪਿੰਡ ਵਿਚ ਘੁੰਮਦੇ ਰਹਿੰਦੇ। ਗ਼ਰੀਬਾਂ ਦੇ ਘਰਾਂ ਵਿਚ ਝਾਤੀਆਂ ਮਾਰਦੇ ਰਹਿੰਦੇ। ਦਿਨੋ ਦਿਨ ਉਦਾਸ ਤੋਂ ਹੋਰ ਉਦਾਸ ਹੁੰਦੇ ਗਏ। ਸ਼ਹਿਰ ਤੋਂ ਫੋਨ ਆਉਂਦਾ- ਕਦ ਆਉਗੇ, ਆ ਜਾਓ ਹੁਣ। ਉਹ ਅੱਜ ਕੱਲ ਕਰਕੇ ਟਾਲ ਛੱਡਦੇ।

ਅੱਠਵੇਂ ਦਿਨ ਨਿਧਾਨ ਸਿੰਘ ਨੇ ਮੁਣਸ਼ੀ ਗੁਲਾਬ ਚੰਦ ਤੋਂ ਬਹੂ ਰਾਣੀ ਨੂੰ ਫੋਨ ਕਰਾਇਆ - ਥੋੜ੍ਹੀ ਕੁ ਭੰਡਾਰੀ ਬਾਬੂ ਦੀ ਹਾਲਤ ਦੱਸ ਦਿੱਤੀ - ਕਿਸ ਤਰ੍ਹਾਂ ਉਹ ਇਕ ਮੁੰਡੇ ਤੇ ਕੁੜੀ ਨੂੰ ਲੱਭਣ ਲਈ ਭਟਕ ਰਹੇ ਹਨ। ਅਗਲੇ ਦਿਨ ਬਹੂ ਰਾਣੀ ਪਿੰਡ ਪੁੱਜ ਗਈ। ਭੰਡਾਰੀ ਬਾਬੂ ਦੀ ਹਾਲਤ ਵੇਖ ਕੇ ਹੈਰਾਨ ਰਹਿ ਗਈ। ਬਹੁਤ ਕਮਜ਼ੋਰ ਲੱਗ ਰਹੇ ਸਨ ਉਸਨੂੰ। ਮੁਣਸ਼ੀ ਤੇ ਨਿਧਾਨ ਸਿੰਘ ਨੇ ਸਾਰੀ ਗੱਲ ਦੱਸ ਦਿੱਤੀ - ਕਿਵੇਂ ਉਹ ਖਾਣਾ ਪੀਣਾ ਵਿਸਰ ਗਏ ਸਨ... ਕਿਵੇਂ ਬੱਚਿਆਂ ਨੂੰ ਲੱਭਦੇ ਰਹਿੰਦੇ ਸਨ... ਸਾਰਾ ਦਿਨ ਟਲਵਾ-ਟਲਵੀ ਦਾ ਜਾਪ ਕਰਦੇ ਰਹਿੰਦੇ ਸਨ।

ਵਿਦਾਅ ਹੋਣ ਵੇਲੇ ਭੰਡਾਰੀ ਬਾਬੂ ਨੇ ਤਰਲਾ ਕੀਤਾ," ਨਿਧਾਨ ਸਿੰਘ ਮੇਰੇ ਭਾਈ... ਮੇਰੇ ਉੱਤੇ ਇਕ ਉਪਕਾਰ ਜ਼ਰੂਰੀ ਕਰੀਂ, ਉਹਨਾਂ ਬੱਚਿਆਂ ਦਾ ਪਤਾ ਕਰੀਂ... ਇਹ ਅਹਿਸਾਨ ਮੇਰੇ ਉੱਤੇ ਜ਼ਰੂਰ ਕਰੀਂ... ਜਿੰਨਾ ਖਰਚ ਆਵੇ ਪਰਵਾਹ ਨਾ ਕਰੀਂ... ਮਰਨ ਤੋਂ ਪਹਿਲਾਂ ਮੈਂ ਉਹ ਸੰਗੀਤ ਜ਼ਰੂਰ

ਸੁਣਨਾ ਚਾਹਾਂਗਾ... ਫੋਨ ਕਰੀਂ।"

ਭੰਡਾਰੀ ਬਾਬੂ ਦੇ ਪੁੱਤਰ ਅਸ਼ੋਕ ਨੂੰ ਜਦੋਂ ਪਤਾ ਲੱਗਿਆ ਤਾਂ ਉਸਨੇ ਕਿਹਾ ਕਿ, " ਸੰਗੀਤ ਸੁਣਨ ਨੂੰ ਦਿਲ ਕਰਦਾ ਏ ਤਾਂ ਪਿੰਡ ਕਿਉਂ ਬੈਠੇ ਰਹੇ। ਪਿੰਡ ਵਿਚ ਸੰਗੀਤ ਦਾ ਕਿਸੇ ਨੂੰ ਕੀ ਪਤਾ ਹੈ। ਜਿਸ ਤਰ੍ਹਾਂ ਦਾ ਸੰਗੀਤ ਕਹੋਂ ਹਾਜ਼ਰ ਹੋ ਜਾਵੇਗਾ।"

ਅਸ਼ੋਕ ਬਾਬੂ ਨੇ ਆਪਣੇ ਸਟੈਨੋ ਰਾਜਾ ਰਾਮ ਨੂੰ ਬਾਬੂ ਜੀ ਵਾਸਤੇ ਸੰਗੀਤ ਦਾ ਪ੍ਰਬੰਧ ਕਰਨ ਵਾਸਤੇ ਕਿਹਾ। ਉਹ ਬਹੁਤ ਮਹਿੰਗਾ ਡੈੱਕ ਲੈ ਆਇਆ, ਸੀ. ਡੀ. ਪਲੇਅਰ ਲੈ ਆਇਆ, ਕੈਸਟਾਂ ਤੇ ਸੀਡੀਜ਼ ਲੈ ਆਇਆ। ਹਰ ਕਿਸਮ ਦਾ ਸੰਗੀਤ... ਫਿਲਮੀ ਸੰਗੀਤ, ਕਲਾਸੀਕਲ ਸੰਗੀਤ ਤੇ ਭਗਤੀ ਸੰਗੀਤ, ਵੋਕਲ ਤੇ ਇੰਸਟਰੂਮੈਂਟਲ। ਕੋਲ ਬੈਠ ਕੇ ਡੈੱਕ ਚਲਾ ਦਿੱਤਾ। ਇਕ ਤੋਂ ਬਾਅਦ ਇਕ ਕੈਸਿਟ ਬਦਲਦਾ ਰਿਹਾ।

" ਉਹ ਗੱਲ ਨਹੀਂ ਬਣੀ।" ਭੰਡਾਰੀ ਬਾਬੂ ਨੇ ਭੈੜਾ ਜਿਹਾ ਮੂੰਹ ਬਣਾ ਕੇ ਕਿਹਾ," ਸੰਗੀਤ ਤਾਂ ਉਹ ਸੀ ਜਿਵੇਂ ਪੂਰੀ ਕਾਇਨਾਤ ਅਲਾਪ ਕਰ ਰਹੀ ਹੋਵੇ।"

" ਸੰਗੀਤਕਾਰ ਕੌਣ ਸੀ? " ਰਾਜਾ ਰਾਮ ਨੇ ਪੁੱਛਿਆ।

" ਉਹ ਇਲਾਹੀ ਸੰਗੀਤ ਸੀ... ਮਹਾਨ... ਸਬਲਾਈਮ...।"

" ਕਿੱਥੇ ਸੁਣਿਆ ਸੀ... ਕੋਈ ਸੰਗੀਤ ਦੀ ਮਹਿਫਲ ਸੀ।"

" ਨਹੀਂ... ਕੋਈ ਮਹਿਫਲ ਨਹੀਂ ਸੀ। ਉਹ ਸੰਗੀਤ ਮੈਂ ਪਿੰਡ ਵਿਚ ਸੁਣਿਆ ਸੀ ਜਦੋਂ ਮੈਂ ਬਹੁਤ ਛੋਟਾ ਬੱਚਾ ਸੀ।"

" ਤੁਸੀਂ ਇਕੱਲੇ ਹੀ ਸੁਣਦੇ ਹੁੰਦੇ ਸੀ ?"

" ਦੋ ਬੱਚੇ ਹੋਰ ਸੀ ਮੇਰੇ ਨਾਲ... ਇਕ ਮੁੰਡਾ ਤੇ ਇਕ ਕੁੜੀ... ਭੈਣ ਭਰਾ... ਟਲਵਾ ਟਲਵੀ...।"

" ਸੁਣਿਆ ਕਿਸ ਤਰ੍ਹਾਂ, ਗ੍ਰਾਮੋਫੋਨ 'ਤੇ...।"

" ਖਾਲ ਸਮਝਦਾ ਏਂ?"

" ਹਾਂ। ਪਾਣੀ ਦੀ ਨਾਲੀ... ਬਚਪਨ ਵਿਚ ਮੈਂ ਵੀ ਪਿੰਡ ਰਹਿੰਦਾ ਹੁੰਦਾ ਸੀ।" ਰਾਜਾ ਰਾਮ ਬੋਲਿਆ।

" ਇਕ ਖਾਲ ਵਿਚ ਪਾਣੀ ਵਗਦਾ ਰਹਿੰਦਾ ਸੀ... ਵਗਦੇ ਪਾਣੀ ਉੱਤੇ ਘਾਹ ਦਾ ਇਕ ਤਿਣਕਾ ਇੰਝ ਟਿਕਿਆ ਹੁੰਦਾ ਸੀ ਜਿਵੇਂ ਗ੍ਰਮੋਫੋਨ ਦੇ ਰਿਕਾਰਡ ਉੱਤੇ ਸੂਈ।"

" ਫੇਰ ।" ਰਾਜਾ ਰਾਮ ਨੂੰ ਹੈਰਾਨੀ ਹੋ ਰਹੀ ਸੀ।

" ਫੇਰ ਕੀ?... ਪਾਣੀ ਵਿਚੋਂ ਸੰਗੀਤ ਪੈਦਾ ਹੁੰਦਾ ਤੇ ਕਾਇਨਾਤ ਵਿਚ ਫੈਲ ਜਾਂਦਾ। ਪੇੜ ਪੌਦੇ , ਧਰਤੀ ਆਕਾਸ਼, ਚੰਨ ਤਾਰੇ... ਸਭ ਪਾਸੇ ਸੰਗੀਤ ਹੀ ਸੰਗੀਤ ਸੁਣਾਈ ਦਿੰਦਾ।"

" ਉਹਨਾਂ ਬੱਚਿਆਂ ਨੂੰ ਵੀ ਸੁਣਾਈ ਦਿੰਦਾ ਸੀ ਜਿਹੜੇ ਤੁਹਾਡੇ ਨਾਲ ਹੁੰਦੇ ਸੀ ?" ਰਾਜਾ ਰਾਮ ਨੇ ਪੁੱਛਿਆ।

" ਸ਼ਾਇਦ ਉਹਨਾਂ ਕਰਕੇ ਹੀ ਸੁਣਾਈ ... ਸ਼ਾਇਦ ਨਹੀਂ, ਉਹਨਾਂ ਕਰਕੇ ਹੀ ਸੁਣਾਈ ਦਿੰਦਾ ਸੀ। ਬੜੇ ਪਿਆਰੇ ਚਿਹਰੇ ਸੀ ਉਹਨਾਂ ਦੇ।"

ਰਾਜਾ ਰਾਮ ਇਸ ਤਰ੍ਹਾਂ ਚੁੱਪ ਹੋ ਗਿਆ ਜਿਵੇਂ ਕਿਸੇ ਨਤੀਜੇ 'ਤੇ ਪੁੱਜ ਗਿਆ ਹੋਵੇ।

ਦਫਤਰ ਪੁੱਜ ਕੇ ਰਾਜਾ ਰਾਮ ਨੇ ਸਾਰੀ ਗੱਲ ਅਸ਼ੋਕ ਕੁਮਾਰ ਨੂੰ ਇਸ ਤਰ੍ਹਾਂ ਦੱਸੀ ਜਿਵੇਂ ਉਹ ਭੰਡਾਰੀ ਬਾਬੂ ਨੂੰ ਸਰਕਿਆ ਹੋਇਆ ਸਮਝ ਰਿਹਾ ਹੋਵੇ।

" ਪਿਤਾ ਜੀ ਧਾਰਮਿਕ ਰੁਚੀਆਂ ਵਾਲੇ ਬੰਦੇ ਨੇ... ਹਰ ਚੰਗੀ ਚੀਜ਼ ਨੂੰ ਪਰਮਾਤਮਾ ਦੀ ਦੇਣ ਸਮਝਦੇ ਨੇ... ਇਲਾਹੀ ਸੰਗੀਤ। ਯੂ ਨੋ ਧਾਰਮਿਕ ਲੋਕ ਕਿਵੇਂ ਦੀਆਂ ਗੱਲਾਂ ਕਰਦੇ ਹੁੰਦੇ ਨੇ... ਚਿੰਤਾ



ਵਾਲੀ ਕੋਈ ਗੱਲ ਨਹੀਂ।" ਇਹ ਕਹਿਕੇ ਅਸ਼ੋਕ ਬਾਬੂ ਨੇ ਰਾਜਾ ਰਾਮ ਨੂੰ ਤਾਂ ਤੋਰ ਦਿੱਤਾ ਪਰ ਆਪ ਚਿੰਤਾ ਵਿਚ ਡੁੱਬ ਗਿਆ। ਜੇ ਇਹ ਗੱਲ ਫੈਲ ਗਈ ਕਿ ਭੰਡਾਰੀ ਪੇਪਰ ਮਿਲਜ਼ ਦੇ ਮਾਲਕ ਰਾਮ ਸਿੰਘ ਭੰਡਾਰੀ ਦਾ ਦਿਮਾਗ਼ ਸਰਕ ਗਿਆ ਹੈ ਤਾਂ ਲੋਕ ਇਹੀ ਸਮਝਣਗੇ ਕਿ ਕੰਪਨੀ ਦੀਵਾਲੀਆ ਹੋਣ ਵਾਲੀ ਹੈ। ਕੰਪਨੀ ਦੀ ਸਾਖ ਮਾਰੀ ਜਾਵੇਗੀ। ਸ਼ੇਅਰ ਲੁੜ੍ਹਕ ਜਾਣਗੇ। ਸ਼ਾਮ ਨੂੰ ਬਹੂ ਰਾਣੀ ਨੇ ਅਸ਼ੋਕ ਬਾਬੂ ਨੂੰ ਦੱਸਿਆ – ਅੱਜ ਪਿਤਾ ਜੀ ਨੇ ਖਾਣਾ ਨਹੀਂ ਖਾਧਾ ... ਮਸਾਂ ਅੱਧਾ ਗਿਲਾਸ ਜੂਸ ਦਾ ਪਿਆਇਆ। ਬੱਸ ਇਕੋ ਗੱਲ ਪੁਕਾਰਦੇ ਰਹੇ – ਟਲਵਾ ਟਲਵੀ। ਉਸ ਰਾਤ ਵੀ ਭੰਡਾਰੀ ਬਾਬੂ ਖਾਣੇ ਵਾਸਤੇ ਨਹੀਂ ਆਏ। ਅਸ਼ੋਕ ਬਾਬੂ ਆਪ ਬਲਾਉਣ ਗਏ। ਮੇਰਾ ਦਿਲ ਨਹੀਂ ਕਰਦਾ ਕਹਿ ਕੇ ਟਾਲ ਦਿੱਤਾ।

" ਕਰ ਆਵੇਗਾ। ਚੱਲੋ।" ਅਸ਼ੋਕ ਨੇ ਜ਼ਿੱਦ ਕੀਤੀ।

" ਮੈਨੂੰ ਭੁੱਖ ਨਹੀਂ।"

ਖਾਣੇ ਤੋਂ ਬਾਅਦ ਬਹੂ ਰਾਣੀ ਤੇ ਅਸ਼ੋਕ ਭੰਡਾਰੀ ਬਾਬੂ ਰਾਮ ਸਿੰਘ ਦੇ ਕਮਰੇ ਵਿਚ ਜਾ ਬੈਠੇ। ਪਿੰਡ ਦੀਆਂ ਗੱਲਾਂ ਸ਼ੁਰੂ ਕਰ ਦਿੱਤੀਆਂ। ਉਹਨਾਂ ਦੇ ਪੁਰਖਿਆਂ ਨੇ ਕਿਵੇਂ ਜ਼ਮੀਨ ਘੇਰ ਕੇ ਪਿੰਡ ਬੱਧਾ ਸੀ। ਕਿਵੇਂ ਕਿਲ੍ਹੇ ਵਰਗੀ ਹਵੇਲੀ ਬਣਾਈ ਸੀ। ਇਸੇ ਲਈ ਉਹਨਾਂ ਦੇ ਖਾਨਦਾਨ ਦਾ ਨਾਮ ਗਜ਼ਟੀਅਰਾਂ ਵਿਚ ਲਿਖਿਆ ਮਿਲਦਾ ਹੈ। ਭੰਡਾਰੀ ਬਾਬੂ ਵੀ ਉਹਨਾਂ ਦੀਆਂ ਗੱਲਾਂ ਵਿਚ ਸ਼ਾਮਲ ਹੋ ਗਏ। ਕਿਸੇ ਨੂੰ ਪਤਾ ਹੀ ਨਾ ਲੱਗਾ ਕਦ ਬਹੂ ਰਾਣੀ ਉੱਠ ਕੇ ਚਲੀ ਗਈ ਸੀ। ਥੋੜ੍ਹੇ ਦੇਰ ਬਾਅਦ ਆਈ ਤਾਂ ਉਸਦੇ ਹੱਥ ਵਿਚ ਇਕ ਟਰੇਅ ਸੀ।

" ਲਓ ਪਿਤਾ ਜੀ ਥੋੜ੍ਹੀ ਖੀਰ ਖਾ ਲਵੋ। ਤੁਸੀਂ ਦਿਨ ਵੇਲੇ ਵੀ ਕੁਛ ਨਹੀਂ ਖਾਧਾ।" ਬਹੂ ਰਾਣੀ ਨੇ ਇਸ ਤਰ੍ਹਾਂ ਕਿਹਾ ਜਿਵੇਂ ਕੋਈ ਮਾਂ ਰੁੱਸੇ ਹੋਏ ਬੱਚੇ ਨੂੰ ਕਹਿੰਦੀ ਹੈ।

ਭੰਡਾਰੀ ਬਾਬੂ ਨੇ ਖੀਰ ਵਾਲੀ ਕਟੋਰੀ ਚੁੱਕ ਲਈ। ਅਸ਼ੋਕ ਤੇ ਬਹੂ ਰਾਣੀ ਦੀਆਂ ਨਜ਼ਰਾਂ ਮਿਲੀਆਂ ਤੇ ਉਹ ਮੁਸਕਰਾ ਪਏ।

ਖੀਰ ਵਾਲੀ ਕਟੋਰੀ ਰੱਖ ਕੇ ਭੰਡਾਰੀ ਬਾਬੂ ਨੇ ਅਚਾਨਕ ਉਹ ਗੱਲ ਸ਼ੁਰੂ ਕਰ ਲਈ ਜਿਸਨੂੰ ਉਹ ਭੁਲਾਣ ਆਏ ਸਨ।

" ਉਹਨਾਂ ਬੱਚਿਆਂ ਦਾ ਪਤਾ ਨਹੀਂ ਲੱਗ ਸਕਿਆ... ਪਤਾ ਨਹੀਂ ਉਹ ਕੌਣ ਸੀ... ਪਤਾ ਨਹੀਂ ਉਹ ਕਿੱਥੇ ਹੋਣਗੇ...।"

" ਛੱਡੋ ਪਿਤਾ ਜੀ ਆਪਾਂ ਉਹਨਾਂ ਤੋਂ ਕੀ ਲੈਣਾ।" ਅਸ਼ੋਕ ਬਾਬੂ ਨੇ ਲਾਪਰਵਾਹੀ ਨਾਲ ਕਿਹਾ।

" ਉਹ ਭੁਲਾਣ ਵਾਲੇ ਨਹੀਂ... ਉਹ ਨਹੀਂ ਭੁੱਲ ਸਕਦੇ। ਉਹ ਤਾਂ ... ਉਹ ਤਾਂ... ।"

ਭੰਡਾਰੀ ਬਾਬੂ ਨੇ ਗੱਲ ਅਧੂਰੀ ਛੱਡ ਦਿੱਤੀ ਜਿਵੇਂ ਉਹਨਾਂ ਨੂੰ ਪੂਰੀ ਗੱਲ ਦੱਸਣਾ ਨਾ ਦੱਸਣਾ ਇਕ ਬਰਾਬਰ ਹੋਵੇ। ਚੁੱਪ ਵਰਤ ਗਈ।

" ਟਲਵਾ ਟਲਵੀ।" ਭੰਡਾਰੀ ਬਾਬੂ ਦੀ ਆਵਾਜ਼ ਆਈ।

ਉਹਨਾਂ ਨੂੰ ਕੋਲ ਬੈਠਿਆਂ ਲੱਗਿਆ ਜਿਵੇਂ ਇਹ ਆਵਾਜ਼ ਦੂਰ ਤੋਂ ਆਈ ਹੋਵੇ ਤੇ ਦੂਰ ਤਕ ਚਲੀ ਗਈ ਹੋਵੇ।

" ਪਿਤਾ ਜੀ ਤੁਸੀਂ ਸਿਹਤ ਦਾ ਧਿਆਨ ਰੱਖਿਆ ਕਰੋ।" ਇਹ ਕਹਿ ਉਹ ਚਲੇ ਗਏ।

ਸਵੇਰੇ ਦਫਤਰ ਜਾਣ ਤੋਂ ਪਹਿਲਾਂ ਅਸ਼ੋਕ ਬਾਬੂ ਨੇ ਬਹੂ ਰਾਣੀ ਨੂੰ ਹਦਾਇਤਾਂ ਕੀਤੀਆਂ – ਪਿਤਾ ਜੀ ਦਾ ਫੋਨ ਛੁਪਾ ਦੇਵੇ – ਪਿੰਡ ਤੋਂ ਨਿਧਾਨ ਸਿੰਘ ਦਾ ਫੋਨ ਆਵੇ ਤਾਂ ਗੱਲ ਨਹੀਂ ਕਰਾਉਣੀ – ਚੌਕਦਾਰ ਨੂੰ ਕਿਹਾ ਕੋਈ ਮਿਲਣ ਆਵੇ ਕਹਿਣਾ ਬਾਬੂ ਜੀ ਘਰ ਨਹੀਂ – ਭੰਡਾਰੀ ਬਾਬੂ ਦੇ ਡਰਾਈਵਰ ਨੂੰ ਉਹ ਆਪਣੇ ਨਾਲ ਦਫਤਰ ਲੈ ਗਿਆ ਤਾਂ ਜੋ ਬਾਬੂ ਜੀ ਪਿੰਡ ਨਾ ਚਲੇ ਜਾਣ।

ਦੁਪਹਿਰ ਵੇਲੇ ਬਹੂ ਰਾਣੀ ਨੇ ਅਸ਼ੋਕ ਬਾਬੂ ਦੇ ਦਫਤਰ ਫੋਨ ਕੀਤਾ – ਪਿਤਾ ਜੀ ਨੂੰ ਆਪਣਾ ਪੁਰਾਣਾ ਗ੍ਰਾਮੋਫੋਨ ਯਾਦ ਆ ਗਿਆ ਹੈ। ਰਾਜਾ ਰਾਮ ਨੂੰ ਭੇਜੋ ਠੀਕ ਕਰ ਜਾਵੇਗਾ। ਰਾਜਾ ਰਾਮ ਘਰ ਪੁੱਜ ਗਿਆ। ਰਾਜਾ ਰਾਮ ਨੇ ਗ੍ਰਾਮੋਫੋਨ ਦਾ ਬਕਸਾ ਖੋਲ੍ਹ ਕੇ ਵੇਖਿਆ। ਰਿਕਾਰਡ ਸਨ। ਚਾਬੀ ਭਰਨ ਵਾਲੀ ਦਸਤੀ ਸੀ ਤੇ ਇਕ ਸੂਈਆਂ ਦੀ ਡੱਬੀ। ਉਹਨੇ ਸਾਊਂਡ ਬਾਕਸ ਵਿਚ ਸੂਈ ਫਿੱਟ ਕੀਤੀ। ਚਾਬੀ ਭਰੀ ਤੇ ਰਿਕਾਰਡ ਰੱਖ ਕੇ ਚਾਲੂ ਕਰ ਦਿੱਤਾ। ਲਓ ਜੀ ਰਿਕਾਰਡ ਨੇ ਬੋਲਣਾ ਸ਼ੁਰੂ ਕਰ ਦਿੱਤਾ।

ਉਸ ਨੇ ਗ੍ਰਾਮੋਫੋਨ ਚੁਕਵਾ ਕੇ ਬਾਬੂ ਜੀ ਦੇ ਕਮਰੇ ਵਿਚ ਰਖਵਾ ਦਿੱਤਾ। ਚਾਲੂ ਕਰਕੇ ਵਿਖਾਇਆ। ਪੂਰਾ ਗੀਤ ਬਾਬੂ ਜੀ ਨੇ ਸੁਣਿਆ ਤੇ ਉਹ ਚਲਾ ਗਿਆ। ਦਫਤਰ ਪੁੱਜਦਿਆਂ ਹੀ ਰਾਜਾ ਰਾਮ ਅਸ਼ੋਕ ਬਾਬੂ ਦੇ ਅੱਗੇ ਜਾ ਪੇਸ਼ ਹੋਇਆ।

"ਕਿਉਂ ਠੀਕ ਹੋ ਗਿਆ।" ਅਸ਼ੋਕ ਬਾਬੂ ਨੇ ਪੁੱਛਿਆ।

"ਜੀ ਉਹ ਤਾਂ ਠੀਕ ਹੀ ਸੀ।"

"ਚਲਾ ਕੇ ਵਿਖਾਇਆ ਪਿਤਾ ਜੀ ਨੂੰ।"

"ਜੀ ਪੂਰਾ ਰਿਕਾਰਡ ਚਲਾ ਕੇ ਸੁਣਾਇਆ।"

"ਖੁਸ਼ ਸੀ ਪਿਤਾ ਜੀ।"

"ਪਹਿਲਾਂ ਤਾਂ ਖੁਸ਼ ਸੀ... ਖਤਮ ਹੋਣ 'ਤੇ ਉਦਾਸ ਹੋ ਗਏ।"

"ਕੀ ਰਿਕਾਰਡ ਸੀ – ਕੁਝ ਯਾਦ ਹੈ।" ਅਸ਼ੋਕ ਕੁਮਾਰ ਇਹ ਜਾਣਕਾਰੀ ਆਪਣੇ ਪਿਤਾ ਜੀ ਦੀ ਦਿਮਾਗ਼ੀ ਹਾਲਤ ਦਾ ਪਤਾ ਲਾਉਣ ਲਈ ਲੈ ਰਿਹਾ ਸੀ।

"ਉਹ ਗੀਤ ਸੀ – ਉਮਰੇ ਦਰਾਜ਼ ਮਾਂਗ ਕਰ ਲਾਏ ਥੇ ਚਾਰ ਦਿਨ
ਦੋ ਆਰਜ਼ੂ ਮੇਂ ਕੱਟ ਗਏ, ਦੋ ਇੰਤਜ਼ਾਰ ਮੇਂ।"

"ਸੁਣ ਕੇ ਪਿਤਾ ਜੀ ਕੁਛ ਬੋਲੇ ਸੀ।"

"ਹਾਂ ਬੋਲੇ ਸੀ। ਕਹਿੰਦੇ ਸੀ – ਦੋ ਦਿਨ ਆਰਜ਼ੂ ਦੇ, ਦੋ ਦਿਨ ਇੰਤਜ਼ਾਰ ਦੇ। ਪੰਜਵਾਂ ਦਿਨ ਕਦੋਂ ਆਵੇਗਾ। ਪੰਜਵਾਂ ਦਿਨ ਆਵੇਗਾ ਜਿਸ ਦਿਨ ਟਲਵਾ ਟਲਵੀ ਪਰਤ ਆਏ। ਇਹ ਟਲਵਾ ਟਲਵੀ ਕੀ ਆ ਜੀ?" ਰਾਜਾ ਰਾਮ ਨੇ ਪੁੱਛਿਆ।

ਅਸ਼ੋਕ ਬਾਬੂ ਸਾਰੀ ਗੱਲ ਸਮਝ ਗਿਆ।

"ਤੂੰ ਹੁਣ ਜਾ ਸਕਦੈਂ।" ਅਸ਼ੋਕ ਬਾਬੂ ਨੇ ਕਿਹਾ, "ਇਕ ਗੱਲ ਦਾ ਧਿਆਨ ਰੱਖੀਂ... ਗ੍ਰਾਮੋਫੋਨ ਵਾਲੀ ਗੱਲ ਦਾ ਪ੍ਰਚਾਰ ਨਾ ਕਰਦਾ ਫਿਰੀ ਦਫਤਰ ਵਿਚ... ਸਮਝੇ।"

ਉਸ ਦਿਨ ਅਸ਼ੋਕ ਸਵੱਖਤੇ ਹੀ ਘਰ ਆ ਗਿਆ। ਆਉਂਦਿਆ ਹੀ ਬਾਬੂ ਜੀ ਬਾਰੇ ਪੁੱਛਿਆ।

ਬਹੂ ਰਾਣੀ ਨੇ ਦੱਸਿਆ – ਰਾਜਾ ਰਾਮ ਦੇ ਚਲੇ ਜਾਣ ਪਿੱਛੋਂ ਪਿਤਾ ਜੀ ਬੜੇ ਬੈਚੇਨ ਹੋ ਗਏ। ਬੂਹੇ ਬਾਰੀਆਂ ਖੋਲ੍ਹ ਦਿੱਤੀਆਂ। ਪੱਖਾ ਚਲਾ ਲਿਆ। ਕਹਿੰਦੇ ਮੇਰਾ ਦਮ ਘੁੱਟਦਾ – ਏ. ਸੀ. ਚਲਾਓ। ਟਲਵਾ ਟਲਵੀ ਨੂੰ ਆਵਾਜ਼ਾਂ ਦਿੰਦੇ ਰਹੇ ਤੇ ਇਕ ਗੱਲ ਹੋਰ ਨਾਲ ਜੋੜ ਦਿੱਤੀ ਹੁਣ। ਕਦੋਂ ਆਵੇਗਾ ਪੰਜਵਾਂ ਦਿਨ... ਵਰਚਾ ਕੇ ਉਹਨਾਂ ਨੂੰ ਬਗੀਚੇ ਵਿਚ ਲੈ ਗਈ। ਧੁੱਪੇ ਅਰਾਮ ਕੁਰਸੀ ਲਗਵਾ ਦਿੱਤੀ। ਉਠ ਕੇ ਚੱਕਰ ਕੱਢਣ ਲੱਗ ਪਏ। ਛੱਤ ਉੱਤੇ ਚਲੇ ਗਏ। ਇਕੋ ਗੱਲ ਟਲਵਾ ਟਲਵੀ... ਪੰਜਵਾਂ ਦਿਨ। ਮੁਸ਼ਕਲ ਨਾਲ ਥੱਲੇ ਲਿਆਂਦਾ। ਚਾਹ ਵਿਚ ਨੀਂਦ ਦੀ ਗੋਲੀ ਪਾ ਦਿੱਤੀ, ਮਸਾਂ ਸਵਾਇਆ।

ਅਸ਼ੋਕ ਬਾਬੂ ਸੋਚੀਂ ਪੈ ਗਿਆ – ਬਾਹਰ ਦੀਆਂ ਉਲਝਣਾਂ ਘੱਟ ਸੀ ਪਹਿਲਾਂ। ਇਕ ਘਰ ਵਿਚ ਪੈਦਾ ਹੋ ਗਈ।

"ਕਿਸੇ ਡਾਕਟਰ ਦੀ ਸਲਾਹ ਲੈਣੀ ਚਾਹੀਦੀ ਏ।" ਬਹੂ ਰਾਣੀ ਨੇ ਕਿਹਾ।

"ਗੱਲ ਫੈਲ ਜਾਵੇਗੀ... ਜੇ ਫੈਲ ਗਈ ਤਾਂ ਬਹੁਤ ਨੁਕਸਾਨ ਹੋ ਸਕਦੈ।" ਅਸ਼ੋਕ ਬਾਬੂ



ਬੋਲਿਆ।

ਮੁੰਬਈ ਵਾਲੇ ਦਫਤਰ ਤੋਂ ਅਸ਼ੋਕ ਨੂੰ ਬੁਲਾਵੇ ਆ ਰਹੇ ਸਨ। ਉਹਨਾਂ ਨੇ ਇਕ ਬੰਗਲਾ ਤੇ ਇਕ ਡੁਪਲੈਕਸ ਫਲੈਟ ਵੇਖਿਆ ਸੀ। ਬੰਗਲਾ ਇਕ ਮੰਜ਼ਿਲਾ ਸੀ ਤੇ ਫਲੈਟ ਦਸਵੇਂ ਮਾਲੇ 'ਤੇ ਸਭ ਤੋਂ ਉਪਰ। ਬੰਗਲਾ ਸਮੁੰਦਰ ਤੋਂ ਦੂਰ ਤੇ ਫਲੈਟ ਕਿਨਾਰੇ 'ਤੇ। ਅਸ਼ੋਕ ਬਾਬੂ ਨੂੰ ਲੱਗਾ। ਇਸ ਮਕਾਨ ਦੀ ਖਰੀਦਦਾਰੀ ਵਿਚ ਵੱਡੇ ਬਾਬੂ ਜੀ ਦਾ ਹੱਲ ਲੁਕਿਆ ਹੋਇਆ ਹੈ। ਪਰ ਇਸ ਬਾਰੇ ਉਹਨੇ ਬਹੂ ਰਾਣੀ ਨਾਲ ਕੋਈ ਗੱਲ ਨਾ ਕੀਤੀ ਤੇ ਬੰਬਈ ਚਲਾ ਗਿਆ। ਤੇ ਤੀਜੇ ਦਿਨ ਆਪਣੀ ਸਕੀਮ ਅਨੁਸਾਰ ਬਹੂ ਰਾਣੀ ਨੂੰ ਵੀ ਬੁਲਾ ਲਿਆ। ਅਸ਼ੋਕ ਬਾਬੂ ਨੇ ਬਹੂ ਰਾਣੀ ਨੂੰ ਕਿਹਾ – ਫਲੈਟ ਖਰੀਦ ਲਿਆ ਹੈ, ਉਹ ਆ ਕੇ ਆਪਣੇ ਟੇਸਟ ਮੁਤਾਬਿਕ ਇੰਟੀਰੀਅਰ ਦਾ ਕੰਮ ਕਰਵਾ ਲਵੇ। ਨਾਲ ਸੱਤੋ ਮਾਈ ਨੂੰ ਲੈਂਦੀ ਆਵੇ। ਸੱਤੋ ਮਾਈ ਸਭ ਤੋਂ ਪੁਰਾਣੀ ਨੌਕਰਾਣੀ ਸੀ ਜੋ ਹੁਣ ਤਕ ਘਰ ਦਾ ਹੀ ਜੀਅ ਬਣ ਚੁੱਕੀ ਸੀ। ਬਹੂ ਰਾਣੀ ਨੇ ਕਿਹਾ- ਇਸ ਤਰ੍ਹਾਂ ਤੇ ਬਾਬੂ ਜੀ ਬਿਲਕੁਲ ਇਕੱਲੇ ਰਹਿ ਜਾਣਗੇ। ਉਹਨਾਂ ਨੂੰ ਖਵਾਏ ਪਿਆਏਗਾ ਕੌਣ? ਉਹਨਾਂ ਦੀ ਦੇਖਭਾਲ ਕੌਣ ਕਰੇਗਾ? ਜੇ ਅਸ਼ੋਕ ਬਾਬੂ ਕਹੇ ਤਾਂ ਉਹ ਬਾਬੂ ਜੀ ਨੂੰ ਵੀ ਨਾਲ ਲੈਂਦੀ ਆਵੇ। ਬੰਬਈ ਵਿਚ ਕਿਸੇ ਚੰਗੇ ਮਨੋਰੋਗਾਂ ਦੇ ਮਾਹਿਰ ਨੂੰ ਵਿਖਾ ਦਿਆਂਗੇ। ਅਸ਼ੋਕ ਬਾਬੂ ਨੇ ਕਹਿ ਦਿੱਤਾ ਕਿ ਬਾਬੂ ਜੀ ਨੂੰ ਬਿਲਕੁਲ ਨਹੀਂ ਲੈ ਕੇ ਆਣਾ। ਬਹੂ ਰਾਣੀ ਹੁਕਮ ਦੀ ਬੱਧੀ ਮੁੰਬਈ ਪੁੱਜ ਗਈ। ਅਸ਼ੋਕ ਬਾਬੂ, ਬਾਬੂ ਜੀ ਕੋਲ ਪਰਤ ਆਇਆ ਤੇ ਰਸੋਈ ਤਿਆਰ ਕਰਨ ਵਾਲੇ ਮਹਾਰਾਜ ਨੂੰ ਕਿਹਾ ਕਿ ਉਹ ਬਾਬੂ ਜੀ ਨੂੰ ਬਿਲਕੁਲ ਤੰਗ ਨਾ ਕਰੇ। ਜਿਸ ਵਕਤ ਉਹਨਾਂ ਦਾ ਦਿਲ ਕਰੇ ਤੇ ਜੋ ਮੰਗਣ ਉਹ ਦੇਵੇ। ਐਂਵੇਂ ਜ਼ਿੱਦਾਂ ਕਰ-ਕਰ ਨਾ ਖਵਾਵੇ।

ਭੰਡਾਰੀ ਬਾਬੂ ਕਦੀ ਖਾਂਦੇ, ਕਦੀ ਨਾ ਖਾਂਦੇ। ਨੌਕਰਾਂ ਨੂੰ ਬੁਲਾ ਕੇ ਟਲਵਾ ਟਲਵੀ ਦੀਆਂ ਗੱਲਾਂ ਕਰਦੇ। ਦਿਨੋ ਦਿਨ ਕਮਜ਼ੋਰ ਹੋ ਰਹੇ ਸਨ। ਸ਼ੇਵ ਕਰਨੀ ਉਹਨਾਂ ਬੰਦ ਕਰ ਦਿੱਤੀ ਸੀ।

ਬਹੂ ਰਾਣੀ ਦਿਨ ਭਰ ਇੰਟੀਰੀਅਰ ਡੈਕੋਰੇਸ਼ਨ ਦੇ ਕੰਮ ਵਿਚ ਲੱਗੀ ਰਹਿੰਦੀ ਪਰ ਧਿਆਨ ਉਸਦਾ ਬਾਬੂ ਜੀ ਵੱਲ ਲੱਗਾ ਰਹਿੰਦਾ। ਉਹ ਦਿਨ ਵਿਚ ਦੋ-ਦੋ ਤਿੰਨ-ਤਿੰਨ ਵਾਰ ਘਰ ਫੋਨ ਕਰਦੀ। ਕਦੀ ਅਸ਼ੋਕ ਬਾਬੂ ਨਾਲ ਗੱਲ ਕਰਦੀ, ਕਦੀ ਕਿਸੇ ਨੌਕਰ ਨਾਲ ਗੱਲ ਹੋ ਜਾਂਦੀ। ਬਾਬੂ ਜੀ ਬਾਰੇ ਸੁਣ ਸੁਣ ਕੇ ਉਸਦੀ ਚਿੰਤਾ ਵੱਧਦੀ ਜਾਂਦੀ... ਉਹ ਹਰ ਰੋਜ਼ ਪੁੱਛਦੀ ਸ਼ੈਲੀ ਕਦ ਆਵੇਗਾ। ਸ਼ੈਲੀ ਉਨ੍ਹਾਂ ਦਾ ਪੁੱਤਰ ਜੋ ਹੋਸਟਲ ਵਿਚ ਰਹਿੰਦਾ ਸੀ। ਉਹਨੇ ਇਕ ਹਫਤੇ ਲਈ ਛੁੱਟੀ 'ਤੇ ਆਉਣਾ ਸੀ। ਬਹੂ ਰਾਣੀ ਦਾ ਖਿਆਲ ਸੀ ਕਿ ਸ਼ੈਲੀ ਦੇ ਆਉਂਦਿਆਂ ਹੀ ਬਾਬੂ ਜੀ ਠੀਕ ਹੋ ਜਾਣਗੇ। ਦਾਦੇ ਪੋਤੇ ਵਿਚ ਚੰਗੀ ਦੋਸਤੀ ਸੀ। ਬਹੁਤਾ ਸਮਾਂ ਉਹ ਦਾਦੇ ਦੇ ਬਚਪਨ ਤੇ ਜਵਾਨੀ ਦੇ ਕਿੱਸੇ ਸੁਣਦਾ ਰਹਿੰਦਾ। ਸ਼ੈਲੀ ਆ ਗਿਆ ਤਾਂ ਪਿਤਾ ਜੀ ਪਰਚ ਜਾਣਗੇ। ਉਹ ਟਲਵਾ ਟਲਵੀ ਨੂੰ ਭੁੱਲ ਜਾਣਗੇ। ਉਹ ਸੋਚਦੀ।

... ਤੇ ਇਕ ਦਿਨ ਸ਼ੈਲੀ ਸਿੱਧਾ ਹੋਸਟਲ ਤੋਂ ਬਹੂ ਰਾਣੀ ਕੋਲ ਮੁੰਬਈ ਪੁੱਜ ਗਿਆ।

'ਸਰਪ੍ਰਾਈਜ਼ ਮਾਮਾ।'

ਬਹੂ ਰਾਣੀ ਨੂੰ ਕ੍ਰੋਧ ਚੜ੍ਹ ਗਿਆ।

"ਇਹ ਤੁਸੀਂ ਕੀ ਕੀਤਾ?" ਉਹਨੇ ਅਸ਼ੋਕ ਬਾਬੂ ਨਾਲ ਗੱਲ ਕੀਤੀ, "ਸ਼ੈਲੀ ਨੂੰ ਮੇਰੇ ਪਿੱਛੇ ਕਿਉਂ ਭੇਜ ਦਿੱਤਾ। ਪਿਤਾ ਜੀ ਕੋਲ ਰਹਿੰਦਾ ਤਾਂ ਉਹਨਾਂ ਦਾ ਦਿਲ ਪਰਚ ਜਾਂਦਾ... ਮੈਨੂੰ ਇਸ ਗੱਲ ਦੀ ਸਮਝ ਨਹੀਂ ਆ ਰਹੀ।"

"ਤੂੰ ਮੇਰੀ ਗੱਲ ਧਿਆਨ ਨਾਲ ਸੁਣ ਤੇ ਸਮਝ ਲੈ... ਬਾਬੂ ਜੀ ਨੂੰ ਉਹਨਾਂ ਦੇ ਹਾਲ 'ਤੇ ਛੱਡ ਦੇ... ਕਈ ਵਾਰ ਘਰ ਦਾ ਵੱਡਾ ਲੋੜ ਤੋਂ ਵੱਧ ਉਮਰ ਭੋਗ ਜਾਵੇ ਤਾਂ ਰੁਕਾਵਟ ਬਣ ਜਾਂਦਾ ਏ... ਸਭ ਕੁਝ ਦੀ ਗਤੀ ਰੋਕਣ ਵਾਲਾ ਸਪੀਡ ਬ੍ਰੇਕਰ... ਇਹ ਗੱਲ ਸਮਝ ਲੈ ਤੇ ਆਪਣਾ ਕੰਮ ਕਰਵਾ... ਬਾਕੀ ਮੈਂ ਆਪੇ ਸਾਂਭ ਲਵਾਂਗਾ।" □□

[ਪਿੰਡ ਤੇ ਡਾਕ. ਰੁਪਾਣਾ,ਜ਼ਿਲ੍ਹਾ ਮੁਕਤਸਰ-152 032]

# ਵਿਸ਼ਵਕ੍ਰਿਸ਼ੀ ਦਾ ਇਤਿਹਾਸ

## ਸੁਰਜੀਤ ਹਾਂਸ

*Pity and fear lead more to despair, indifference and abandonment than to lucidity and supportive and lasting commitment to eliminate the source of mass poverty.*

ਦੋਵੇਂ ਵਿਦਵਾਨ ਲਿਖਾਰੀ ਕਿਸਾਨੀ ਪਿਛੋਕੜ ਦੀ ਉਪਜ ਹਨ। ਦੋਵੇਂ ਫਰਾਂਸ ਦੇ National Institute of Agriculture, ਪੈਰਿਸ ਵਿਚ ਕੰਮ ਕਰਦੇ ਹਨ। ਮਾਰਸਲ ਮਾਜ਼ੋਆ Mazoyer (ਮੈਨੂੰ ਆਪਣੇ ਉਚਾਰਨ ਦਾ ਭਰੋਸਾ ਨਹੀਂ) ਤੁਲਨਾਤਮਕ ਕ੍ਰਿਸ਼ੀ ਦਾ ਪ੍ਰੋਫੈਸਰ ਹੈ। ਲਾਰੰਸ ਰੂਦਾਰ (Roudart) ਕ੍ਰਿਸ਼ੀ ਇੰਜੀਨੀਅਰ ਹੈ। ਵਿਦਵਾਨਾਂ ਨੂੰ ਵਿਸ਼ਵ ਕਿਸਾਨੀ ਦੀ ਗੰਭੀਰ ਚਿੰਤਾ ਹੈ। ਦੁਨੀਆਂ ਦੀ ਛੇ ਅਰਬ ਆਬਾਦੀ ਹੈ, ਤਿੰਨ ਅਰਬ ਗ਼ਰੀਬ ਹਨ, 84 ਕਰੋੜ ਥੁੜ-ਪੋਸ਼ਿਤ ਹਨ। ਤਿੰਨ ਚੌਥਾਈ ਥੁੜ-ਪੋਸ਼ਿਤ ਗ੍ਰਾਮੀਨ ਹਨ ਜਿਹੜੇ ਅੰਨ ਪੈਦਾ ਕਰਦੇ ਹਨ, ਵੇਚਦੇ ਹਨ। ਖਾਧ ਪਦਾਰਥ ਕ੍ਰੀਤ (commodity) ਨਹੀਂ, ਜਿਹਨਾਂ ਦਾ ਮੁੱਲ ਜਾਨ ਹੈ। ਜੇ ਮੁੱਲ ਸਰਦਲ ਤੋਂ ਥੱਲੇ ਚਲਿਆ ਜਾਵੇ ਤਾਂ ਮੌਤ ਆ ਜਾਂਦੀ ਹੈ।

ਪ੍ਰਿਥਵੀ ਦੀ ਉਮਰ 4.6 ਅਰਬ ਸਾਲ ਦੀ ਹੈ। ਕੋਈ 3.5 ਅਰਬ ਸਾਲ ਹੋਏ ਕਿ ਇਹਦੇ 'ਤੇ ਜਾਨ ਪ੍ਰਗਟ ਹੋਈ। ਬੰਦਾ ਪਸ਼ੂਆਂ ਤੋਂ ਇਲਹਿਦਾ ਹੋਇਆ ਜਿਸ ਲਈ 50 ਹਜ਼ਾਰ ਸਾਲ ਤੋਂ ਦੋ ਲੱਖ ਸਾਲ ਲੱਗੇ ਹਨ।

ਪੌਦੇ ਆਪਣਾ ਖਾਣਾ ਆਪ ਤਿਆਰ ਕਰ ਲੈਂਦੇ ਹਨ, ਕੇਵਲ ਧੁੱਪ, $CO_2$, ਪਾਣੀ ਦੀ ਲੋੜ ਹੈ। ਉਹ ਸਵੈ-ਪਦਾਰਥੀ ਹਨ। ਪਸ਼ੂ ਅਨਯ-ਪਦਾਰਥੀ ਹਨ ਜਿਹਨਾਂ ਨੂੰ ਬਣੇ ਬਣਾਏ ਪਦਾਰਥ 'ਤੇ ਨਿਰਭਰ ਹੋਣਾ ਪੈਂਦਾ ਹੈ।

ਦੋ ਜੀਵ-ਜਾਤੀਆਂ (species) ਐਸੀਆਂ ਹਨ ਜੋ ਪ੍ਰਕਿਰਤਕ ਵਿਕਾਸ ਅਧੀਨ ਕਿਸੇ ਹੋਰ ਜੀਵ-ਜਾਤੀ ਨੂੰ ਆਪਣੇ ਹਿਤ ਵਿਚ ਪਾਲਦੀਆਂ ਹਨ। ਕੀੜੀ ਉੱਲੀ ਉਗਾਉਂਦੀ ਹੈ, ਦੀਮਕ ਆਪਣੇ ਖਾਣ ਲਈ aphid (plant louse) ਪਾਲਦੀ ਹੈ।

ਮਨੁੱਖ ਵੀ ਬਨਸਪਤੀ/ਪਸ਼ੂ ਜੀਵ-ਜਾਤੀਆਂ ਪਾਲਦਾ ਹੈ ਜਿਸਦੀ ਅਜਿਹੀ ਕਰਨੀ ਪ੍ਰਕਿਰਤਕ ਨਹੀਂ ਸਗੋਂ ਸਾਂਸਕ੍ਰਿਤਕ ਹੈ।

ਕ੍ਰਿਸ਼ੀ ਦੀ ਕਾਢ ਤੋਂ ਪਹਿਲਾਂ ਬੰਦਾ ਖੇਟਕ ਸ਼ਿਕਾਰੀ ਸੀ (ਜਿਵੇਂ ਬਾਂਦਰ ਟਿੱਡੀਆਂ ਖਾ ਲੈਂਦਾ ਹੈ) ਅਤੇ ਸੰਚਯਕ (ਇਕੱਠਾ ਕਰਨ ਵਾਲਾ) ਸੀ ਜਿਵੇਂ ਗਿੱਦੜ ਡਿੱਗੇ ਬੇਰ ਨਹੀਂ ਛੱਡਦਾ। ਖੇਟਕ-ਸੰਚਯਕ ਮਨੁੱਖ ਅੱਜ ਵੀ ਸੁਲੱਭ ਹੈ - ਕਾਲਾਹਾਰੀ ਰੇਗਸਤਾਨ ਦੇ ਬੁਸ਼-ਮੈਨ, ਗਰੀਨਲੈਂਡ ਦੇ ਅਸਕੀਮੂ, ਕੇਂਦਰੀ ਅਫ਼ਰੀਕਾ ਦੇ ਪਿਗਮੀ।

ਪੱਥਰ ਯੁਗ Stone Age ਦੇ ਅੰਤ ਹੁੰਦਿਆਂ ਬੰਦਾ ਖੇਟਕ-ਸੰਚਯਨ ਛੱਡਕੇ ਕ੍ਰਿਸ਼ਕ ਹੋਣ ਲੱਗਿਆ। ਉਹਨੇ spelt ਅਤੇ emmet ਨੂੰ ਗ੍ਰਹੀ (ਪਾਲਤੂ) ਬਣਾ ਲਿਆ ਜਿਸਦਾ ਅੱਜੋਕਾ ਰੂਪ ਕਣਕ ਹੈ। ਕਿਤਾਬ ਵਿਚ ਪੰਨਾ 77 'ਤੇ ਕਣਕ ਅਤੇ ਮੱਕੀ ਦੀਆਂ ਮੁੱਢਲੀਆਂ ਸੂਰਤਾਂ ਦੇ ਚਿਤਰ ਹਨ।

ਕਣਕੀ ਗ੍ਰਹੀ ਹੋਈ ਨੂੰ ਕੋਈ 9500 ਸਾਲ ਹੋਏ ਹਨ।

ਕੁੱਤਾ 16,000 ਤੋਂ, ਗਊ 8,400 , ਗਧਾ 5,500, ਮੱਝ 2,500, ਖ਼ਰਗੋਸ਼ ਪੱਛਮੀ ਯੌਰਪ, ਮੱਧ ਕਾਲ ਵਿਚ। ਪਰ ਅਸੀਂ ਇਸਨੂੰ ਅਜੇ ਵੀ ਗ੍ਰਹਿ-ਤ ਨਹੀਂ ਕੀਤਾ।

ਕ੍ਰਿਸ਼ੀ ਦਾ ਕੰਮ Syria Palestine (ਸ਼ਾਮ-ਫ਼ਲਸਤੀਨ) 'ਚ ਸ਼ੁਰੂ ਹੋਇਆ ਸੀ।

ਪੱਥਰ ਯੁਗ ਖਤਮ ਹੁੰਦਿਆਂ ਬੰਦਾ ਗੁਫਾ ਛੱਡਕੇ ਪਿੰਡ ਵਸਾਉਣ ਲੱਗਿਆ ਸੀ। ਪਿੰਡ ਕੋਈ 0.2 ਤੋਂ 0.3 ਹੈਕਟਰ 'ਚ ਫੈਲਿਆ ਹੁੰਦਾ ਸੀ। ਇਕ ਹੈਕਟਰ 2.47 ਏਕੜ ਬਰਾਬਰ ਹੁੰਦੇ। ਗੋਲ ਘਰ



ਇਕ ਦੂਸਰੇ ਨਾਲ ਲਗਦੇ ਨਹੀਂ ਸਨ। ਉਸਾਰੀ ਲੱਕੜ ਦੀ, ਕੰਧਾਂ ਪੱਥਰ ਦੀਆਂ, ਟੋਏ ਉਦਾਲੇ। ਅੱਜ ਤੋਂ 9,500 ਤੋਂ 9,000 ਸਾਲ ਪਹਿਲਾਂ ਪਿੰਡ ਦੋ ਤੋਂ ਤਿੰਨ ਹੈਕਟਰ ਦਾ ਹੋ ਗਿਆ। ਚੌਰਸ ਘਰ ਇਕ ਦੂਜੇ ਨਾਲ ਲੱਗਵੇਂ। ਅਨੁਮਾਨ ਹੈ ਕਿ ਅੱਜ ਤੋਂ 10,000 ਤੋਂ 5,000 ਸਾਲ ਪਹਿਲਾਂ ਦਰਮਿਆਨ ਦੁਨੀਆਂ ਦੀ ਆਬਾਦੀ ਪੰਜ ਲੱਖ ਤੋਂ ਪੰਜ ਕਰੋੜ ਹੋ ਗਈ ਸੀ।

ਪਹਿਲਾਂ ਕ੍ਰਿਸ਼ੀ ਪ੍ਰਬੰਧ 'ਚ ਜੰਗਲ ਕੱਟਕੇ, ਇਹਨੂੰ ਸਾੜ ਕੇ ਬੀਜ ਬਿਜਾਈ ਹੁੰਦੀ ਸੀ। ਕਰਤਣ ਨਾਲ ਖੇਤਰ ਬਣਦਾ, ਦਾਹਣ ਨਾਲ ਰੂੜੀ ਜਾਂ ਰੇਹ ਪੈਂਦਾ।

ਕਰਤਣ-ਦਾਹਣ ਕ੍ਰਿਸ਼ੀ ਦੇ ਢੰਗ ਨੂੰ ਅਟਲਾਂਟਿਕ Atlantic Ocean ਕੰਢੇ ਪਹੁੰਚਦਿਆਂ ਚਾਰ ਹਜ਼ਾਰ ਸਾਲ ਅਤੇ ਚੀਨ, ਦੱਖਣੀ ਅਫਰੀਕਾ ਜਾਂਦਿਆਂ ਛੇ ਹਜ਼ਾਰ ਸਾਲ ਲੱਗ ਗਏ। ਇਹਦੀ ਰਫ਼ਤਾਰ ਇਕ ਕਿਲੋਮੀਟਰ ਸਾਲ ਦੀ ਹੋਈ। ਵਸੋਂ ਦੀ ਵ੍ਰਿੱਧੀ ਇਕ ਫੀਸਦੀ ਸਾਲ ਸੀ ਜਿਸ ਕਰਕੇ ਦੁੱਗਣੀ ਹੋਣ ਲਈ ਸੌ ਸਾਲ ਲੱਗ ਜਾਂਦੇ ਹਨ। ਇਹੀ ਕਾਰਨ ਹੈ ਕਿ ਕਰਤਣ-ਦਾਹਣ ਕ੍ਰਿਸ਼ੀ ਬੇ-ਬਦਲ ਹੀ ਇੰਨਾ ਸਮਾਂ ਚਲਦੀ ਰਹੀ।

ਕਰਤਣ-ਦਾਹਣ ਕ੍ਰਿਸ਼ੀ ਵਿਚ 10 ਤੋਂ 30 ਪ੍ਰਾਣੀ ਮੁਰੱਬਾ ਕਿਲੋਮੀਟਰ 'ਚ ਹੁੰਦੇ ਹਨ। ਜਾਲਕ (hydraulic) ਕ੍ਰਿਸ਼ੀ ਦੀ ਵਸੋਂ ਕਈ ਸੌ ਵਿਅਕਤੀ ਪ੍ਰਤੀ ਮੁਰੱਬਾ ਕਿਲੋਮੀਟਰ ਹੁੰਦੀ ਹੈ। ਜਾਲਕ ਪ੍ਰਬੰਧ ਜਿਹੜੇ ਸਿੰਧ ਘਾਟੀ, ਨੀਲ ਅਤੇ ਇਰਾਕੀ ਦਜਲਾ-ਫ਼ਰਾਤ ਦੇ ਸੀ।

ਨੰਬਰ ਇਕ, ਵਿਸ਼ਵ ਵਸੋਂ ਕ੍ਰਿਸ਼ੀ ਦੇ ਜੀਵ-ਮੰਡਲ (ecology) 'ਤੇ ਨਿਰਭਰ ਹੈ ਜਿਸ ਵਿਚ ਬੰਦੇ, ਪਸ਼ੂ, ਫਸਲਾਂ, ਵਾਹੀ, ਚਰਾਂਦ, ਜੰਗਲ, ਸੰਦ ਸ਼ਾਮਲ ਹਨ।

ਦੂਸਰੇ, ਕ੍ਰਿਸ਼ਕਾਂ ਦੀ ਲੋੜ ਤੋਂ ਵਾਫਰ (surplus) ਅਨਾਜ ਹੀ ਸਮਾਜਕ ਭਿੰਨਤਾ social differentiation ਪੈਦਾ ਕਰ ਸਕਦਾ ਹੈ। ਵਾਫ਼ਰ ਤੋਂ ਬਿਨਾਂ ਸ਼ਾਸਕ, ਧਰਮੀ-ਜਨ, ਮਨੋਰੰਜਕ ਦੀ ਹੋਂਦ ਸੰਭਵ ਨਹੀਂ।

ਇੰਝ ਮਨੁੱਖੀ ਇਤਿਹਾਸ ਕ੍ਰਿਸ਼ੀ ਦੇ ਵਿਕਾਸ ਦੀ ਅਗਰ-ਭੂਮੀ ਹੈ।

ਖੜ੍ਹੇ ਪਾਣੀ 'ਚ ਝੋਨੇ ਦੀ ਉਗਾਈ ਜਾਲਕ ਪ੍ਰਬੰਧ ਦੀ ਕ੍ਰਿਸ਼ੀ ਤੋਂ ਦੋ ਸਹਿਸਰ ਸਾਲ (millennium) ਮਗਰੋਂ ਸ਼ੁਰੂ ਹੋਈ, ਭਾਰਤ ਚੀਨ ਵਿਚ: ਅੱਜ ਤੋਂ ਛੇ ਹਜ਼ਾਰ ਸਾਲ ਪਹਿਲਾਂ। ਇਹੀ ਗੱਲ ਨਾਈਜਰ ਡੈਲਟਾ ਵਿਚ ਅੱਜ ਤੋਂ 3500 ਸਾਲ ਪਹਿਲਾਂ ਹੋਈ।

ਭਾਰਤ ਵਿਚ ਜਾਲਕ-ਕ੍ਰਿਸ਼ੀ ਸਭਯਤਾ ਗੰਗਾ ਵਾਦੀ ਵਿਚ 800 ਪੂਰਵ-ਈਸਾ ਹੋਈ। ਇਹ ਆਰਯ ਪ੍ਰਵੇਸ਼ (1500 ਪੂਰਵ ਈਸਾ) ਤੋਂ ਕਈ ਸਦੀਆਂ ਬਾਅਦ ਹੋਂਦ 'ਚ ਆਈ। ਈਰਾਨ ਰਾਹੀਂ ਆਉਂਦਿਆਂ ਇਹਨਾਂ ਪਹਿਲਾਂ ਸਿੰਧ ਘਾਟੀ ਦੇ ਜਾਲਕ-ਕ੍ਰਿਸ਼ੀ ਪ੍ਰਬੰਧ ਨੂੰ ਤੋੜਿਆ। ਇਸ ਸਮੇਂ ਗੰਗਾ-ਵਾਦੀ ਅਤੇ ਉੱਤਰ-ਪੱਛਮੀ ਭਾਰਤ ਦੇ ਮਹਾਂ ਜੰਗਲਾਂ ਵਿਚ ਖੇਟਕ-ਸੰਚਯਕ ਅਸਥਾਈ ਕਰਤਣ ਦਾਹਣ ਖੇਤੀ ਵੀ ਕਰਦੇ ਸੀ। ਆਰਯ ਆਵਾਸੀਆਂ ਨੂੰ ਸਥਾਨ-ਚਲ (pastoral) ਜੀਵਨ ਛੱਡਣਾ ਪਿਆ। ਛੇਵੀਂ ਸਦੀ ਪੂਰਵ-ਈਸਾ ਮਗਧ ਗੁਆਂਢੀ ਇਲਾਕੇ ਫਤਿਹ ਕਰਨ ਲੱਗਿਆ। ਕੋਈ ਹੈਰਾਨੀ ਦੀ ਗੱਲ ਨਹੀਂ ਕਿ ਕ੍ਰਿਸ਼ੀ ਵਿਕਾਸ ਦੇ ਅੰਸ਼ ਦਾਹ ਸੰਸਕਾਰ ਵਿਚ ਪ੍ਰਵੇਸ਼ ਕਰ ਗਏ ਹਨ। 'ਪਿਤ੍ਰਿਮੇਧ ਦੀ ਵਿਧੀ ਇਉਂ ਹੈ...ਦੱਖਣ ਪੂਰਵ ਦੀ ਕੋਣ ਵਿਚ ਵੇਦੀ ਰਚਕੇ ਅਗਨੀ ਸਥਾਪਨ ਕਰਨੀ, ਉਸ ਪਰ ਪਿਤ ਦਾ ਸਰੀਰ ਰੱਖਕੇ ਘੀ ਦਹੀਂ ਪਾਉਣਾ। ਮੁਰਦੇ ਦੇ ਕੰਨ੍ਹੇ ਪਰ ਸਰੋਆ (ਘੀ ਪਾਉਣ ਦੀ ਕੜਛੀ), ਪੈਰਾਂ ਉੱਪਰ ਗੱਡਾ, ਜੰਘਾਂ 'ਤੇ ਉੱਖਲ ਅਤੇ ਮੂਸਲ ਰੱਖਣਾ, ਅਰ ਪਸ਼ੂ ਦੀ ਕੁਰਬਾਨੀ ਕਰਨਾ' (ਮਹਾਨ ਕੋਸ਼ -771)

ਕਬੀਰ ਸਾਹਿਬ ਕਹਿੰਦੇ ਹਨ:

ਜਪੀਐ ਨਾਮੁ, ਜਪੀਐ ਅੰਨੁ  
ਜਪੀਐ ਨਾਮੁ ਅੰਨ ਕੈ ਸਾਦਿ ਗੋਂਡ॥ (873)

ਪੱਛਮੀ ਯੌਰਪ ਵਿਚ ਦਸਵੀਂ ਤੋਂ ਤੇਰ੍ਹਵੀਂ ਸਦੀ ਵਿਚ ਕ੍ਰਿਸ਼ੀ ਕ੍ਰਾਂਤੀ ਆਈ ਜਿਸਦਾ ਤਕਨੀਕੀ

ਆਧਾਰ ਅਰਡ Ard ਦੀ ਥਾਉਂ ਹਲ, ਪਲਾਣ ਦੀ ਢੋਹ ਢੁਹਾਈ ਛੱਡ ਕੇ ਗੱਡੇ ਦੀ ਵਰਤੋਂ ਸੀ। ਅਰਡ ਦਾ ਦੁਸਾਂਗੜ ਸਮਾਨ ਰੂਪ ਸੀ। ਹਲ ਦਾ ਆਰੰਭ ਈਸਾਈ ਸੰਮਤ ਦਾ ਹੈ ਪਰ ਸਾਧਾਰਨ ਵਰਤੋਂ ਏਸ ਸਮੇਂ ਦੀ ਹੈ। (ਸਾਡੇ ਹਲ ਕਦੋਂ ਆਇਆ?)

ਗੱਡੇ ਦੀ ਕਾਢ ਚੌਥੇ ਸਹਿਸਰ ਸਾਲ ਪੂਰਵ-ਈਸਾ ਇਰਾਕ ਵਿਚ ਹੋਈ ਜੋ ਤੀਜੇ 'ਚ ਯੌਰਪ ਪਹੁੰਚ ਗਈ। ਇਹਦੀ ਬਹੁਤੀ ਵਰਤੋਂ ਯੁੱਧ ਵਿਚ ਰਥ ਦੀ ਸੀ ਜਾਂ ਸ਼ਾਹੀ ਝਾਕੀ ਲਈ ਵਰਤ ਹੁੰਦਾ। ਭਾਰਤ ਵਿਚ ਆਰਯ ਰਥ ਦਾ ਨਮੂਨਾ ਲੈ ਕੇ ਆਏ। ਇਹ ਕੀਮਤੀ ਬਨਾਵਟ ਸੀ। ਯੂਨਾਨੀ ਕਵੀ ਹੀਸੀਅਡ (Hesiod) ਗੱਡਾ ਬਨਾਉਣ ਦੀ ਖੁਸ਼-ਫ਼ਹਿਮੀ ਦਾ ਜ਼ਿਕਰ ਕਰਦਾ ਹੈ - ਮੂਰਖ ਨੂੰ ਪਤਾ ਨਹੀਂ ਕਿ ਇਹਦੇ ਲਈ ਘਰ 'ਚ ਲੱਕੜੀ ਦੇ ਸੌ ਟੁਕੜੇ ਹੋਣੇ ਚਾਹੀਦੇ ਹਨ। ਇਸ ਤੋਂ ਉਪਰੰਤ Hay ਦੀ ਬੀਜ ਬਿਜਾਈ, ਸੰਭਾਲ ਸੀ ਜਿਸ ਕਰਕੇ ਸਿਆਲਾਂ ਨੂੰ ਵੀ ਸ਼ੈਡਾਂ ਵਿਚ ਪਸ਼ੂ ਰਜਾਏ ਜਾ ਸਕਦੇ ਸੀ। ਗੋਬਰ ਦਾ ਉਤਪਾਦਨ ਭੋਇੰ ਦੀ ਉਪਜਾਊ ਸ਼ਕਤੀ ਵਧਾਉਣ ਲੱਗਾ।

ਜੰਗਲਾਂ ਦੀ ਸਫਾਈ ਨੇ ਬੀਜਣ ਯੋਗ ਜ਼ਮੀਨ ਵਿਚ ਵਾਧਾ ਕੀਤਾ। ਗਿਆਰਵੀਂ ਸਦੀ 'ਚ ਜਰਮਨ ਰਾਜਿਆਂ ਨੇ ਸਲਾਵ Slav ਅਤੇ ਬਾਲਟਿਕ Baltic ਇਲਾਕੇ 'ਤੇ ਚੜ੍ਹਾਈ ਕਰਕੇ ਆਪਣੀਆਂ ਰਿਆਸਤਾਂ ਬਣਾਈਆਂ ਜਿੱਥੇ ਅਜੇ ਵੀ ਕਰਤਣ-ਦਾਹਣ ਦੀ ਕ੍ਰਿਸ਼ੀ ਚਲ ਰਹੀ ਸੀ।

scythe, ਗੱਡਾ, ਹਲ, ਗਊ-ਸ਼ੈਡ, barn (ਬਾਹਰ ਕੁੱਪ ਦੀ ਥਾਉਂ ਛੱਤ ਥੱਲੇ ਹੇ-ਸ਼ਾਲਾ) ਸੰਦ ਬਲੇਵੇ ਦਾ ਖਰਚ, ਅਰਡ, ਗੂਣ, ਲਕੜੀ ਦੇ ਸੰਦ ਨਿਕੜੇ ਘਰ ਨਾਲੋਂ ਦਸ ਗੁਣਾ ਸੀ।

ਦਸਵੀਂ ਸਦੀ 'ਚ ਫਰਾਂਸ ਦੀ ਆਬਾਦੀ ਇਕ ਕਰੋੜ ਸੀ। ਇਸੇ ਕ੍ਰਿਸ਼ੀ ਕ੍ਰਾਂਤੀ ਕਾਰਨ ਤੇਰ੍ਹਵੀਂ 'ਚ ਦੋ ਕਰੋੜ ਹੋ ਗਈ।

ਮੱਧਕਾਲੀ ਕ੍ਰਿਸ਼ੀ ਦੀ ਕ੍ਰਾਂਤੀ ਨੇ ਆਰਥਿਕ ਇਨਕਲਾਬ ਲਿਆਂਦਾ। ਕਾਰੀਗਰ-ਸਮੂਹ ਦੀ ਉਪਜ ਅਤੇ ਖੁਸ਼ਹਾਲੀ 'ਚ ਵਾਧਾ ਹੋਇਆ ਜਿਸ ਦਾ ਅੰਦਾਜ਼ਾ ਇਸ ਗੱਲ ਤੋਂ ਲੱਗ ਸਕਦਾ ਹੈ ਕਿ ਪਿੰਡਾਂ ਵਿਚ ਲੋਹੇ ਦੀ ਖਪਤ ਦਸ ਗੁਣਾ ਹੋ ਗਈ।

ਸਮਕਾਲੀ ਕੈਥੀਡਰਲਾਂ (ਮਹਾਂ ਗਿਰਜਾ ਘਰ) ਦੀ ਉਸਾਰੀ ਨੂੰ ਮਿਮਾਰੀ ਦਾ ਸਿਖਰ ਮੰਨਿਆ ਗਿਆ ਹੈ ਜਿਹਨਾਂ ਦੀ ਕਲਾ ਤਾਜ ਮਹਿਲ, ਜਾਮਾ ਮਸਜਿਦ ਤੋਂ ਕਿਸੇ ਤਰ੍ਹਾਂ ਘੱਟ ਨਹੀਂ। ਕੈਥੀਡਰਲਾਂ ਵਿਚ ਕ੍ਰਿਸ਼ੀ ਦੇ ਗਤਿਮਾਨ (motif) ਚਿਤ੍ਰਤ ਹਨ। ਉੱਦਾਤ (sublime) ਵੀ ਕ੍ਰਿਸ਼ੀ ਦੀ ਅਪ੍ਰੱਖ ਉਪਜ ਸੀ।

ਇਹੀ ਸਮਾਂ ਯੌਰਪੀ ਵਿਸ਼ਵਵਿਦਿਆਲਯਾਂ ਦੀ ਸਥਾਪਤੀ ਦਾ ਹੈ।

ਸੱਤਵੀਂ ਸਦੀ ਈਰਾਨ 'ਚ ਉਪਜੀ ਵਾਯੂ ਚੱਕੀ, ਅਤੇ ਪਹਿਲੀ ਸਦੀ ਪੂਰਵ ਈਸਾ ਦੀ ਪਣ ਚੱਕੀ ਦੀ ਵਰਤੋਂ ਹੋਣ ਲੱਗੀ। ਇਹਨਾਂ ਕਾਢਾਂ ਨੂੰ ਆਮ ਹੋਣ ਲਈ ਪਹਿਲੀ ਵਾਰ ਕੇਵਲ ਪੱਛਮੀ ਯੌਰਪ ਵਿਚ ਸਮਾਜਕ ਪਿਛੋਕੜ ਲੱਭਿਆ। ਟਕਨਾਲੋਜੀ ਖੁੱਗਕੇ ਟਕਨਾਲੋਜੀ ਵਿਚ ਨਹੀਂ ਲਗਦੀ ਹੁੰਦੀ ਸਗੋਂ ਸਮਾਜਕ ਵਿਵਸਥਾ 'ਚ ਲਗਦੀ ਹੁੰਦੀ ਹੈ।

ਲੋਹੇ ਦਾ ਕੰਮ ਇੰਨਾ ਵਧਿਆ ਕਿ ਲੱਕੜ ਮਹਿੰਗੀ ਹੋ ਗਈ, ਜੰਗਲ ਸੁਕੜਨ ਲੱਗੇ ਤੇ ਫੇਰ ਕੋਲੇ ਦੀ ਖਣਜ ਸ਼ੁਰੂ ਹੋ ਗਈ।

19ਵੀਂ ਸਦੀ ਦੇ ਪੱਛਮੀ ਯੌਰਪ ਵਿਚ ਨਵੀਆਂ ਫਸਲਾਂ ਆਈਆਂ - ਸ਼ਲਗ਼ਮ, ਬੰਦ ਗੋਭੀ, ਮੱਕੀ, ਆਲੂ ਅਤੇ ਉਦਯੋਗੀ ਫ਼ਸਲਾਂ, ਫ਼ਲੈਕਸ ਅਤੇ ਭੰਗ (ਧਾਗੇ, ਕਪੜੇ ਲਈ) ਚਕੰਦਰ (ਖੰਡ ਲਈ)। ਸਭ ਤੋਂ ਵੱਡੀ ਗੱਲ ਇਹ ਕਿ ਸੰਨਵੀਂ ਜ਼ਮੀਨ ਦਾ ਮਿਥਿਹਾਸ ਖਤਮ ਹੋ ਗਿਆ ਜਿਸ ਅਨੁਸਾਰ ਅਜਿਹੀ ਜ਼ਮੀਨ ਮੁੜਕੇ ਤਕੜੀ ਹੋ ਜਾਂਦੀ ਹੈ। ਇਹਦੀ ਥਾਉਂ ਚਾਰੇ ਦੀਆਂ ਫ਼ਸਲਾਂ ਉਗਾਈਆਂ ਜਿਹੜੀਆਂ ਆਪ ਹੀ ਨਾਈਟਰੋਜਨ ਖਾਦ ਤਿਆਰ ਕਰ ਲੈਂਦੀਆਂ ਹਨ, ਨਾਲੇ ਅਗਲੀ ਫ਼ਸਲ ਲਈ



ਆਪੇ ਖਾਦ ਪਾ ਦਿੰਦੀਆਂ ਹਨ। ਅਠਾਰਵੀਂ ਸਦੀ ਦੇ ਅੱਧ ਵਿਚ ਫਰਾਂਸ ਵਿਚ ਸੰਨਵੀਂ ਜ਼ਮੀਨ ਇਕ ਕਰੋੜ ਹੈਕਟਰ ਸੀ, ਜਿਹੜੀ 1900 ਵਿਚ 25 ਲੱਖ ਹੈਕਟਰ ਰਹਿ ਗਈ ਅਤੇ 20ਵੀਂ ਸਦੀ ਵਿਚ ਉੱਕਾ ਹੀ ਖਤਮ ਹੋ ਗਈ।

ਸਿਲਟ (silt) ਵਾਲੇ ਪਾਣੀ ਨਾਲ, ਇਕ ਸਾਲ 'ਚ ਇਕ ਹੈਕਟਰ ਵਿਚ 20 ਕਿਲੋ ਨਾਈਟਰੋਜਨ ਖਾਦ ਆ ਜਾਂਦੀ ਹੈ। ਕਲਵਰ (clover) ਦੀ ਫਸਲ ਹਵਾ 'ਚੋਂ 40 ਤੋਂ 80 ਕਿਲੋ ਖਿੱਚ ਲੈਂਦੀ ਹੈ।

ਸੰਨਵੀਂ ਜ਼ਮੀਨ ਨੂੰ ਵਾਹੁਣ ਲਈ ਸੰਸਥਾਈ ਔਕੜ ਸੀ - ਚਰਾਂਦਾਂ ਸਰਵ-ਸਾਂਝੀਆਂ ਸਨ। ਫ਼ਸਲ ਕੱਟਣ ਮਗਰੋਂ ਗ਼ੈਰਾਂ ਨੂੰ ਖੇਤ 'ਚ ਪਸ਼ੂ ਚਾਰਨ ਦਾ ਹੱਕ ਸੀ। 16ਵੀਂ ਸਦੀ ਵਿਚ ਸਕਤਿਆਂ ਨੇ ਮਾਲਕ-ਬੰਦੀ (enclosure) ਰਾਹੀਂ ਬੇ-ਆਬਾਦ (ਸਾਂਝੀ) ਜ਼ਮੀਨ ਅਤੇ ਚਰਾਂਦਾਂ 'ਤੇ ਨਿਜੀ ਕਬਜ਼ਾ ਕਰ ਲਿਆ ਸੀ। 19ਵੀਂ ਸਦੀ ਵਿਚ ਇਹੀ ਕੰਮ ਸੰਨਵੀਂ ਜ਼ਮੀਨ 'ਤੇ ਹੋਇਆ ਜਿਸਦੀ ਸਾਲਾਨਾ ਵੰਡ ਵੰਡਾਈ ਵੀ ਖਤਮ ਹੋ ਗਈ।

ਸਨਵੀਂ ਜ਼ਮੀਨ 'ਤੇ ਕਲਵਰ (clover) ਦੀ ਬਿਜਾਈ ਸ਼ੁਰੂ ਹੋਈ। ਕਲਵਰ ਚਾਰੇ ਦੀ ਫਸਲ ਭਾਵੇਂ ਪ੍ਰਾਚੀਨ ਮਿਸਰ ਵਿਚ ਸ਼ੁਰੂ ਹੋਈ ਕਿਉਂਕਿ ਉੱਥੇ ਚਰਾਂਦਾਂ ਨਹੀਂ ਸਨ। ਯੌਰਪ 'ਚ ਅਲਫ਼ਾ ਅਲਫ਼ਾ alfalfa ਲੱਗਣਾ ਸ਼ੁਰੂ ਹੋਇਆ ਜਿਹੜਾ ਚਾਰ ਸਾਲ ਤਕ ਲੌ ਦੇ ਸਕਦਾ ਹੈ। ਇਹ ਫਸਲਾਂ ਬਰਸੀਮ ਲੂਸਨ ਜਿਹੀਆਂ ਹੋਣੀਆਂ ਹਨ ਪਰ ਮੈਂ ਵੇਖੀਆਂ ਚਾਖੀਆਂ ਨਹੀਂ।

ਉਪਰੋਕਤ ਫਰਾਂਸ ਵਿਚ ਅਨਾਜ ਦੀ ਪੈਦਾਵਾਰ ਦੁਗਣੀ, ਮਾਸ ਦੀ ਤਿਗੁਣੀ, ਦੁੱਧ ਦੀ ਦੁੱਗਣੀ ਅਤੇ ਆਬਾਦੀ ਡੇਢੀ ਹੋ ਗਈ, ਨਾਲੇ ਰੋਜ਼ਾਨਾ ਜੀਅ-ਪਰਤੀ ਖਾਜ-ਅਨੁਸਾਰ ਕੈਲਰੀ (calory, ਤਾਪ ਦੀ ਇਕਾਈ) 2,000 ਤੋਂ 3,000 ਹੋ ਗਈ।

ਜੇ ਮੱਧਕਾਲ ਵਿਚ ਕ੍ਰਿਸ਼ੀ ਨੇ ਉਦਯੋਗ-ਸਰਮਾਏਦਾਰੀ ਨੂੰ ਜਨਮ ਦਿੱਤਾ ਤਾਂ 16ਵੀਂ ਸਦੀ ਤੋਂ ਕ੍ਰਿਸ਼ੀ-ਉਦਯੋਗ ਨਾਲੋ ਨਾਲ ਚਲਦੇ ਰਹੇ ਹਨ। 16ਵੀਂ ਸਦੀ ਵਿਚ ਨਾਰਮੰਡੀ (ਫਰਾਂਸ) ਅਤੇ ਉਹਨਾਂ ਅੰਗਰੇਜ਼ੀ counties ਵਿਚ ਮਾਲਕਬੰਦੀ (enclosure) ਹੋਈ ਜਿੱਥੇ ਕਪੜੇ ਦੀ ਸਨਅਤ ਸੀ ਅਤੇ ਅਨਾਜ ਪੈਦਾ ਕਰਨ ਵਾਲੇ ਮਾਲਕ ਭੇਡਪਾਲਕ ਵੀ ਸਨ ਜਿਹੜੇ ਉੱਨ ਦੇ ਖੇਪਕਾਰ (supplier) ਸਨ।

18ਵੀਂ ਸਦੀ 'ਚ ਇਹੀ ਸੰਯੋਗ ਖਣਜ ਅਤੇ ਉਦਯੋਗੀ ਇਲਾਕਿਆਂ 'ਚ ਚਲਦਾ ਰਿਹਾ ਅਤੇ 19ਵੀਂ ਸਦੀ 'ਚ ਸਾਰੇ ਪੱਛਮੀ ਯੂਰਪ 'ਚ ਫੈਲ ਗਿਆ।

ਕੇਂਦਰੀ ਮੈਦਾਨੀ ਯੌਰਪ ਵਿਚ ਖੰਡ ਲਈ ਚਕੰਦਰ, ਬੀਅਰ ਲਈ hops ਅਤੇ ਜੌਂ; ਪਰੱਸ਼ੀਆ (Prussia) ਵਿਚ ਅਲਕੋਹਲ ਅਤੇ ਸਟਾਰਚ ਲਈ ਆਲੂ; ਰੰਗਰੇਜ਼ੀ ਲਈ wood ਅਤੇ madder ਇਹ ਕਾਰਗੁਜ਼ਾਰੀ ਦਰਮਿਆਨਾ ਕਿਸਾਨੀ ਦੀ ਸੀ।

19ਵੀਂ ਸਦੀ ਵਿਚ ਵਿਸ਼ਵ ਕ੍ਰਿਸ਼ੀ ਦੇ ਅ-ਸਮਾਨ ਵਿਕਾਸ ਦੇ ਪ੍ਰਤੱਖ ਸਿਆਸੀ ਨਤੀਜੇ ਨਜ਼ਰ ਆਉਣ ਲੱਗੇ। ਜਿਹੜੇ ਦੇਸ਼ ਜਾਂ ਇਲਾਕੇ ਖਪਤਕਾਰ ਕੇਂਦਰਾਂ ਤੋਂ ਦੂਰ ਸਨ ਉਹਨਾਂ ਦੀ ਕ੍ਰਿਸ਼ੀ ਅਣਵਿਕਸਤ ਰਹਿ ਗਈ। ਉਪਜ ਨੂੰ ਦੂਰ ਮੰਡੀ ਵਿਚ ਭੇਜਦਿਆਂ ਕਾਫੀ ਲਾਗਤ ਲਗਦੀ ਸੀ। ਨਾਲੇ ਇਥੇ ਮਹਾਂਭੂਮੀ (latifundia) ਲਘੂਭੂਮੀ (mini-fundia) ਜ਼ਮੀਨੀ ਵੰਡ ਵਿਕਾਸ-ਦੁਸ਼ਮਣ ਸੀ ਕਿਉਂਕਿ ਮਹਾਂਭੂਮੀਹਾਰ ਆਪਣਾ ਪੈਸਾ ਕੇਂਦਰ ਜਾਂ ਨੌ-ਆਬਾਦੀਆਂ ਵਿਚ ਲਾ ਸਕਦੇ ਸੀ। ਇਹ ਦੇਸ਼ ਸਨ ਹੰਗਰੀ, ਸਲੋਵਾਕੀਆ, ਰੂਸ, ਅੰਡਲੂਸੀਆ (ਦੱਖਣੀ ਸਪੇਨ) ਅਤੇ ਮੱਧ ਇਟਲੀ। 1890 ਤੋਂ ਸ਼ੁਰੂ ਹੋਏ ਆਰਥਿਕ ਸੰਕਟ ਨੇ ਹਾਹਾਕਾਰ, ਬਦ-ਅਮਨੀ ਨੂੰ ਦੋ ਹਿੱਸਿਆਂ ਵਿਚ ਵੰਡ ਦਿੱਤਾ, ਜਿਹਨਾਂ ਦੀ ਇਨਕਲਾਬ ਅਤੇ ਅਮਨ ਕਾਨੂੰਨ law and order ਦੀ ਸਿਆਸਤ ਬਣ ਗਈ ਅਤੇ ਪਰਿਣਾਮ ਸੋਵੀਅਤ ਇਨਕਲਾਬ ਜਾਂ ਫਾਸ਼ੀ ਰਾਜ (Fascism) ਨਿਕਲਿਆ।

ਅਜੋਕੀ ਕ੍ਰਿਸ਼ੀ ਦੀ ਗੱਲ ਕਰਨ ਤੋਂ ਪਹਿਲਾਂ ਮੈਂ ਆਪਣੀ ਲੇਖਣੀ ਬਾਰੇ ਕੁਝ ਕਹਿਣਾ ਚਾਹੁੰਦਾ

ਹਾਂ। ਕਰਤਾ ਵਿਦਵਾਨਾਂ ਨੇ ਵਿਸ਼ਵ ਕ੍ਰਿਸ਼ੀ ਦਾ ਇਤਿਹਾਸ ਲਿਖਿਆ ਹੈ ਜਿਸ ਵਿਚ ਦੱਖਣੀ ਅਮਰੀਕਾ ਦੇ ਪਸ਼ੂ, ਬਨਸਪਤੀ ਦਾ ਵਰਣਨ ਹੈ। ਰੀਵੀਊ 'ਚ ਮੈਂ ਇਹਨਾਂ ਦਾ ਜ਼ਿਕਰ ਨਹੀਂ ਕੀਤਾ ਕਿਉਂਕਿ ਮੈਂ ਉਹਨਾਂ ਤੋਂ ਅਣ-ਜਾਨਤ ਹਾਂ।

ਮੈਨੂੰ ard ਦਾ ਅਰਥ ਦਰਮਿਆਨਾ ਆਕਾਰ ਦੀ Random House Dictionary 'ਚੋਂ ਵੀ ਨਹੀਂ ਲੱਭਾ। Text Book Board ਵਾਲੀ ਅੰਗਰੇਜ਼ੀ-ਪੰਜਾਬੀ ਡਿਕਸ਼ਨਰੀ rake ਸੰਦ ਦੇ ਅਰਥ ਪੰਜ ਸਦਾਂ ਨਾਲ ਕਰਦੀ ਹੈ: ਤੰਗਲੀ, ਕਰਾਹੀ, ਜੰਦਰਾ, ਸਥਰਕੱਤਾ ਅਤੇ ਕੰਘੀ। ਡਿਕਸ਼ਨਰੀ ਵਿਭਾਗ 'ਚ ਕੰਮ ਕਰਦੇ ਕਿਸੇ ਜ਼ਿਮੀਂਦਾਰ ਨੂੰ ਤਾਂ ਪਤਾ ਹੋਣਾ ਕਿ ਤੰਗਲੀ ਕਰਾਹੀ ਨਹੀਂ ਹੁੰਦੀ...।

scythe sickle ਤੋਂ ਭਿੰਨ ਹੈ ਜਿਹੜੀ ਸਾਡੇ ਕ੍ਰਿਸ਼ੀ ਕਾਰਜ ਵਿਚ ਨਜ਼ਰ ਨਹੀਂ ਆਉਂਦੀ। ਖਿਮਾ ਦਾ ਜਾਚਕ ਹਾਂ ਮੁਸ਼ਕਲ ਕੰਮ ਨੂੰ ਸੌਖਾ ਨਹੀਂ ਕਰ ਸਕਿਆ।

19ਵੀਂ ਸਦੀ ਵਿਚ ਉਦਯੋਗ ਕਾਰੀਗਰ ਦੇ ਸੰਦਾਂ ਦੀ ਨਕਲ ਕਰਨ ਦੀ ਥਾਂਉਂ ਆਪ ਅਜਿਹੀਆਂ ਮਸ਼ੀਨਾਂ ਬਣਾਉਣ ਲੱਗਿਆ ਜਿਹੜੀਆਂ ਸਿੱਧੀਆਂ ਕ੍ਰਿਸ਼ੀ ਦੇ ਕੰਮ ਆਉਣ ਲੱਗੀਆਂ। ਇਹਨਾਂ ਵਿਚੋਂ ਮੈਨੂੰ ਤਾਂ ਸਾਡੇ ਕੇਵਲ ਕੁਤਰਾ ਕਰਨ ਵਾਲਾ ਟੋਕਾ ਹੀ ਨਜ਼ਰ ਆਇਆ ਜਾਂ ਥਰੈਸ਼ਰ। ਗੋਡੀ-ਕਰ, ਬੀਜਕ ਮਸ਼ੀਨ ਨਜ਼ਰ ਨਹੀਂ ਆਈ। ਫੇਰ ਟਰੈਕਟਰ ਅਤੇ ਕੰਬਾਈਨ। ਸਾਡਾ ਹਰਾ ਇਨਕਲਾਬ ਉਨੀਵੀਂ ਅਤੇ ਵੀਹਵੀਂ ਸਦੀ ਵਿਚਕਾਰ ਖਲੋਤਾ ਹੈ।

ਮੇਰੇ ਬਚਪਨ ਦਾ ਭੂ-ਦ੍ਰਿਸ਼ ਪਸ਼ੂ ਸ਼ਕਤੀ ਨਾਲ ਵਾਹੀ ਕਰਨ ਦਾ ਸੀ ਜਿਸਦਾ ਆਪਣਾ ਭੂਗੋਲ ਸੀ, ਪਿੰਡ (ਅੰਦਰਲਾ ਅਤੇ ਬਾਹਰਲਾ ਘਰ), ਨਿਆਈਂ, ਚਰਾਂਦ ਅਤੇ ਟਿੱਬੇ/ਝਿੜੀ/ਜੰਗਲ। ਨਿਆਈਂ ਦੀ ਭਾਵਕਤਾ ਸੀ - ਘਰ ਤਾਂ ਜਿਹਨਾਂ ਦੇ ਕੋਲੋਂ ਕੋਲੀ, ਖੇਤ ਜਿਹਨਾਂ ਦੇ ਨਿਆਈਆਂ। ਨਿੱਤ ਵੱਗ ਅਤੇ ਧੰਧਾ ਛਿੜਦਾ। ਬਾਤਾਂ ਵਿਚ ਰਾਜੇ ਦੀ ਦੁਪਿਆਰੀ ਧੀ ਬਾਲਣ ਚੁਗਣ ਜਾਂਦੀ ਸੀ। ਹੁਣ ਸਾਡਾ ਇਕ ਫਸਲੀ ਸਮਾਨ ਭੂਦ੍ਰਿਸ਼ ਹੈ। ਜਿਸ ਵਿਚੋਂ ਕੂੰਜਾਂ, ਹਰਨ, ਹਰੀਅਲ, ਤੁੰਮੇ, ਸੇਹ, ਰੋਹਜ, ਚਿੜੀਆਂ, ਗਿਰਝਾਂ, ਗ਼ਾਇਬ ਹੋ ਗਏ ਹਨ।

ਗ਼ਰੀਬ ਕਿਸਾਨ ਦੀ ਇਕੱਲੀ ਆਰਥਿਕਤਾ ਨਹੀਂ ਸਗੋਂ ਮਾਣਸਵਿਗਿਆਨ ਵੀ ਹੈ। ਪੰਜਾਬੀ ਵਰਣਨ ਅਨੁਸਾਰ ਗ਼ਰੀਬ ਕਿਸਾਨ ਉਹ ਹੈ ਜਿਸਦੀ ਸਾਉਣੀ ਦੀ ਫ਼ਸਲ ਦਾ ਅੰਨ ਹਾੜੀ ਆਉਣ ਤਕ ਹੰਢਦਾ ਨਹੀਂ। ਡੇਢਾ ਦੁੱਗਣਾ ਕਰਕੇ ਮੋੜਨ ਦਾ ਅੰਨ-ਕਰਜ਼ਾ ਤਿੰਨ ਸੌ/ਚਾਰ ਸੌ ਫੀਸਦੀ ਸੂਦ ਦੀ ਦਰ ਹੋ ਜਾਂਦਾ ਹੈ। ਗ਼ਰੀਬ ਕਿਸਾਨ ਨੇ ਖੇਤੀ ਛੱਡਣੀ ਹੁੰਦੀ ਹੈ, ਬੱਸ ਸਮੇਂ ਤੇ ਸਬਰ ਦੀ ਲੋੜ ਹੈ।

ਜੱਟ ਤੇ ਬਾਣੀਏ ਦੀ ਦੋਸਤੀ ਸੀ। ਜੱਟ ਕਹਿੰਦਾ-ਖੇਤੀ ਘਾਟੇ ਦਾ ਸੌਦਾ।
ਬਾਣੀਆਂ ਕਹਿੰਦਾ, ਫੇਰ ਖੇਤੀ ਛੱਡਦਾ ਕਿਉਂ ਨਹੀਂ?
ਜੱਟ ਕਹਿੰਦਾ, ਖੇਤੀ ਛੱਡ ਕੇ ਹੋਰ ਵੀ ਘਾਟਾ ਪਊ।

ਪ੍ਰਾਚੀਨ ਯੂਨਾਨ ਵਿਚ ਨਗਰ-ਰਿਆਸਤਾਂ ਬਣੀਆਂ ਤਾਂ ਨਾਗਰਕ-ਕਿਸਾਨਾਂ ਨੂੰ ਟੈਕਸ ਵੀ ਲੱਗਿਆ। ਕਈ ਗ਼ਰੀਬ ਕਿਸਾਨ ਟੈਕਸ ਕਾਰਨ ਕਰਜ਼ਾਈ ਹੋ ਜਾਂਦੇ ਸੀ, ਜਿਵੇਂ 1940 ਤਕ ਸਾਡੇ ਬਹੁਤੇ ਕਿਸਾਨ ਮਾਲੀਆ ਦੇਣ ਦੀ ਸਮਰੱਥਾ ਨਹੀਂ ਰਖਦੇ ਸੀ। ਯੂਨਾਨੀ ਗ਼ਰੀਬ ਕਿਸਾਨ ਕਰਜ਼ਾ ਨਾ ਮੋੜ ਸਕਣ ਦੀ ਸੂਰਤ ਵਿਚ ਆਪ ਗ਼ੁਲਾਮ ਹੋ ਜਾਂਦੇ ਸੀ। ਯਾਦ ਰਹੇ ਕਿ ਕਰਜ਼ੇ ਦੀ ਨਾਗਰਿਕ ਗੁਲਾਮੀ ਤਾਂ ਵਿਦੇਸ਼ੀ ਜੰਗ 'ਚ ਹਾਰੇ ਕੈਦੀ ਨਾਲੋਂ ਪਹਿਲਾਂ ਦੀ ਹੈ। ਛੇਵੀਂ ਸਦੀ ਪੂਰਵ ਈਸਾ ਸੋਲਨ ਨੇ ਕਰਜ਼ੇ ਕਾਰਨ ਗ਼ੁਲਾਮੀ ਅਤੇ ਬੱਚਿਆਂ ਦੀ ਫ਼ਰੋਖਤ ਗ਼ੈਰ-ਕਾਨੂੰਨੀ ਕਰ ਦਿੱਤੀ। ਫੇਰ 542 ਪੂਰਵ ਈਸਾ ਪਾਈਸਸਟਰੇਟਸ (Piesestratus) ਦਾ ਇਤਿਹਾਸ ਵਿਚ ਪਹਿਲਾਂ ਕ੍ਰਿਸ਼ੀ ਸੁਧਾਰ ਹੈ ਜਿਸ ਵਿਚ ਭੋਇੰ ਦੀ ਪੁਨਰ-ਵੰਡ ਸ਼ਾਮਲ ਸੀ।

ਯੂਨਾਨ ਦੀ ਗ਼ੁਲਾਮੀ ਦਾ ਕਾਰਨ ਅੰਨ ਦੀ ਸਥਾਨਕ ਉਪਜ ਦਾ ਘਾਟਾ ਸੀ। ਛੇਵੀਂ ਤੋਂ ਚੌਥੀ



ਸਦੀ ਪੂਰਵ ਈਸਾ ਏਥਨਜ਼ ਦੀ ਆਬਾਦੀ ਇਕ ਲੱਖ ਤੋਂ ਦੋ ਹੋ ਗਈ। ਪੰਜਵੀਂ ਸਦੀ ਵਿਚ ਇਹ ਅਸ਼ਵੇਤ ਸਾਗਰ (Black Sea) ਦੇ ਆਸੇ ਪਾਸਿਉਂ ਲੋੜੀਂਦੀ ਕਣਕ ਦਾ ਅੱਧ ਮੰਗਵਾਉਂਦਾ ਸੀ। ਅਤੇ ਕ੍ਰਿਸ਼ੀ ਸੰਕਟ ਘਿਰਿਆ ਖਾਨਾਜੰਗੀ ਕਾਰਨ Macedonia ਤੋਂ ਪ੍ਰਾਜਿਤ ਹੋਇਆ।

ਰੋਮ ਦਾ ਸਾਮਰਾਜ ਪ੍ਰਾਜਿਤ ਦੇਸ਼ ਦੀ ਵਾਹੀਯੋਗ ਜ਼ਮੀਨ 'ਤੇ ਕਬਜ਼ਾ ਕਰ ਲੈਂਦਾ ਅਤੇ ਪਰਿਸ਼੍ਰਮ ਲਈ ਗ਼ੁਲਾਮਾਂ ਦੀ ਲੋੜ ਸੀ। ਸਨ 167 ਪੂਰਵ ਈਸਾ ਵਿਚ ਇਟਲੀ ਦੇ ਨਾਗਰਕਾਂ 'ਤੇ ਸਿੱਧਾ ਟੈਕਸ ਖਤਮ ਹੋ ਗਿਆ। ਕਣਕ ਦਾ ਭਾ' ਡਿੱਗਦਾ 1/4 ਤੋਂ 1/8 ਹੋ ਗਿਆ। ਫ਼ਸਲ ਅਧੀਨ ਜ਼ਮੀਨ ਘਟਦੀ ਗਈ। ਚਰਾਂਦਾਂ, ਬਾਗਾਂ ਲਈ ਵਧਦੀ ਗਈ। ਗ੍ਰਾਮੀਨ, ਭੂਦ੍ਰਿਸ਼ ਬਦਲ ਗਿਆ। ਮਹਾਂਭੂਮੀ ਲਈ ਮੁਜ਼ਾਰੇ ਖੇਤ ਮਜ਼ਦੂਰਾਂ ਦੀ ਥਾਉਂ ਗ਼ੁਲਾਮ ਆ ਗਏ। ਗ਼ਰੀਬ ਕਿਸਾਨ ਰੋਮ ਸ਼ਹਿਰ ਦੇ ਵਿਹਲੜਾਂ 'ਚ ਆ ਵੜੇ।

ਸੈਨਟ ਵਿਚ ਟਾਈਬੀਰੀਅਸ ਗਰਾਚੱਸ ਜਨਭਾਖ tribune ਸੀ ਜਿਸਨੇ 133 ਪੂਰਵ ਈਸਾ ਜ਼ਮੀਨੀ ਸੁਧਾਰ ਦਾ ਕਾਨੂੰਨ ਪਾਸ ਕਰਵਾਇਆ ਜਿਹੜਾ ਮਹਾਂਭੂਮੀਹਾਰ ਸੈਨੇਟਰਾਂ ਨੇ ਬੇ-ਅਮਲ ਕਰ ਦਿੱਤਾ, ਨਾਲੇ ਗਰਾਚੱਸ ਦਾ ਕਤਲ ਕਰਵਾ ਦਿੱਤਾ। ਮਗਰੋਂ ਸੁਧਾਰ ਦਾ ਬੀੜਾ ਉਹਦੇ ਛੋਟੇ ਭਾਈ ਕਾਇਸ ਨੇ ਚੁੱਕਿਆ ਜਿਸ ਦਾ ਭਰਾ ਵਾਲਾ ਹਾਲ ਹੋਇਆ। ਸ਼ੇਕਸਪੀਅਰ ਦੇ ਨਾਟਕ ਕੋਰੀਲਾਗੀ ਵਿਚ ਜਨ-ਭਾਖਾਂ ਦਾ ਦੋਖੀ ਦਾ ਵਰਣਨ ਹੈ।

ਇਤਿਹਾਸ ਵਿਚ ਦਮਿਤ ਦੇ ਆਗੂਆਂ ਦੇ ਮਾਰੇ ਜਾਣ ਦੀ ਪਰੰਪਰਾ ਅੱਜ ਵੀ ਕਾਇਮ ਹੈ।

ਮੁਗਲ ਸਾਮਰਾਜ ਨੂੰ ਸਮਝ ਸੀ ਕਿ ਮਾਲੀਏ ਦੀ ਉਗਰਾਹੀ ਲਈ ਰਿਆਸਤ ਨੂੰ ਸ਼ਾਹੂਕਾਰ ਦੀ ਲੋੜ ਹੈ। ਕਰਜ਼ਾ ਚੜ੍ਹਿਆ ਤਾਂ ਉਤਰਨ ਦਾ ਨਾਉਂ ਨਹੀਂ ਲੈਂਦਾ ਹੁੰਦਾ। ਵਾਰਿਸ ਸ਼ਾਹ ਅਨੁਸਾਰ-ਵਹੀ ਖੱਤਰੀ ਦੀ ਰਹੀ ਖੱਤਰੀ 'ਤੇ ਲੇਖਾ ਹੋਇ ਗਿਆ ਪਹਾੜ ਮੀਆਂ।

ਕ੍ਰਿਸ਼ੀ ਕ੍ਰਾਂਤੀ ਦੇ ਹਰ ਨਵੇਂ ਪੱਧਰ 'ਤੇ ਕਿਸਾਨੀ ਦੀ ਥੱਲਿਉਂ ਰਤਾ ਉਤਲੀ ਪੱਟੀ ਗ਼ਰੀਬੀ 'ਚ ਡਿੱਗ ਪੈਂਦੀ ਹੈ ਕਿਉਂਕਿ ਇਹ ਲੋੜੀਂਦੇ ਪੂੰਜੀ-ਨਿਵੇਸ਼ ਦੇ ਯੋਗ ਨਹੀਂ ਹੁੰਦੀ। ਅਰਡ ਤੋਂ ਹਲ, ਹਲ ਤੋਂ ਮਸ਼ੀਨੀ ਹਲ, ਮਸ਼ੀਨੀ ਹਲ ਤੋਂ ਟਰੈਕਟਰ, Tractor ਤੋਂ ਮੋਟਰਕਾਰੀ ਦੇ ਸਾਰੇ ਪੜਾਉ ਲੰਘਦਿਆਂ ਪ੍ਰਤਿ-ਕਿਰਤੀ ਕੈਪੀਟਲ ਪੰਜ ਡਾਲਰ ਤੋਂ ਵਧਦਾ ਪੰਜ ਲੱਖ ਡਾਲਰ ਤਕ ਪਹੁੰਚ ਗਿਆ ਹੈ। ਮਤਲਬ ਵਿਕਾਸ ਦੀ ਹਰ ਸਟੇਜ 'ਤੇ ਕਿਸਾਨੀ ਦਾ ਕੁਝ ਹਿੱਸਾ ਆਪਣੇ ਕਾਰੋਬਾਰ ਤੋਂ ਅ-ਸਮਰੱਥ ਹੋ ਜਾਂਦਾ ਹੈ।

ਉਦਯੋਗੀ ਦੇਸ਼ਾਂ ਵਿਚ 20ਵੀਂ ਸਦੀ ਦੇ ਅਰੰਭ ਤੋਂ ਲੈ ਕੇ ਤਿੰਨਾਂ ਪੁਸ਼ਤਾਂ ਵਿਚ ਕੋਈ 9/10 ਫਾਰਮ ਖਤਮ ਹੋ ਗਏ ਹਨ। ਇਹਦਾ ਮਤਲਬ ਹੈ ਕਿ ਦਸਾਂ ਟੱਬਰਾਂ 'ਚੋਂ ਇਕ ਟੱਬਰ ਹੀ ਦੂਸਰੀ (ਆਧੁਨਿਕ) ਕ੍ਰਿਸ਼ੀ ਕ੍ਰਾਂਤੀ ਦੇ ਸਾਰੇ ਪੜਾਉ ਲੰਘ ਸਕਿਆ ਹੈ। ਕਈ ਖਿੱਤਿਆਂ ਵਿਚ ਕ੍ਰਿਸ਼ੀ ਆਰਥਿਕਤਾ ਮੁੱਕ ਗਈ ਹੈ ਅਤੇ ਸਾਰੇ ਦੇ ਸਾਰੇ ਫਾਰਮ ਜਾਂਦੇ ਲੱਗੇ। ਰਹਿੰਦਾ ਉਜਾੜ।

ਵਿਸ਼ਵ ਕ੍ਰਿਸ਼ੀ ਦਾ ਸੰਕਟ 1890 ਤੋਂ ਸ਼ੁਰੂ ਹੋਇਆ ਜਿਹੜਾ ਅਮਰੀਕੀ ਕ੍ਰਿਸ਼ੀ ਦੀ ਮੋਟਰਕਾਰੀ motorization ਦਾ ਨਤੀਜਾ ਸੀ। ਅਤਿ-ਉਪਜ ਦਾ ਵੇਰਵਾ ਹੈ:

ਅਮਰੀਕਾ ਤੋਂ ਯੌਰਪ ਨੂੰ ਕਣਕ ਦਾ ਨਿਰਯਾਤ : 1850 ਤੋਂ 1900 ਤਕ 40 ਗੁਣਾ ਹੋ ਗਿਆ, ਕੀਮਤ ਅੱਧੀ ਹੋ ਗਈ।

ਆਸਟਰੇਲੀਆ, ਦੱਖਣੀ ਅਫਰੀਕਾ ਤੋਂ ਉੱਨ ਤਿੱਗਣੀ ਆਈ, ਨਾਲੇ ਪਹਿਲਾਂ ਨਾਲੋਂ ਡਿੱਗੀ ਕੀਮਤ 'ਤੇ।

1875 ਵਿਚ refrigeration ਸਦਕੇ ਅਰਜਨਟਾਈਨਾ ਤੋਂ ਮਾਸ ਵੀ ਆਉਣ ਲੱਗਾ।

1870 ਤੋਂ 1900 ਤਕ ਯਾਤਾਯਾਤ ਦਾ ਖਰਚ ਇਕ-ਤਿਹਾਈ ਰਹਿ ਗਿਆ।

ਫਰਾਂਸ, ਜਰਮਨੀ ਨੇ ਆਪਣੇ ਆਪਣੇ ਢੰਗ ਨਾਲ ਆਪਣੀ ਕ੍ਰਿਸ਼ੀ ਨੂੰ ਬਚਾਇਆ। ਬਰਤਾਨੀਆਂ ਨੇ ਸੁਤੰਤਰ ਵਪਾਰ ਕਾਰਨ ਆਪਣੀ ਖੇਤੀ ਮੁਕਾ ਲਈ ਸੀ ਜਿਹੜੀ ਉਹਨੇ ਦੂਸਰੀ ਲੜਾਈ ਬਾਅਦ

ਪੁਨਰ ਸੁਰਜੀਤ ਕੀਤੀ।

ਭਾਰਤ ਵਰਗੇ ਭੂਤਪੂਰਵ ਮਹਿਕੂਮ ਮੁਲਕ ਵਿਕਸਤ ਦੇਸ਼ਾਂ ਦਾ ਮੁਕਾਬਲਾ ਨਹੀਂ ਕਰ ਸਕਦੇ। ਉਹਨਾਂ ਦੀ ਉਪਜ-ਸ਼ਕਤ ਵਿਕਾਸਸ਼ੀਲ ਦੇਸ਼ਾਂ ਦੇ ਟਾਕਰੇ: ਵੀਹਵੀਂ ਸਦੀ ਦੇ ਮੁੱਢ ਵਿਚ 10:1, ਇੱਕੀਵੀਂ ਸਦੀ ਵਿਚ 100:1 ਦੀ ਹੈ।

ਵਿਕਸਤ ਦੇਸ਼ਾਂ ਦੀ ਪੰਜ ਫੀਸਦੀ ਕ੍ਰਿਸ਼ਕ ਆਬਾਦੀ ਸਾਰੇ ਮੁਲਕ ਨੂੰ ਰਜਾ ਦਿੰਦੀ ਹੈ। ਜਨ ਦਾ ਕ੍ਰਿਸ਼ੀ 'ਚੋਂ ਮਹਾਂਪਯਾਨ (exodus) ਉਦਯੋਗ ਅਤੇ ਸੇਵਾਵਾਂ (services) ਵਿਚ ਸਮਾ ਗਿਆ।

ਸਾਡੇ ਵਰਗੇ ਭੂਤਪੂਰਵ ਬਸਤੀਵਾਦੀ ਦੇਸ਼ਾਂ ਦਾ ਕ੍ਰਿਸ਼ੀ ਦਾ ਵਿਕਾਸ ਮਾਤ-ਨਗਰ metropolitan ਮੁਖੀ ਸੀ। ਪਿਛਲੀ ਉਨੀਵੀਂ ਸਦੀ ਦੇ ਅਕਾਲ ਹੀ ਗਵਾਹ ਹਨ ਕਿ ਸਾਮਰਾਜ ਕ੍ਰਿਸ਼ੀ-ਭੰਗ ਸੀ। ਕਹਿਣ ਲਈ ਵਿਕਾਸਸ਼ੀਲ ਦੇਸ਼ਾਂ ਦੀ ਕ੍ਰਿਸ਼ੀ ਦਾ ਮਹਾਂ-ਪਯਾਨ ਮਹਾਂਨਗਰਾਂ ਦੇ ਝੁੱਗੀ-ਝੌਂਪੜੀ shanty towns 'ਚ ਬਦਲ ਗਿਆ ਹੈ।

ਕਈ ਥਾਈਂ ਝੁੱਗੀ ਝੌਂਪੜੀ ਦੀ ਆਬਾਦੀ ਮਹਾਂਨਗਰ ਦੀ ਬਹੁ-ਗਿਣਤੀ ਹੋ ਜਾਂਦੀ ਹੈ। ਇਹਦਾ ਵਿਲੱਖਣ ਪਰਿਣਾਮ ਲੋਂਗਨਦਾਵ (populism) ਦੀ ਰਾਜਨੀਤੀ ਹੈ। ਜਿਸਦਾ ਅਗ੍-ਗ ਸ਼ਾਇਦ ਅਰਜਨਟਾਈਨਾ ਦਾ ਪ੍ਰਧਾਨ ਪੈਰੋਂਨ (Peron) 1946-55 ਸੀ।

ਝੁੱਗੀ ਝੌਂਪੜੀ ਦੇ ਸਮਾਜੀ ਪਰਿਣਾਮ ਹਨ।

ਅਪਰਾਧ; ਸਾਓ ਪਾਲੋ (Sao Paulo) ਬਰਾਜ਼ੀਲ ਵਿਚ ਸਾਧਾਰਨ ਬੰਦੇ ਲਈ ਤਾਂ ਕੀ ਪੁਲਸ ਲਈ ਵੀ ਅਲੰਘ ਹੈ। ਫੇਰ ਗਣਕਾ-ਵ੍ਰਿਤੀ prostitution ਹੈ ਜਿਸ ਵਿਚ ਨਰ-ਗਣਕਾ ਦਾ ਪ੍ਰਵੇਸ਼ ਹੋ ਗਿਆ ਹੈ। ਅੱਗੇ ਯਾਚਕ-ਗਣ।

ਕੁਝ ਸਮਾਂ ਭਾਰਤ ਨੇ ਆਪਣੀ ਕ੍ਰਿਸ਼ੀ ਨੂੰ ਵਿਸ਼ਵ ਕੰਪੀਟੀਸ਼ਨ ਤੋਂ ਬਚਾਈ ਰੱਖਣ ਦੀਆਂ ਨੀਤੀਆਂ ਅਪਨਾਈਆਂ ਸਨ, ਹਲਾਸ਼ੇਰੀ ਵੀ ਦਿੱਤੀ। ਪਰ ਵਿਸ਼ਵ ਵਪਾਰ ਸੰਸਥਾ WTO ਦੀ ਅਧਿਰਾਜਗੀ ਕਾਰਨ ਸਰਕਾਰ ਇਹਨਾਂ ਤੋਂ ਬੇ-ਮੁਖ ਹੁੰਦੀ ਗਈ। ਹੁਣ ਨਾਅਰਾ ਉਪਜ-ਵ੍ਰਿਧੀ (growth) ਦਾ ਹੈ, ਜਨ ਦੀ ਕ੍ਰੀ-ਸ਼ਕਤੀ (buying power) ਦੇ ਵਾਧੇ ਦਾ ਨਹੀਂ ਜਿਹੜੀ ਦੇਸ਼-ਮੁਖੀ ਵਿਕਾਸ 'ਚ ਹੀ ਸੰਭਵ ਹੈ।

ਹੁਣ ਸਾਡਾ ਵਿਕਾਸ ਨਿਰਯਾਤ ਆਧਿਰਤ ਹੋਣ ਕਰਕੇ ਵਿਦੇਸ਼-ਮੁਖੀ ਹੈ। ਫ਼ਰਕ ਇੰਨਾ ਹੈ ਕਿ ਅੰਗਰੇਜ਼ੀ ਰਾਜ ਸਮੇਂ ਇਹ ਮਾਤ੍ਰਨਗਰ (metropolitan) ਮੁਖੀ ਸੀ।

ਅੱਜ ਵੀ ਅਫ਼ਰੀਕਾ ਵਿਚ 80 ਫੀਸਦੀ, ਏਸ਼ੀਆ ਲਾਤੀਨੀ ਅਮਰੀਕਾ ਵਿਚ 40 ਤੋਂ 60 ਫੀਸਦੀ ਕਿਸਾਨ ਹੱਥੀਂ ਚਲਦੇ ਸੰਦਾਂ ਨਾਲ ਕੰਮ ਕਰਦੇ ਹਨ ਜਿਹੜੇ ਮਸ਼ੀਨੀ ਕ੍ਰਿਸ਼ੀ ਅਪਣਾਉਣ ਦੀ ਸਮਰੱਥਾ ਨਹੀਂ ਰਖਦੇ। ਸਾਡੇ ਉਪ-ਗ੍ਰਹਿ ਦੀ ਅੱਧੀ ਮਨੁੱਖਤਾ (3 ਅਰਬ ਆਬਾਦੀ) ਗ਼ਰੀਬੀ 'ਚ ਵਸਦੀ ਹੈ ਜਿਹੜੀ ਬਹੁਤੀ ਕਰਕੇ ਵਿਕਾਸਸ਼ੀਲ ਦੇਸ਼ਾਂ ਦੀ ਕਿਸਾਨੀ ਹੈ।

ਅੱਧੀ ਮਨੁੱਖਤਾ ਦੀ ਕ੍ਰੀ-ਸ਼ਕਤੀ ਘਾਟੇ ਵਿਸ਼ਵ ਸਰਮਾਏਦਾਰੀ ਸੰਕਟ 'ਚ ਹੈ। ਜਿਹੜੀ ਉਦਯੋਗ-ਸਮੱਗਰੀ, ਪੂੰਜੀ ਨਿਵੇਸ਼ ਦੀ ਥਾਉਂ ਸੱਟੇ speculation 'ਚ ਰੁਚਿਤ ਖਚਿਤ ਹੈ। □□

**A HISTORY OF WORLD AGRICULTURE** : From the Neolithic Age to Current crisis, Macel Mazoyer and Laurenc Eroudart, Tr. James H. Membrez, Cornerstone Publications, Kharagpur, India. pp508, Rs. 300/-

[144, ਸੈਕਟਰ 65, ਫੇਜ਼ 11, ਐੱਸ. ਏ. ਐੱਸ. ਨਗਰ, ਮੋਹਾਲੀ]



# ਕਰਤਾਰ ਸਿੰਘ ਦੁੱਗਲ

## ਗੁਲਜ਼ਾਰ ਸਿੰਘ ਸੰਧੂ

ਕਰਤਾਰ ਸਿੰਘ ਦੁੱਗਲ ਏਨਾ ਸੁਹਣਾ ਦਿਸਦਾ ਨਹੀਂ ਜਿੰਨਾ ਉਹ ਅੰਦਰੋਂ ਬਾਹਰੋਂ ਹਕੀਕਤ ਵਿਚ ਹੈ। ਉਸ ਦਾ ਨੱਕ ਚੌੜਾ ਹੈ, ਅੱਖਾਂ ਦੇ ਝਿੰਮਣ ਕੱਚੇ ਵੱਢ ਦੀ ਸਵੇਰ ਵਰਗੇ, ਦਾੜ੍ਹੀ ਛਿਦਰੀ ਤੇ ਪਗੜੀ ਸੇਧਵਾਦੀ। ਉਸਦਾ ਸੁਹੱਪਣ ਗਰਦਨ ਤੋਂ ਸ਼ੁਰੂ ਹੁੰਦਾ ਹੈ ਤੇ ਪੈਰਾਂ ਤੇ ਨਹੁੰਆਂ ਤਕ ਜਾਂਦਾ ਹੈ। ਉਹ ਅਪਣੇ ਸਰੀਰ ਨੂੰ ਸੁਬਕ ਤੇ ਛਬੀਲਾ ਰਖਦਾ ਹੋਇਆ ਵੀ ਪੂਰੀ ਤਰ੍ਹਾਂ ਕੱਜ ਕੇ ਰਖਦਾ ਹੈ। ਕੁੜਤਾ ਪਜਾਮਾ ਤੇ ਜੈਕਟ ਹੋਵੇ ਜਾਂ ਪੈਂਟ ਕੋਟ ਨਕਟਾਈ, ਇਨ੍ਹਾਂ ਦੇ ਰੰਗ ਰਲਵੇਂ, ਮਿਲਵੇਂ ਤੇ ਸਾਵੇਂ ਹੁੰਦੇ ਹਨ। ਕੁਝ ਏਸੇ ਤਰ੍ਹਾਂ ਜਿਵੇਂ ਇਹ ਰੰਗ ਉਸਦੇ ਦਿਲ ਨਾਲ ਮੈਚ ਕਰਦੇ ਹੋਣ ਤੇ ਸਵੈਮਾਣ ਨਾਲ ਵੀ। ਸਭ ਕੁਝ ਚੰਗਾ ਚੰਗਾ,ਲੱਗਣ ਲਗਦਾ ਹੈ। ਅਨੇਕ ਰੰਗਾਂ ਦਾ ਮੇਲ ਮਿਲਾ ਕੇ ਉਹ ਅਪਣੇ ਸਵੈਮਾਣ ਨੂੰ ਪ੍ਰਵਾਨਗੀ ਦੁਆ ਲੈਂਦਾ ਹੈ।

ਕਰਤਾਰ ਸਿੰਘ ਦੁੱਗਲ ਨਾਲ ਮੇਰੀ ਮੁੱਢਲੀ ਜਾਣ ਪਛਾਣ ਉਸਦੀਆਂ ਕਹਾਣੀਆਂ ਰਾਹੀਂ ਹੋਈ। ਇਨ੍ਹਾਂ ਕਹਾਣੀਆਂ ਦੇ ਪਾਤਰਾਂ, ਰੇਲ ਗੱਡੀਆਂ , ਰੇਲਵੇ ਸਟੇਸ਼ਨਾਂ ਤੇ ਡੰਗਰਾਂ ਦੀ ਨੁਹਾਰ ਮੇਰੇ ਨਾਨਕੇ (ਮਾਲਵਾ) ਤੇ ਦਾਦਕੇ (ਦੁਆਬਾ) ਦੇ ਮਾਲ ਅਸਬਾਬ ਨਾਲੋਂ ਭਿੰਨ ਸੀ। ਭਾਸ਼ਾ ਪੋਠੋਹਾਰੀ ਪੁੱਠ ਵਾਲੀ। ਝਨਾਂ ਦੇ ਪਾਣੀਆਂ ਵਿਚ ਭਿੱਜੀ ਹੋਈ। ਇਹ ਪਤਾ ਲਗਣ ਉੱਤੇ ਕਿ ਕਰਤਾਰ ਸਿੰਘ ਦੁੱਗਲ ਵੀ ਕਵੀ ਮੋਹਨ ਸਿੰਘ ਦੇ ਪਿੰਡ ਧਮਿਆਲ ਦਾ ਜੰਮਪਲ ਹੈ ਮੇਰੇ ਪਾਠਕ ਮਨ ਵਿਚ ਅੰਬੀ ਦੇ ਬੂਟਿਆਂ ਤੇ ਵੱਢ ਦੀਆਂ ਸਵੇਰਾਂ ਵੇਖਣ ਦੀ ਲੋਚਾ ਪੈਦਾ ਹੋ ਜਾਂਦੀ।

0 0 0 0

ਇਹ ਗੱਲ 1950 ਦੀ ਹੈ ਜਦੋਂ ਮੈਂ ਹੁਸ਼ਿਆਰਪੁਰ ਜ਼ਿਲ੍ਹੇ ਦੇ ਕਸਬਾ ਮਾਹਿਲਪੁਰ ਵਿਚ ਨਵੇਂ ਨਵੇਂ ਹੋਂਦ ਵਿਚ ਆਏ ਗੁਰੂ ਗੋਬਿੰਦ ਸਿੰਘ ਖਾਲਸਾ ਕਾਲਿਜ ਦਾ ਵਿਦਿਆਰਥੀ ਸਾਂ। ਉਦੋਂ ਤਕ ਮੈਂ ਸੰਤਾਲੀ ਦੀ ਵੰਡ ਤੋਂ ਪਿੱਛੋਂ ਏਧਰਲੇ ਹਿੰਦੂ ਸਿੱਖ ਲੁਟੇਰਿਆਂ ਵੱਲੋਂ ਪਾਕਿਸਤਾਨ ਨੂੰ ਹਿਜਰਤ ਕਰ ਰਹੇ ਮੁਸਲਮ ਪਰਿਵਾਰਾਂ ਉੱਤੇ ਢਾਹੇ ਜ਼ੁਲਮ ਤੇ ਸਿਤਮ ਵੇਖ ਚੁੱਕਾ ਸਾਂ। ਪਾਕਿਸਤਾਨ ਦੇ ਮੁਸਲਮਾਨ ਸਾਡੇ ਬਾਰੇ ਕੀ ਸੋਚਦੇ ਹੋਣਗੇ, ਇਸ ਬਾਰੇ ਮੈਨੂੰ ਕੋਈ ਭੁਲੇਖਾ ਨਹੀਂ ਸੀ । ਓਧਰਲੇ ਹਿੰਦੂ ਤੇ ਸਿੱਖ ਕਿਹੜੇ ਹਾਲੀਂ ਏਧਰ ਆਏ, ਇਸ ਬਾਰੇ ਵੀ ਮੈਨੂੰ ਚੋਖੀ ਜਾਣਕਾਰੀ ਸੀ। ਓਧਰਲੇ ਸਰਗੋਧਾ ਤੇ ਜਿਹਲਮ ਤੋਂ ਆਏ ਸ਼ਰਨਾਰਥੀ ਪਰਿਵਾਰਾਂ ਨੂੰ ਮੈਂ ਅਪਣੀ ਮਾਸੀ ਦੇ ਇਲਾਕੇ ਡੇਰਾ ਬਸੀ ਤੇ ਮੁਬਾਰਕਪੁਰ (ਅੰਬਾਲਾ) ਦੇ ਰੇਲਵੇ ਸਟੇਸ਼ਨਾਂ ਅਤੇ ਸੁੰਢਰਾਂ, ਖੇੜੀ ਤੇ ਭੰਖਰਪੁਰ ਦੇ ਪਿੰਡਾਂ ਵਿਚ ਰੇੜ੍ਹੀਆਂ ਲਾ ਕੇ ਤੇ ਡਿੱਗੀਆਂ ਬੰਨ੍ਹ ਕੇ ਨਿੱਕਾ-ਮੋਟਾ ਕਪੜਾ-ਲੀੜਾ ਤੇ ਗਹਿਣਾ-ਗੱਟਾ ਵੇਚ ਕੇ ਗੁਜ਼ਾਰਾ ਕਰਦੇ ਵੇਖ ਚੁੱਕਿਆ ਸਾਂ। ਉੱਚੀ ਧੋਤੀ ਤੇ ਕਾਲਰ ਵਾਲਾ ਕੁੜਤਾ ਪਹਿਨੀ ਫਿਰਦੀਆਂ ਔਰਤਾਂ ਤੇ ਬੱਚਿਆਂ ਦੀ ਬੇਚਾਰਗੀ ਉਨ੍ਹਾਂ ਦੇ ਗੋਰੇ ਰੰਗ ਦੇ ਨੈਣ ਨਕਸ਼ਾਂ ਨੂੰ ਮੋਹ ਲੈਣ ਵਾਲੀ ਸੁੰਦਰਤਾ ਪ੍ਰਦਾਨ ਕਰਦੀ ਸੀ। ਓਧਰੋਂ ਆਏ ਸ਼ਰਨਾਰਥੀਆਂ ਨੇ ਏਧਰ ਦੀਆਂ ਵੱਢਾਂ ਤੇ ਸਵੇਰਾਂ ਨੂੰ ਪੋਠੋਹਾਰੀ ਤੇ ਝਾਂਗੀ ਬਣਾ ਛੱਡਿਆ ਸੀ। ਘੱਗਰ ਦਾ ਪਾਣੀ ਝਨਾਂ ਵਰਗਾ ਜਾਪਣ ਲੱਗਿਆ, ਮੁਬਾਰਕਪੁਰ ਦਾ ਰੇਲਵੇ ਸਟੇਸ਼ਨ ਉਸ ਸਟੇਸ਼ਨ ਵਰਗਾ ਜਿਹੜਾ ਦੁੱਗਲ ਦੀ ਇਕ ਕਹਾਣੀ 'ਗੱਡੀ ਤੁਰ ਗਈ' ਵਿਚ ਦਿਖਿਆ ਸੀ। ਅੰਬੀ ਦੇ ਬੂਟਿਆਂ ਦਾ ਮੇਰੇ ਜੱਦੀ ਜ਼ਿਲ੍ਹੇ ਹੁਸ਼ਿਆਰਪੁਰ ਵਿਚ ਵੀ ਅੰਤ ਨਹੀਂ ਸੀ ਤੇ ਮਾਸੀ ਦੇ ਜ਼ਿਲ੍ਹੇ ਅੰਬਾਲੇ ਵਿਚ ਵੀ।

0 0 0 0

ਦੁੱਗਲ ਨਾਲ ਮੇਰੀ ਪਹਿਲੀ ਮੁਲਾਕਾਤ ਉਸਦੇ ਆਕਾਸ਼ਵਾਣੀ ਵਾਲੇ ਦਫਤਰ ਹੋਈ। ਨਵੀਂ ਦਿੱਲੀ ਵਿਚ । ਉਹ ਦੱਖਣੀ ਭਾਰਤ ਦੇ ਕਿਸੇ ਵੱਡੇ ਰੇਡੀਓ ਸਟੇਸ਼ਨ ਦਾ ਡਾਇਰੈਕਟਰ ਰਹਿ ਕੇ ਦਿੱਲੀ ਆਇਆ ਸੀ। ਉਸਦੀਆਂ ਕਹਾਣੀਆਂ ਦੇ ਇਕ ਦਰਜਨ ਸੰਗ੍ਰਹਿ ਛਪ ਚੁੱਕੇ ਸਨ ਤੇ ਇਨ੍ਹਾਂ ਤੋਂ ਬਿਨਾਂ

ਮੈਂ ਉਸਦਾ ਇਕ ਨਾਵਲ ਤੇ ਮਹਿੰਦਰ ਸਿੰਘ ਰੰਧਾਵਾ ਵੱਲੋਂ ਸੰਪਾਦਤ ਲੋਕ ਗੀਤਾਂ ਦੀਆਂ ਪੁਸਤਕਾਂ ਦੇ ਮੁਖ ਬੰਦ ਪੜ੍ਹ ਚੁੱਕਿਆ ਸਾਂ। ਇਕ ਮੁਖਬੰਦ ਵਿਚ ਉਸਨੇ ਬਹੁਤ ਥੋੜ੍ਹੇ ਸ਼ਬਦਾਂ ਵਿਚ ਡਾਕਟਰ ਰੰਧਾਵਾ ਦੀ ਸ਼ਖਸੀਅਤ, ਕੰਮ ਕਰਨ ਦੇ ਅੰਦਾਜ਼ ਤੇ ਵਕਤ ਦੀ ਪਾਬੰਦੀ ਦਾ ਜਿਹੜਾ ਖ਼ੂਬਸੂਰਤ ਚਿਤਰ ਖਿੱਚਿਆ ਸੀ, ਉਸਨੇ ਮੈਨੂੰ ਅਤਿਅੰਤ ਪ੍ਰਭਾਵਤ ਕੀਤਾ ਸੀ। ਪਹਿਲੀ ਮਿਲਣੀ ਦੀਆਂ ਗੱਲਾਂ ਕੁਝ ਇਨ੍ਹਾਂ ਹੀ ਵਿਸ਼ਿਆਂ ਦੁਆਲੇ ਘੁੰਮਦੀਆਂ ਰਹੀਆਂ। ਇਹ ਗੱਲ ਤਾਂ ਉਸਨੇ ਸ਼ੁਰੂ ਵਿਚ ਹੀ ਦੱਸ ਦਿੱਤੀ ਸੀ ਕਿ ਉਸਨੇ ਮੇਰੀਆਂ ਕਹਾਣੀਆਂ ਬੜੇ ਧਿਆਨ ਨਾਲ ਪੜ੍ਹੀਆਂ ਸਨ ਤੇ ਉਹ ਮੈਨੂੰ ਤੇ ਰਵਿੰਦਰ ਰਵੀ ਨੂੰ ਅਪਣੇ ਤੋਂ ਅਗਲੀ ਪੀੜ੍ਹੀ ਦੇ ਚੰਗੇ ਕਹਾਣੀਕਾਰਾਂ ਵਿਚ ਗਿਣਦਾ ਸੀ।

0 0 0 0

ਆਪਣੀ ਪਹਿਲੀ ਮਿਲਣੀ ਤਕ ਮੈਂ ਕਰਤਾਰ ਸਿੰਘ ਦੁੱਗਲ ਨੂੰ ਕਹਾਣੀਕਾਰ ਦੇ ਤੌਰ 'ਤੇ ਹੀ ਜਾਣਦਾ ਸਾਂ। ਉਸਦੀਆਂ ਕਵਿਤਾਵਾਂ , ਇਕਾਂਗੀ ਤੇ ਨਾਟਕ ਮੈਨੂੰ ਆਮ ਜਿਹੇ ਲੱਗੇ ਸਨ, ਜਿਵੇਂ ਕਿਸੇ ਦੀ ਬੇਨਤੀ ਉੱਤੇ ਲਿਖੇ ਗਏ ਹੋਣ ਜਾਂ ਬੇਨਤੀ ਦੀ ਆਸ ਵਿਚ। ਮਿਹਨਤ ਜ਼ਿਆਦਾ ਰਵਾਨੀ ਘੱਟ। ਕੁਝ ਏਸੇ ਤਰ੍ਹਾਂ ਦਾ ਪ੍ਰਭਾਵ ਉਸਦੇ ਨਾਵਲ 'ਆਂਦਰਾਂ' ਦਾ ਪਿਆ ਸੀ, ਜਿਵੇਂ ਇਸ ਵਿਚ ਕਹਾਣੀਆਂ ਦਾ ਦਖਲ ਹੋਵੇ। ਨਾ ਰਫਤਾਰ ਨਾ ਰਵਾਨੀ। ਨਿਰਾ ਸੱਚ। ਦੁੱਗਲ ਦਾ ਸੱਚ। ਉਹ ਸੱਚ ਜੋ ਕੇਵਲ ਲੇਖਕ ਨੂੰ ਹੀ ਦਿਸਦਾ ਹੈ।

ਮੇਰੀ ਸਮਝ ਅਨੁਸਾਰ ਕਹਾਣੀਕਾਰ ਕਰਤਾਰ ਸਿੰਘ ਦੁੱਗਲ ਪਾਠਕ ਨੂੰ ਆਪਣੇ ਨਾਲ ਲੈ ਤੁਰਦਾ ਸੀ। ਆਪਣੀ ਉਂਗਲ ਫੜਾ ਕੇ। ਉਹ ਕਿਸੇ ਇਕੱਲੇ ਕੰਵਾਰੇ ਨੂੰ ਪੌੜੀਆਂ ਚੜ੍ਹਨ ਵਾਲੇ ਬੰਦਿਆਂ ਦੇ ਪੈਰਾਂ ਦੀ ਚਾਪ ਸੁਣਾ ਰਿਹਾ ਹੁੰਦਾ, ਜਾਂ ਸੂਟ ਦਾ ਮੇਚਾ ਦਿੰਦੀ ਤ੍ਰੀਮਤ ਨੂੰ ਦਰਜ਼ੀ ਦੀਆਂ ਉਂਗਲਾਂ ਦੀ ਛੁਹ ਦਾ ਸਵਾਦ ਦੁਆ ਰਿਹਾ ਹੁੰਦਾ ਆਪਣੇ ਪਾਠਕ ਨੂੰ ਭੱਜਣ ਨਹੀਂ ਸੀ ਦਿੰਦਾ। ਉਸਨੇ ਆਪਣੀਆਂ ਕਹਾਣੀਆਂ ਵਿਚ ਅੱਗ ਖਾਣ ਵਾਲਿਆਂ ਦੇ ਅੰਗਿਆਰ ਵੀ ਪੇਸ਼ ਕੀਤੇ ਸਨ ਤੇ ਕਰਾਮਾਤਾਂ ਵਿਚ ਵਿਸ਼ਵਾਸ ਵੀ । ਮੇਰੇ ਲਈ ਉਹ ਕੋਹ ਹਿਮਾਲਾ ਤੋਂ ਕੰਨਿਆ ਕੁਮਾਰੀ ਤਕ ਦੀ ਮਿੱਟੀ ਉੱਤੇ ਤੁਰਨ ਵਾਲਿਆਂ ਦੀਆਂ ਪੈੜਾਂ ਨਾਪਣ ਵਾਲਾ ਕਹਾਣੀਕਾਰ ਸੀ।

ਜਿਨ੍ਹਾਂ ਸਮਿਆਂ ਵਿਚ ਦੁੱਗਲ ਨੇ ਲਿਖਣਾ ਸ਼ੁਰੂ ਕੀਤਾ ਤੇ ਆਕਾਸ਼ਵਾਣੀ ਨਾਂ ਦੀ ਸੰਸਥਾ ਵਿਚ ਕੰਮ ਕੀਤਾ, ਇਸ ਸਭ ਕਾਸੇ ਵਿਚ ਉਰਦੂ ਅਫਸਾਨਾ ਨਿਗਾਰ ਸਾਅਦਤ ਹਸਨ ਮੰਟੋ ਬੋਲਦਾ ਸੀ। ਉਦੋਂ ਗਿਣੀ ਮਿਥੀ ਪਹੁੰਚ ਤੇ ਬੱਝਵੇਂ ਪੰਨਿਆ ਵਾਲੀ ਕਹਾਣੀ ਦਾ ਬੋਲ-ਬਾਲਾ ਸੀ, ਜਿਸਨੂੰ ਮੰਟੋ ਉਡਾਈ ਫਿਰਦਾ ਸੀ। ਗਲੀ ਬਾਜ਼ਾਰਾਂ, ਰੇਡੀਓ ਸਟੇਸ਼ਨਾਂ ਤੇ ਕਚਹਿਰੀਆਂ ਵਿਚ ਮੰਟੋ ਹੀ ਮੰਟੋ ਹੋ ਰਹੀ ਸੀ। ਅੱਧ ਨੰਗੀਆਂ, ਇਕਹਿਰੀ ਤੰਦ ਵਾਲੀਆਂ ਤੇ ਸਿੱਧੀ ਚੋਭ ਵਾਲੀਆਂ ਕਹਾਣੀਆਂ। ਉਂਝ ਵੀ ਫਰਾਇਡ ਦੇ ਪ੍ਰਭਾਵ ਨੇ ਸੈਕਸ ਦੀ ਭੁੱਖ ਨੂੰ ਕਾਰਲ ਮਾਰਕਸ ਵੱਲੋਂ ਦਰਸਾਈ ਜਾ ਰਹੀ ਢਿੱਡ ਦੀ ਭੁੱਖ ਦੇ ਬਰਾਬਰ ਲੈ ਆਂਦਾ ਹੋਇਆ ਸੀ। ਪੰਜਾਬੀ ਕਹਾਣੀਕਾਰਾਂ ਵਿਚੋਂ ਇਸ ਪ੍ਰਭਾਵ ਨੂੰ ਗੌਲਣ ਵਾਲਿਆਂ ਵਿਚ ਦੁੱਗਲ ਸਭ ਤੋਂ ਅੱਗੇ ਸੀ ਤੇ ਪ੍ਰਭਾਵਸ਼ਾਲੀ ਵੀ ।ਅਪਣੀ ਰਚਨਾ ਵਿਚ ਬਲਵੰਤ ਗਾਰਗੀ ਵੀ ਇਨ੍ਹਾਂ ਵਰਗਾ ਹੀ ਸੀ। ਨਵੀਂ ਗੱਲ ਨੂੰ ਨਵੇਂ ਅੰਦਾਜ਼ ਵਿਚ ਪੇਸ਼ ਕਰਨ ਦੀ ਅਭਿਲਾਸ਼ਾ ਇਨ੍ਹਾਂ ਦੋਹਾਂ ਲੇਖਕਾਂ ਵਿਚ ਪ੍ਰਧਾਨ ਰਹੀ ਤੇ ਇਹੀਓ ਇਨ੍ਹਾਂ ਦੀ ਪ੍ਰਾਪਤੀ ਤੇ ਚੜ੍ਹਤ ਦੀ ਚੂਲ ਸੀ।

ਦੋਵੇਂ ਲੇਖਕ ਆਪੋ ਆਪਣੇ ਇਲਾਕੇ ਦੀ ਮਿੱਟੀ ਤੇ ਭਾਸ਼ਾ ਨੂੰ ਪਰਨਾਏ ਹੋਏ ਸਨ। ਕਰਤਾਰ ਸਿੰਘ ਦੁੱਗਲ ਨੇ ਪੋਠੋਹਾਰ ਦੀ ਮਿੱਟੀ ਤੇ ਭਾਸ਼ਾ ਅਤੇ ਬਲਵੰਤ ਗਾਰਗੀ ਨੇ ਧੁਰ ਮਾਲਵੇ ਦੀ ਮਿੱਟੀ ਤੇ ਭਾਸ਼ਾ ਤੋਂ ਲੰਮੇ ਪੈਂਡਿਆਂ 'ਤੇ ਖਾਧੀ ਜਾਣ ਵਾਲੀ ਚੂਰੀ ਦਾ ਕੰਮ ਲਿਆ ਸੀ। ਓਦੋਂ ਇਸ ਚੂਰੀ ਦਾ ਮੁੱਲ ਪਾਉਣ ਵਾਲੇ ਵੀ ਧੱੜਲੇਦਾਰ ਵਿਅਕਤੀ ਸਨ- ਪ੍ਰਿੰਸੀਪਲ ਤੇਜਾ ਸਿੰਘ, ਗੁਰਮੁਖ ਸਿੰਘ ਮੁਸਾਫਰ, ਮੋਹਨ ਸਿੰਘ ਤੇ ਭਾਈ ਜੋਧ ਸਿੰਘ। ਸਾਹਿਤ ਦੀ ਦੁਨੀਆਂ ਵਿਚ ਦੁੱਗਲ ਇਸ ਮਾਹੌਲ ਦੀ ਪੈਦਾਵਾਰ ਹੈ।

0 0 0 0

ਕਰਤਾਰ ਸਿੰਘ ਦੁੱਗਲ ਪਿੰਡ ਦਾ ਜੰਮ ਪਲ ਹੈ ਤੇ ਕਾਨਵੈਂਟ ਸਕੂਲ ਦਾ ਪੜ੍ਹਿਆ



ਹੋਇਆ । ਉਹ ਸਮਾਜ ਸੇਵੀ ਪਿਤਾ ਦੇ ਚਾਰ ਪੁਤਰਾਂ ਵਿਚੋਂ ਇਕ ਹੈ। ਦੋ ਭਰਾ ਇੰਜੀਨੀਅਰ ਤੇ ਇਕ ਅਧਿਆਪਕ। ਉਸਦਾ ਪਿੰਡ ਧਮਿਆਲ ਰਾਵਲਪਿੰਡੀ ਦੇ ਬਹੁਤ ਨੇੜੇ ਸੀ। ਅੱਜ ਇਹ ਸਾਰੇ ਦਾ ਸਾਰਾ ਪਿੰਡ ਇਸਲਾਮਾਬਾਦ ਦੀ ਛਾਉਣੀ ਦਾ ਹਿੱਸਾ ਬਣ ਚੁੱਕਾ ਹੈ। ਇਸ ਪਿੰਡ ਨੇ ਹੋਰ ਵੀ ਅੱਧੀ ਦਰਜਨ ਲੇਖਕ ਪੰਜਾਬੀ ਨੂੰ ਦਿੱਤੇ ਹਨ। ਦੁੱਗਲ ਦਾ ਚਾਚਾ ਵੀ ਕਵਿਤਾ ਲਿਖਦਾ ਸੀ। ਵਿਦਿਆਰਥੀ ਜੀਵਨ ਵਿਚ ਦੁੱਗਲ ਖੁਦ ਵੀ ਸਟੇਜ ਉੱਤੇ ਕਵਿਤਾ ਪੜ੍ਹਦਾ ਰਿਹਾ ਹੈ। ਉਸਨੂੰ ਉਦਾਰਤਾ ਵਿਰਸੇ ਵਿਚ ਮਿਲੀ ਹੈ। ਉਸਦੀ ਬੀਵੀ ਮੁਸਲਿਮ ਪਰਿਵਾਰ ਵਿਚੋਂ ਹੈ। ਇਸ ਨਾਤੇ ਉਰਦੂ ਦਾ ਮਸ਼ਹੂਰ ਸ਼ਾਇਰ ਸਰਦਾਰ ਜਾਅਫਰੀ ਉਸਦਾ ਸਾਂਢੂ ਸੀ। ਗੁਰਮੁਖ ਸਿੰਘ ਮੁਸਾਫਰ, ਮੋਹਨ ਸਿੰਘ ਤੇ ਪ੍ਰੀਤਮ ਸਿੰਘ ਸਫੀਰ ਨਾਲ ਉਸਦੇ ਬਹੁਤ ਨੇੜੇ ਦੇ ਸੰਬੰਧ ਰਹੇ ਹਨ। ਉਰਦੂ ਲੇਖਕਾਂ ਸੱਜਾਦ ਜ਼ਹੀਰ ਤੇ ਕ੍ਰਿਸ਼ਨ ਚੰਦਰ ਨਾਲ ਵੀ।

ਨਿੱਜੀ ਤੌਰ 'ਤੇ ਉਹ ਸਿੱਖੀ ਧਰਮ ਨੂੰ ਪਰਨਾਇਆ ਹੋਇਆ ਹੈ। ਉਹ ਹਰ ਰੋਜ਼ ਗੁਰਬਾਣੀ ਦਾ ਪਾਠ ਕਰਦਾ ਹੈ। ਪਿਛਲੇ ਸਾਲਾਂ ਵਿਚ ਉਸਨੇ ਇਕ ਮਨ ਇਕ ਚਿੱਤ ਹੋ ਕੇ ਪੂਰੇ ਦਾ ਪੂਰਾ ਗ੍ਰੰਥ ਸਾਹਿਬ ਅੰਗਰੇਜ਼ੀ ਵਿਚ ਅਨੁਵਾਦ ਕੀਤਾ ਹੈ ਤੇ ਇਸ ਵਿਚਲੇ ਕਾਵਿਕ ਗੁਣਾਂ ਦਾ ਧਿਆਨ ਰਖਦਿਆਂ ਕਵਿਤਾ ਵਿਚ ਹੀ ਉਲਥਾਇਆ ਹੈ। ਚਾਰ ਜਿਲਦਾਂ ਵਿਚ ਮਿਲਦਾ ਹੈ।

ਉਹ ਖੁਦ ਸ਼ਰਾਬ ਨਹੀਂ ਪੀਂਦਾ ਪਰ ਅਪਣੇ ਮਨ-ਪਸੰਦ ਮਿੱਤਰਾਂ ਨੂੰ ਇਸਦੇ ਸੇਵਨ ਤੋਂ ਮਨ੍ਹਾ ਨਹੀਂ ਕਰਦਾ। ਬਹੁਤ ਗੂੜ੍ਹੇ ਮਿੱਤਰਾਂ ਲਈ ਇਕ ਅੱਧ ਸ਼ੀਸ਼ੀ ਘਰ ਵਿਚ ਵੀ ਰਖਦਾ ਹੈ। ਉਸਦੀ ਬੀਵੀ ਆਇਸ਼ਾ ਮੈਡੀਕਲ ਡਾਕਟਰ ਹੈ ਤੇ ਸੁਭਾਅ ਦੀ ਸਲੀਕੇ ਵਾਲੀ ਹੈ। ਅੰਤਾਂ ਦੀ ਮਹਿਮਾਨ ਨਿਵਾਜ਼ ਤੇ ਪੁਰ ਖਲੂਸ। ਉਸਦੇ ਘਰ ਬੈਠਿਆਂ ਕਦੀ ਏਦਾਂ ਨਹੀਂ ਜਾਪਦਾ ਕਿ ਤੁਸੀਂ ਕਿਸੇ ਹੋਰ ਦੇ ਘਰ ਬੈਠੇ ਹੋ।

ਦੁੱਗਲ ਸਾਹਿਤ-ਸਿਰਜਣਾ ਵਿਚ ਬਹੁ-ਭਾਂਤੀ ਵੀ ਹੈ ਤੇ ਬਹੁ-ਰੂਪੀ ਵੀ। ਕਵਿਤਾ, ਕਹਾਣੀ, ਨਾਵਲ, ਨਾਟਕ, ਆਲੋਚਨਾ ਤੇ ਇਤਿਹਾਸਕਾਰੀ ਉਸਨੇ ਹਰ ਵਿਧਾ ਵਿਚ ਰਚਨਾ ਕੀਤੀ ਹੈ। ਗੁਰੂ ਗ੍ਰੰਥ ਸਾਹਿਬ ਦਾ ਅੰਗ੍ਰੇਜ਼ੀ ਅਨੁਵਾਦ ਉਸਦੀ ਰਚਨਾਕਾਰੀ ਦੀ ਸਿਖਰ ਹੈ। ਉਹ ਅਪਣੇ ਬਹੁ-ਪੱਖੀ ਸਮਕਾਲੀਆਂ ਮਹਿੰਦਰ ਸਿੰਘ ਰੰਧਾਵਾ ਤੇ ਖੁਸ਼ਵੰਤ ਸਿੰਘ ਵਾਂਗ ਦਿਨ-ਰਾਤ ਕੰਮ ਵਿਚ ਰੁੱਝਾ ਰਹਿਣ ਵਾਲਾ ਵਿਅਕਤੀ ਹੈ। ਜਿਸਮ ਨੂੰ ਫਿੱਟ ਰੱਖਣ ਲਈ ਸ਼ਾਮ ਦੀ ਸੈਰ ਤੋਂ ਬਿਨਾਂ ਉਹ ਹੋਰ ਕਿਸੇ ਸ਼ੁਗਲ ਵਿਚ ਸਮਾਂ ਨਸ਼ਟ ਨਹੀਂ ਕਰਦਾ।

0 0 0 0

ਰਚਨਾਕਾਰੀ ਵਿਚ ਉਹ ਘਟਨਾਵਾਂ ਨੂੰ ਘੜਨਾ ਤੇ ਪਾਤਰਾਂ ਨੂੰ ਉਸਾਰਨਾ ਜਾਣਦਾ ਹੈ। ਉਸਦੇ ਪਾਤਰ ਉਸਦੇ ਨਾਵਲਾਂ, ਨਾਟਕਾਂ ਤੇ ਕਹਾਣੀਆਂ ਵਿਚ ਅੱਗੇ ਪਿੱਛੇ ਵੀ ਹੁੰਦੇ ਰਹਿੰਦੇ ਹਨ। ਉਹ ਇਨ੍ਹਾਂ ਨਾਲ ਕਈ ਤਰ੍ਹਾਂ ਦੇ ਕਲੋਲ ਕਰਦਾ ਹੈ। ਭਿੰਨ ਭਿੰਨ ਭੂਸ਼ਨਾਂ ਤੇ ਵਸਤਰਾਂ ਨਾਲ ਬਣਾਉਂਦਾ , ਸੰਵਾਰਦਾ ਤੇ ਸ਼ਿੰਗਾਰਦਾ ਹੈ। ਇਹ ਬਣਦੇ ਫਬਦੇ ਪਾਤਰ ਗੁੱਡੀਆਂ ਪਟੋਲਿਆਂ ਵਾਂਗ ਆਕਰਸ਼ਕ ਤੇ ਮਨ-ਚਿੱਤ ਲੱਗਣ ਵਾਲੇ ਹਨ। ਪਾਠਕ ਨੂੰ ਇਨ੍ਹਾਂ ਦੇ ਨਾਲ ਨਾਲ ਤੁਰਨਾ ਚੰਗਾ ਲਗਦਾ ਹੈ।

ਪੰਜਾਬੀ ਸਾਹਿਤ ਵਿਚ ਉਸ ਦੀ ਪਛਾਣ ਉਸ ਦੇ ਕਹਾਣੀ ਸੰਗ੍ਰਹਿ 'ਸਵੇਰ ਸਾਰ' ਨਾਲ ਹੋਈ। ਇਸ ਸੰਗ੍ਰਹਿ ਦਾ ਨਾਂ ਉਸ ਦੀ ਪ੍ਰਸਿੱਧ ਕਹਾਣੀ 'ਸਵੇਰ ਸਾਰ' ਉੱਤੇ ਹੀ ਸੀ, ਜਿਹੜੀ ਛਪਦੇ ਸਾਰ ਤਿੱਖੀ ਚਰਚਾ ਦਾ ਵਿਸ਼ਾ ਬਣੀ। ਇਸ ਕਹਾਣੀ ਦਾ ਵਿਸ਼ਾ-ਵਸਤੂ ਤੇ ਚਿਹਰਾ-ਮੋਹਰਾ ਪੱਛਮੀ ਸੀ। ਇਸ ਉੱਤੇ ਕਿਸੇ ਹੱਦ ਤਕ ਅਸ਼ਲੀਲ ਹੋਣ ਦਾ ਦੋਸ਼ ਵੀ ਲੱਗਿਆ, ਜਿਹੜਾ ਕਿ ਕਰਤਾਰ ਸਿੰਘ ਦੁੱਗਲ ਦੀਆਂ ਮੁੱਢਲੀਆਂ ਰਚਨਾਵਾਂ ਉੱਤੇ ਲੱਗਦਾ ਹੀ ਚਲਾ ਗਿਆ। ਵਾਸਨਾ ਨਾਲ ਸੰਬੰਧਤ ਛੋਹਾਂ ਵਾਲੀਆਂ ਇਹ ਕਹਾਣੀਆਂ ਬਹੁਤ ਮਕਬੂਲ ਹੋਈਆਂ, ਜਿਸ ਨੂੰ ਪ੍ਰਗਤੀਵਾਦੀ ਧਾਰਨਾ ਵਾਲੇ ਕੁਝ ਲੋਕਾਂ ਨੇ ਤਾਂ ਪ੍ਰਵਾਨ ਕਰ ਲਿਆ ਪਰ ਸਾਰਿਆਂ ਨੇ ਨਹੀਂ। ਇਸ ਸਭ ਕੁਝ ਦੇ ਬਾਵਜੂਦ ਕਰਤਾਰ ਸਿੰਘ ਦੁੱਗਲ ਬੇਰੋਕ ਲਿਖਦਾ ਰਿਹਾ ਤੇ ਲਿਖੀ ਜਾ ਰਿਹਾ ਹੈ।

ਚੀਜ਼ਾਂ ਤੇ ਘਟਨਾਵਾਂ ਨੂੰ ਇਤਿਹਾਸਕ ਪ੍ਰਸੰਗ ਵਿਚ ਵੇਖਣਾ ਤੇ ਵਰਤਮਾਨ ਉੱਤੇ ਪੱਖ ਲਏ ਬਿਨਾਂ ਟਿੱਪਣੀ ਕਰਨਾ ਦੁੱਗਲ ਦੀ ਕਲਾ ਦਾ ਕਮਾਲ ਹੈ। ਜ਼ਿੰਦਗੀ ਨੂੰ ਵੇਖਣ ਤੇ ਪਰਖਣ ਦੇ ਉਸ ਨੂੰ

ਅਦੁਤੀ ਮੌਕੇ ਮਿਲੇ ਹਨ। ਉਹ ਭਾਰਤ ਦੇ ਵੱਖ-ਵੱਖ ਕੋਨਿਆਂ ਵਿਚ ਰੇਡੀਓ ਸਟੇਸ਼ਨਾਂ ਦਾ ਡਾਇਰੈਕਟਰ, ਨੈਸ਼ਨਲ ਬੁੱਕ ਟਰੱਸਟ ਦਾ ਸਕੱਤਰ ਤੇ ਭਾਰਤੀ ਪਲਾਨਿੰਗ ਕਮਿਸ਼ਨ ਦਾ ਐਡਵਾਈਜ਼ਰ ਰਹਿ ਚੁੱਕਣ ਦੇ ਨਾਤੇ ਦੇਸ਼ ਵਿਚ ਹੀ ਨਹੀਂ ਬਾਹਰਲੇ ਦੇਸ਼ਾਂ ਦਾ ਵੀ ਚੋਖਾ ਗਮਨ ਕਰ ਚੁੱਕਾ ਹੈ। ਉਸ ਦੀਆਂ ਰਚਨਾਵਾਂ ਵਿਚ ਹਰ ਥਾਂ ਤੋਂ ਪ੍ਰਾਪਤ ਕੀਤੇ ਤਜਰਬਿਆਂ ਦਾ ਜ਼ਿਕਰ ਹੈ। ਉਸ ਦਾ ਸੈਕੂਲਰ ਸੋਚ ਨੂੰ ਪ੍ਰਣਾਏ ਹੋਣ ਦਾ ਕਾਰਨ ਵੀ ਇਹੀਓ ਹੈ। ਉਹ ਭਾਵੇਂ ਮੂਲ ਰੂਪ ਵਿਚ ਪੰਜਾਬੀ ਦਾ ਲੇਖਕ ਹੈ ਪਰ ਉਸ ਨੇ ਸ਼ੁਰੂ ਵਿਚ ਕੁਝ ਕਹਾਣੀਆਂ ਉਰਦੂ ਤੇ ਅੰਗਰੇਜ਼ੀ ਵਿਚ ਵੀ ਲਿਖੀਆਂ ਤੇ ਹੁਣ ਤਕ ਉਹ ਪੰਜਾਬੀ, ਹਿੰਦੀ, ਉਰਦੂ ਤੇ ਅੰਗਰੇਜ਼ੀ ਵਿਚ ਚੰਗਾ ਸਾਹਿਤਕਾਰ ਪ੍ਰਵਾਨ ਹੋ ਚੁੱਕਿਆ ਹੈ।

ਮੈਂ ਕਰਤਾਰ ਸਿੰਘ ਦੁੱਗਲ ਨੂੰ ਕੰਮ-ਰਸ ਦਾ ਸ਼ਿਕਾਰ ਸਮਝਦਾ ਹਾਂ। ਉਹ ਜਿਹੜਾ ਵੀ ਕੰਮ ਕਰੇ ਸਿਰ ਤੋਂ ਪੈਰਾਂ ਤਕ ਭਿੱਜ ਕੇ ਕਰਦਾ ਹੈ। ਹਰ ਵੇਲੇ ਕਿਸੇ ਨਾ ਕਿਸੇ ਕੰਮ ਦੇ ਨਸ਼ੇ ਵਿਚ ਰਹਿੰਦਾ ਹੈ। ਰਚਨਾਕਾਰੀ ਦੇ ਪਲਾਂ ਵਿਚ ਉਹ ਆਲਾ-ਦੁਆਲਾ ਨਹੀਂ ਵੇਖਦਾ। ਉਹ ਜੋ ਕੁਝ ਵੀ ਲਿਖਦਾ ਹੈ ਉਸਦੇ ਅੰਦਰੋਂ ਆ ਰਿਹਾ ਹੁੰਦਾ ਹੈ।

0 0 0 0

ਸਾਹਿਤਕਾਰੀ ਵਿਚ ਉਸ ਦਾ ਪ੍ਰਵੇਸ਼, ਉਸ ਤੋਂ ਬਾਰਾਂ ਵਰ੍ਹੇ ਵੱਡੇ ਮੋਹਨ ਸਿੰਘ ਦੇ ਪ੍ਰਭਾਵ ਅਧੀਨ ਹੀ ਸਹੀ, ਕਵਿਤਾ ਦੁਆਰਾ ਹੀ ਹੋਇਆ। ਸੁਭਾਵਕ ਹੀ ਉਸਦੇ ਮਨ ਵਿਚ ਇਹ ਭਰਮ ਵੀ ਘਰ ਕਰੀ ਬੈਠਾ ਹੈ ਕਿ ਜੇ ਉਹ ਕਵਿਤਾ ਛੱਡ ਕੇ ਗਲਪਕਾਰੀ ਵੱਲ ਨਾ ਤੁਰਦਾ ਤਾਂ ਮੋਹਨ ਸਿੰਘ ਦੇ ਪਾਏ ਦਾ ਕਵੀ ਹੋ ਸਕਦਾ ਸੀ।

'ਵੀਹਵੀਂ ਸਦੀ ਤੇ ਹੋਰ ਕਵਿਤਾਵਾਂ' ਨੂੰ ਪੁਸਤਕ ਰੂਪ ਦਿੰਦੇ ਸਮੇਂ ਕਵਿਤਾ ਤੋਂ ਕਲਮੀ ਜੀਵਨ ਸ਼ੁਰੂ ਕਰਨ ਵਾਲੇ ਦੁੱਗਲ ਨੇ ਕਵਿਤਾ ਦੇ ਮਾਧਿਅਮ ਰਾਹੀਂ ਅਲਵਿਦਾ ਕਹਿਣ ਵੱਲ ਇਸ਼ਾਰਾ ਵੀ ਕੀਤਾ ਹੈ। ਆਪਣੇ ਜੀਵਨ ਦੀ ਇਕ ਸਦੀ ਮਾਤਰ ਉਮਰਾ ਨੂੰ ਵੀਹਵੀਂ ਸਦੀ ਦੇ ਅੰਤ ਵਿਚ ਕਵਿਤਾ ਰਾਹੀਂ ਅਲਵਿਦਾ ਕਹਿਣ ਦਾ ਇਹ ਢੰਗ ਸ਼ਾਇਰਾਨਾ ਹੈ। ਨਾਚ, ਸੰਗੀਤ, ਚਿਤਰਕਾਰੀ ਤੇ ਮੂਰਤੀਕਾਰੀ ਵਾਂਗ ਸਾਹਿਤ ਵਿਚੋਂ ਜੇ ਕਿਸੇ ਵਿਧਾ ਨੂੰ ਕੋਮਲ ਹੁਨਰਾਂ ਵਿਚ ਸਥਾਨ ਪ੍ਰਾਪਤ ਹੈ ਤਾਂ ਕੇਵਲ ਕਵਿਤਾ ਨੂੰ। ਇਸ ਤੱਥ ਦੀ ਕਰਤਾਰ ਸਿੰਘ ਦੁੱਗਲ ਨੂੰ ਪੂਰੀ ਸੋਝੀ ਹੈ। ਕੁੱਲ ਮਿਲਾ ਕੇ ਕੋਮਲ ਕਲਾ ਦੇ ਸਿਰਜਕਾਂ ਵਿਚ ਹੀ ਕਿਉਂ ਨਾ ਖੜ੍ਹਿਆ ਜਾਵੇ, ਦੁੱਗਲ ਨੇ ਸੋਚਿਆ ਹੋਵੇਗਾ।

ਇਸ ਸੰਗ੍ਰਹਿ ਵਿਚ ਕਰਤਾਰ ਸਿੰਘ ਦੁੱਗਲ ਨੇ ਵਿਦਾ ਹੋ ਗਈ ਸਦੀ ਨੂੰ ਹੰਭੀ ਹੁੱਟੀ, ਪੱਛੀ ਗੁੱਡੀ, ਝੁਲਸੀ ਲੂਠੀ, ਘਸੀ ਪਿਟੀ, ਹਾਰੀ ਹਫੀ ਤੇ ਭਿੱਜੀ ਬਿੱਲੀ ਵਾਂਗ ਤੁਰੀ ਜਾਂਦੀ ਦਰਸਾਇਆ ਹੈ। ਇਹ ਸਦੀ ਅਗਨੀ ਦੇ ਰੱਥ ਉਤੇ ਸਵਾਰ ਹੋ ਕੇ ਆਈ । ਇਸਦੇ ਰਾਜੇ ਕਪਟੀ ਕਸਾਈ ਤੇ ਪਾਪ ਕਮਾਵਣ ਵਾਲੇ ਸਨ। ਇਸਦੇ ਪੋਟੇ, ਪਹੁੰਚੇ ਤੇ ਉਂਗਲਾਂ ਮਨੁੱਖ ਦੇ ਖ਼ੂਨ ਨਾਲ ਰੱਤੋ ਰੱਤ ਤੇ ਲਥ ਪਥ ਹਨ। 'ਵੀਹਵੀ ਸਦੀ' ਦੇ ਵਿਦਾਇਗੀ ਗੀਤ ਦਾ ਅੰਤ ਉਹ ਇਸ ਤਰ੍ਹਾਂ ਕਰਦਾ ਹੈ:

*ਸਾਡੀ ਜਿੱਤ ਹੋਈ ਜਾਂ ਹਾਰ*
*ਅਸੀਂ ਅਪਣੀ ਖੇਡ ਮੁਕਾ ਲਈ*
*ਅਸੀਂ ਪਿੱਛੇ ਅਪਣੇ ਛੱਡ ਚੱਲੇ*
*ਕਲਯੁਗ ਦਾ ਪਹਿਰੇਦਾਰ*

ਦੁੱਗਲ ਦੀਆਂ ਕਵਿਤਾਵਾਂ ਵਿਚ ਇਹ ਨਿਰਾਸ਼ਾ, ਹਾਰ ਤੇ ਉਦਾਸੀ ਵੀਹਵੀਂ ਸਦੀ ਦੀ ਅਮਾਵਸ ਤੋਂ ਪੈਦਾ ਹੋਈ ਹੈ ਜਾਂ ਇੱਕਵੀਂ ਸਦੀ ਦੇ ਧੁੰਦਲਕੇ ਤੋਂ, ਇਸ ਵਿਚ ਕਵੀ ਦੀ ਆਪਣੀ ਉਮਰ ਦਾ ਪਰਛਾਵਾਂ ਜ਼ਰੂਰ ਘੁਲਿਆ ਹੋਇਆ ਹੈ। ਫੇਰ ਵੀ ਉਸਦਾ ਕਵੀ ਮਨ ਇਸ ਨਿਰਾਸ਼ਾ ਨੂੰ ਆਸ਼ਾ ਪ੍ਰਦਾਨ ਕਰਨ ਤੋਂ ਪਿਛਾਂਹ ਨਹੀਂ ਹਟਦਾ। ਜੇ ਉਸਨੂੰ ਕੋਈ 'ਪੁਲ ਚੰਗਾ ਲਗਦਾ ਹੈ' ਤਾਂ ਕੇਵਲ ਇਸ ਲਈ ਕਿ ਇਹ ਪੁਲ ਆਪਣੇ ਹੇਠਾਂ ਮੈਲੇ ਜਾਂ ਉਜਲੇ ਪਾਣੀਆਂ ਤੋਂ ਲਾ ਪ੍ਰਵਾਹ ਹੋਣ ਦੀ ਸਮਰੱਥਾ ਰਖਦਾ ਹੈ। ਏਸ ਲਈ ਵੀ ਕਿ ਇਹ ਕਵੀ ਦੁੱਗਲ ਨੂੰ ਆਪਣੇ ਤੋਂ ਪਾਰ ਦੇਖਣ ਦਾ ਸੱਦਾ ਦਿੰਦਾ ਹੈ।



ਕਵੀ ਦੇ ਮਨ ਦੀ ਇਹ ਅਵਸਥਾ ਉਸਨੂੰ 'ਟੁੱਟੀ ਗੰਢਣ' ਵੱਲ ਧੂਹ ਲਿਜਾਂਦੀ ਹੈ। ਕਵੀ ਦਾ ਅਕੀਦਾ ਹੈ ਕਿ ਟੁੱਟੀ ਗੰਢਣ ਵਾਲੇ ਰੱਬ ਦਾ ਲੜ ਛੱਡਿਆਂ ਉਹ ਕੱਖਾਂ ਤੋਂ ਹੋਲਾ ਹੋ ਜਾਂਦਾ ਹੈ, 'ਛੱਜ ਛੱਜ ਰੋਂਦਾ' ਤੇ 'ਕਦਮ ਕਦਮ 'ਤੇ ਮਰਦਾ' ਹੈ। ਇਸ ਅਕੀਦੇ ਦੀ ਤਰਜਮਾਨੀ ਕਰਨ ਸਮੇਂ ਕਾਵਿਕ ਰਸ, ਸ਼ਬਦਾਵਲੀ ਤੇ ਬਿੰਬ ਆਪ ਮੁਹਾਰੇ ਕਵੀ ਦੀ ਉਂਗਲੀ ਫੜ ਤੁਰਦੇ ਹਨ :

*ਆਪ ਆਪਣੇ ਤੋਂ ਮੰਝਦਾਰ 'ਚੋਂ ਲੰਘਣਾ ਔਖਾ,*
*ਆਪਣੀ ਇਸ ਲੋਅ ਨਾਲ , ਅੰਧਕਾਰ 'ਚੋਂ ਲੰਘਣਾ ਔਖਾ।*
*ਤੇਰੀ ਬਖਸ਼ਸ਼ ਤੋਂ ਬਿਨਾਂ, ਵਾਲਾਂ ਤੋਂ ਨਿੱਕੀ ਨਿੱਕੀ,*
*ਖੰਡੇ ਤੋਂ ਤਿੱਖੀ ਤਿੱਖੀ, ਇਸ ਧਾਰ ਤੋਂ ਲੰਘਣਾ ਔਖਾ।*

ਕਰਤਾਰ ਸਿੰਘ ਦੁੱਗਲ ਵੱਲੋਂ ਵੀਹਵੀਂ ਸਦੀ ਦੇ ਅੰਤ ਨੂੰ ਉਮਰਾ ਦੇ ਪੰਧ ਨਾਲ ਜੋੜਨ ਦੀ ਸੋਚ ਕਈ ਥਾਂਈਂ ਪ੍ਰਧਾਨ ਹੈ:

*ਮਨ ਲੋਚੇ ਉਹ ਪੱਤਣ ਵੇਖਾਂ, ਜਿਥੇ ਯਾਰ ਵਸੇਂਦੇ।*
*ਉਹ ਮਾੜੀ ਉਸ ਮਹਿਲ ਨੂੰ ਤੱਕਾਂ, ਜਿੱਥੇ ਸਾਜਣ ਥੀਂਦੇ।*
*ਬਹਿੰਦੇ, ਉਠਦੇ, ਖਾਂਦੇ, ਪੀਂਦੇ, ਕਦ ਸੌਂਵੇਂ ਕਦ ਜਾਗੇ ?*
*ਤੇ ਜਦ ਉਹਦਾ ਮਨ ਹੁਲਸਾਏ, ਕਿਸ ਨਾਲ ਗੱਲ ਕਰੇਂਦੇ।*

ਆਸ਼ਾ, ਨਿਰਾਸ਼ਾ ਤੇ ਉਪਰਾਮਤਾ ਦੀ ਅਵਸਥਾ ਵਿਚ ਰੱਬ ਡਾਢੇ ਦੀ ਟੇਕ ਵਿਚ ਜੀਉਣਾ ਜ਼ਿੰਦਗੀ ਦੇ ਕਿਸੇ ਇਕ ਪੜਾਅ ਤਕ ਹੀ ਸੀਮਤ ਰਹੇ ਤਾਂ ਠੀਕ ਹੈ ਪਰ ਕਰਤਾਰ ਸਿੰਘ ਦੁੱਗਲ ਦੀ ਕਵਿਤਾ ਵਿਚ ਇਸ ਦਾ ਉਸਦੇ ਮਨ ਉੱਤੇ ਏਸ ਕਦਰ ਭਾਰੂ ਹੋਣਾ ਚਿੰਤਾ ਵਾਲੀ ਗੱਲ ਹੈ। ਉੱਝ ਮਨੋਵਿਗਿਆਨੀ ਦੱਸਦੇ ਹਨ ਕਿ ਅੰਤਲੇ ਜੀਵਨ ਵਿਚ ਨਿਰਾਸ਼ਾ ਦਾ ਮੂਲ ਕਾਰਨ ਕਈ ਵਾਰੀ ਜੀਵਨ ਦੀਆਂ ਪ੍ਰਾਪਤੀਆਂ ਵੀ ਹੁੰਦਾ ਹੈ। ਰੱਬ ਖੈਰ ਕਰੇ ਦੁਗੱਲ ਦੀ 'ਵੀਹਵੀਂ ਸਦੀ' ਵਾਲੀ ਇਹ ਅਵਸਥਾ ਕੁਝ ਏਸੇ ਤਰ੍ਹਾਂ ਦੀ ਨਿਕਲੇ। ਉਸਦਾ ਕਵਿਤਾ ਵੱਲ ਮੁੜਨਾ ਸ਼ਾਇਦ ਨਵੇਂ ਦਿਸ-ਹੱਦੇ ਲੱਭਣ ਦਾ ਇਕ ਯਤਨ ਮਾਤਰ ਹੀ ਹੈ। ਆਸ਼ਾ ਨੂੰ ਫੜਨਾ ਤੇ ਨਿਰਾਸ਼ਾ ਨੂੰ ਲਿਤਾੜਨਾ।

0 0 0 0

ਕਰਤਾਰ ਸਿੰਘ ਦੁੱਗਲ ਨੇ ਬਹੁਤ ਲਿਖਿਆ ਹੈ। 'ਨਵਯੁਗ' ਪ੍ਰਕਾਸ਼ਨ ਨੇ ਉਸ ਦੀਆਂ ਕਹਾਣੀਆਂ ਇਕੱਠੀਆਂ ਕਰਕੇ ਇਨ੍ਹਾਂ ਨੂੰ ਪੰਜਾ ਜਿਲਦਾਂ ਵਿਚ ਸਮੇਟਣ ਦਾ ਬਹੁਤ ਚੰਗਾ ਯਤਨ ਕੀਤਾ ਹੈ। ਦੁੱਗਲ ਦੇ ਕਈ ਕਹਾਣੀ ਸੰਗ੍ਰਹਿ 'ਸਵੇਰ ਸਾਰ', 'ਪਿੱਪਲ ਪੱਤੀਆਂ', 'ਕੁੜੀ ਕਹਾਣੀ ਕਰਦੀ ਗਈ', 'ਡੰਗਰ,' 'ਕਰਾਮਾਤ', 'ਫੁੱਲ ਤੋੜਨਾ ਮਨ੍ਹਾ ਹੈ', 'ਪਾਰੇ ਮੇਰੇ', 'ਇੱਕ ਛਿੱਟ ਚਾਨਣ ਦੀ' ਤੇ 'ਪੈਣਗੇ ਵੈਣ ਡੂੰਘੇ' ਪ੍ਰਸਿੱਧ ਹੋ ਚੁੱਕੇ ਹਨ। ਉਸ ਦੇ ਨਾਵਲ 'ਆਂਦਰਾਂ', 'ਮਾਂ-ਪਿਓ ਜਾਏ', 'ਇਕ ਦਿਲ ਵਿਕਾਊ ਹੈ', 'ਹਾਲ ਮੁਰੀਦਾਂ ਦਾ', ਹਰਮਨ ਪਿਆਰੇ ਹਨ। ਉਸ ਦੇ ਨਾਵਲਾਂ ਦੀ ਇਕ ਤਿਕੜੀ 'ਨਾਨਕ ਨਾਮ ਚੜ੍ਹਦੀ ਕਲਾ,' 'ਤੇਰੇ ਭਾਣੇ' ਤੇ 'ਸਰਬੱਤ ਦਾ ਭਲਾ' ਉਸਦੇ ਉਦਮੀ ਤੇ ਲਗਨ ਵਾਲਾ ਲੇਖਕ ਹੋਣ ਦੀ ਤਰਜਮਾਨੀ ਕਰਦੇ ਹਨ। ਦੁੱਗਲ ਨੇ 'ਕਿਸ ਪੈ ਖੋਲਿਓ ਗੰਠੜੀ' ਸਿਰਲੇਖ ਥੱਲੇ ਆਪਣੀ ਸਵੈ-ਜੀਵਨੀ ਵੀ ਲਿਖੀ ਹੈ, ਜਿਸ ਵਿਚ ਪਿਛਲੀ ਪੌਣੀ ਸਦੀ ਦਾ ਇਤਿਹਾਸ ਤੇ ਸਭਿਆਚਾਰ ਦਰਜ ਹੈ।

ਪੰਜਾਬੀ ਸਾਹਿਤ ਦੀ ਝੋਲੀ ਨੂੰ ਨਿਰੰਤਰ ਆਪਣੀਆਂ ਰਚਨਾਵਾਂ ਨਾਲ ਭਰਨ ਤੋਂ ਇਲਾਵਾ ਦੁੱਗਲ ਨੇ ਪੰਜਾਬੀ ਸਾਹਿਤ ਨੂੰ ਗੈਰ-ਪੰਜਾਬੀ ਪਾਠਕਾਂ ਵਿਚ ਉਭਾਰਿਆ ਹੈ। ਦੋ ਦਹਾਕੇ ਪਹਿਲਾਂ ਉਹ ਲਗਾਤਾਰ 'ਇੰਡੀਅਨ ਰਾਈਟਿੰਗ ਟੁਡੇ' ਨਾਂ ਦੇ ਬੰਬਈ ਤੋਂ ਨਿਕਲਦੇ ਰਸਾਲੇ ਵਿਚ ਪੰਜਾਬੀ ਸਾਹਿਤ ਬਾਰੇ ਖ਼ੁਦ ਲੇਖ ਲਿਖਦਾ ਰਿਹਾ ਤੇ ਆਪਣੇ ਸਾਥੀਆਂ ਨੂੰ ਮੌਲਿਕ ਰਚਨਾਵਾਂ ਭੇਜਣ ਲਈ ਪ੍ਰੇਰਦਾ ਰਿਹਾ ਹੈ। ਇਕ ਲੰਮਾ ਅਰਸਾ ਅੰਗਰੇਜ਼ੀ ਟ੍ਰਿਬਿਊਨ ਵਿਚ ਉਸ ਦਾ ਕਾਲਮ 'ਫਰੌਮ ਮਾਈ ਬੁੱਕ ਸ਼ੈਲਫ' ਪੰਜਾਬੀ ਦੇ ਪਾਠਕਾਂ ਉੱਤੇ ਛਾਇਆ ਰਿਹਾ ਹੈ। ਉਹ ਹਰ ਨਵੀਂ ਰਚਨਾ ਪੜ੍ਹਦਾ ਤੇ ਉਸ ਬਾਰੇ ਆਪਣੀ ਰਾਏ ਬਣਾਉਂਦਾ ਰਿਹਾ ਹੈ। ਇਸ ਕਾਲਮ ਵਿਚ ਦੁੱਗਲ ਦੀ ਮੌਲਿਕ ਰਾਏ ਦਾ ਆਪਣਾ ਹੀ ਸਥਾਨ ਹੁੰਦਾ ਸੀ।

ਕਰਤਾਰ ਸਿੰਘ ਦੁੱਗਲ ਸਾਹਿਤ ਦੇ ਨਵੇਂ ਸਿਤਾਰਿਆਂ ਦਾ ਮੁੱਲ ਪਾਉਣ ਵਿਚ ਸਭ ਤੋਂ ਅੱਗੇ

ਰਿਹਾ ਹੈ। ਜਦੋਂ ਸ਼ਿਵ ਕੁਮਾਰ ਦੀ 'ਲੂਣਾ' ਨੂੰ ਸਾਹਿਤ ਅਕਾਦਮੀ ਦਾ ਪੁਰਸਕਾਰ ਮਿਲਿਆ ਉਦੋਂ ਦੁੱਗਲ ਫੈਸਲਾ ਕਰਨ ਵਾਲੀ ਕਮੇਟੀ ਦਾ ਉੱਘਾ ਮੈਂਬਰ ਸੀ। ਸ਼ਿਵ ਕੁਮਾਰ ਵਰਗੇ ਚੜ੍ਹਦੇ ਸੂਰਜ ਨੂੰ ਛੋਟੀ ਉਮਰੇ ਵੱਡਾ ਪੁਰਸਕਾਰ ਦਿਲਵਾਣ ਵਿਚ ਦੁੱਗਲ ਦਾ ਪ੍ਰਭਾਵੀ ਦਖਲ ਸੀ। ਇਨਾਮ ਮਿਲਣ ਵਾਲੇ ਦਿਨ ਦੁੱਗਲ ਨੇ ਆਪਣੇ ਪਟੌਦੀ ਹਾਊਸ ਵਾਲੇ ਨਿੱਕੇ ਜਿਹੇ ਘਰ ਵਿਚ ਸ਼ਿਵ ਕੁਮਾਰ ਲਈ ਵੱਡੀ ਪਾਰਟੀ ਦਾ ਪ੍ਰਬੰਧ ਕੀਤਾ ਜਿਸ ਵਿਚ ਮੋਹਨ ਸਿੰਘ, ਪ੍ਰੀਤਮ ਸਿੰਘ ਸਫੀਰ, ਹਰਿਭਜਨ ਸਿੰਘ, ਸੱਜਾਦ ਜ਼ਹੀਰ ਜਿਹੇ ਉੱਚ ਕੋਟੀ ਦੇ ਸਾਹਿਤਕਾਰ ਸ਼ਾਮਲ ਹੋਏ ਸਨ। ਉਮਰ ਵਿਚ ਅਪਣੇ ਨਾਲੋਂ ਏਨੇ ਛੋਟੇ ਵਿਅਕਤੀ ਦੇ ਸਨਮਾਨ ਵਿਚ ਏਨਾ ਚਾਅ ਜਤਾਉਣਾ ਦੁੱਗਲ ਦੀ ਵਡਿੱਤਣ ਦਾ ਲਖਾਇਕ ਹੈ। ਉਸ ਦਿਨ ਵਾਲੇ ਦੁੱਗਲ ਦੇ ਨੂਰੋ ਨੂਰ ਚਿਹਰੇ ਦਾ ਮੈਂ ਚਸ਼ਮਦੀਦ ਗਵਾਹ ਹਾਂ।

0 0 0 0

ਉਭਰਦੀ ਪ੍ਰਤਿਭਾ ਦਾ ਮੁੱਲ ਪਾਉਣ ਦੇ ਨਾਲ ਦੁੱਗਲ ਨਿਰਪੱਖਤਾ ਦਾ ਪੱਲਾ ਨਹੀਂ ਛੱਡਦਾ। ਜਿਸ ਵਰ੍ਹੇ ਸੰਤੋਖ ਸਿੰਘ ਧੀਰ ਨੂੰ ਸਾਹਿਤਕ ਅਕਾਦਮੀ ਪੁਰਸਕਾਰ ਮਿਲਿਆ, ਹੋਰਨਾਂ ਤੋਂ ਬਿਨਾਂ ਜਸਵੰਤ ਸਿੰਘ ਕੰਵਲ ਤੇ ਪਿਆਰਾ ਸਿੰਘ ਸਹਿਗਈ ਦੀਆਂ ਪੁਸਤਕਾਂ ਵੀ ਵਿਚਾਰੀਆਂ ਜਾਣੀਆਂ ਸਨ। ਧੀਰ ਨੂੰ ਕੇਵਲ ਏਸ ਲਈ ਲਾਂਭੇ ਰੱਖਿਆ ਜਾ ਰਿਹਾ ਸੀ ਕਿ ਉਸਨੇ ਆਪਣੀ ਹਰ ਕਹਾਣੀ ਦੇ ਅੰਤ ਉੱਤੇ ਲਿਖੇ ਜਾਣ ਦਾ ਵਰ੍ਹਾ ਵੀ ਛਪਵਾ ਰੱਖਿਆ ਸੀ। ਵੱਡੀ ਗਿਣਤੀ ਉਨ੍ਹਾਂ ਕਹਾਣੀਆਂ ਦੀ ਸੀ ਜਿਨ੍ਹਾਂ ਦੀ ਲਿਖਣ ਮਿਤੀ ਤਿੰਨ ਸਾਲ ਤੋਂ ਪਹਿਲਾਂ ਦੀ ਸੀ। ਓਪਰਾ ਪ੍ਰਭਾਵ ਇਹ ਪੈਂਦਾ ਸੀ ਕਿ ਪੁਸਤਕ ਵਿਚ ਸ਼ਾਮਲ ਕਹਾਣੀਆਂ ਬਹੁਤ ਪੁਰਾਣੀਆਂ ਸਨ ਅਤੇ ਏਸ ਕਾਰਨ ਪੁਰਸਕਾਰ ਲਈ ਵਿਚਾਰਨ ਦੇ ਯੋਗ ਨਹੀਂ ਸਨ। ਏਸ ਵਾਰੀ ਮੈਂ ਅੰਤਮ ਕਮੇਟੀ ਦਾ ਮੈਂਬਰ ਸਾਂ ਤੇ ਦੁੱਗਲ ਦਾ ਕੰਮ ਕਨਵੀਨਰ ਦੀ ਹੈਸੀਅਤ ਵਿਚ ਫੈਸਲੇ ਦੇ ਠੀਕ ਹੋਣ ਦੀ ਸੂਰਤ ਵਿਚ ਉਸ ਉੱਤੇ ਸਹੀ ਪਾਉਣਾ ਹੀ ਸੀ। ਮੈਨੂੰ ਜਾਪਦਾ ਸੀ ਕਿ ਧੀਰ ਨੇ ਅਪਣੇ ਸੁਭਾਅ ਅਨੁਸਾਰ ਲਿਖਣ ਵਰ੍ਹੇ ਦੀ ਮਿਤੀ ਲਿਖ ਛੱਡੀ ਸੀ ਪਰ ਪੁਸਤਕ ਰੂਪ ਵਿਚ ਸ਼ਾਮਲ ਕੀਤਿਆਂ ਤਿੰਨ ਸਾਲ ਤੋਂ ਵੱਧ ਨਹੀਂ ਸਨ ਹੋਏ ਤੇ ਪੁਸਤਕ ਪੁਰਸਕਾਰ ਲਈ ਵਿਚਾਰੀ ਜਾ ਸਕਦੀ ਸੀ। ਗ਼ਲਤ ਠੀਕ ਦਾ ਨਿਤਾਰਾ ਧੀਰ ਦੀ ਜ਼ੁਬਾਨ ਨੇ ਕਰਨਾ ਸੀ। ਬੜੀ ਮੁਸ਼ਕਲ ਨਾਲ ਧੀਰ ਦਾ ਟੈਲੀਫੋਨ ਲੱਭ ਕੇ ਉਹਦੇ ਨਾਲ ਸੰਪਰਕ ਕੀਤਾ ਤਾਂ ਪਤਾ ਲੱਗਿਆ ਕਿ ਪੁਸਤਕ ਵਿਚਾਰੀ ਜਾ ਸਕਦੀ ਸੀ। ਧੀਰ ਨੂੰ ਟੈਲੀਫੋਨ ਕਰਦੇ ਸਮੇਂ ਦੁੱਗਲ ਉਸ ਮੈਂਬਰ ਨੂੰ ਆਪਣੇ ਨਾਲ ਲੈ ਕੇ ਗਿਆ ਜਿਹੜਾ ਧੀਰ ਦੀ ਪੁਸਤਕ ਉੱਤੇ ਕਿੰਤੂ ਪਰੰਤੂ ਕਰ ਰਿਹਾ ਸੀ। ਉਚਿਤ ਫੈਸਲਾ ਕਰਦੇ ਸਮੇਂ ਦੁੱਗਲ ਦੇ ਚਿਹਰੇ ਉੱਤੇ ਉਹੀਓ ਨੂਰ ਸੀ ਜਿਹੜਾ ਸ਼ਿਵ ਕੁਮਾਰ ਨੂੰ ਪੁਰਸਕਾਰ ਮਿਲਣ ਸਮੇਂ।

ਸਾਹਿਤ ਦੇ ਖੇਤਰ ਵਿਚ ਨਿਰਪੱਖ ਹੋ ਕੇ ਵਿਚਰਨ ਵਾਲਿਆਂ ਵਿਚ ਦੁੱਗਲ ਦਾ ਨਾਂ ਸਿਖਰ ਵਾਲਿਆਂ ਵਿਚ ਆਉਂਦਾ ਹੈ। ਸਹਿਜ, ਸਲੀਕਾ ਤੇ ਨਿਰਪੱਖਤਾ ਦੁੱਗਲ ਦੇ ਮੋਢੀ ਗੁਣ ਹਨ। ਇਨ੍ਹਾਂ ਗੁਣਾਂ ਦਾ ਸਦਕਾ ਦੁੱਗਲ ਬਾਹਰੋਂ ਵੀ ਓਨਾ ਹੀ ਖੂਬਸੂਰਤ ਹੈ ਜਿੰਨਾ ਅੰਦਰੋਂ।

ਕਰਤਾਰ ਸਿੰਘ ਦੁੱਗਲ ਪੰਜਾਬੀ ਦੇ ਉਨ੍ਹਾਂ ਗਿਣੇ ਚੁਣੇ ਬੰਦਿਆਂ ਵਿਚੋਂ ਇਕ ਹੈ ਜਿਹੜੇ ਸੱਚਮੁੱਚ ਖੂਬਸੂਰਤ ਹਨ। ਹੁਸੀਨ ਬੰਦਿਆਂ ਵਿਚ ਉਸਦਾ ਸ਼ੁਮਾਰ ਸਭ ਤੋਂ ਉੱਤੇ ਵੀ ਹੋ ਸੁਕਦਾ ਹੈ। ਸਰੀਰਕ ਸੁਹੱਪਣ ਦੀ ਗੱਲ ਕਰਨੀ ਹੋਵੇ ਤਾਂ ਏਨਾ ਹੀ ਕਹਿ ਦੇਣਾ ਕਾਫੀ ਹੈ ਕਿ ਉਸ ਦਾ ਪ੍ਰੇਮ ਵਿਵਾਹ ਉਸ ਸਮੇਂ ਦੀ ਸਭ ਤੋਂ ਹੁਸੀਨ ਔਰਤ ਆਇਸ਼ਾ ਨਾਲ ਹੋਇਆ ਸੀ। ਮੇਰੇ ਵੱਲੋਂ ਦੁੱਗਲ ਜੋੜੀ ਨਾਲ ਖਾਸ ਸਨੇਹ ਰੱਖਣ ਦਾ ਕਾਰਨ ਇਸ ਜੋੜੀ ਦਾ ਸਾਡੇ ਪ੍ਰਤੀ ਮੋਹ ਦਾ ਰਿਸ਼ਤਾ ਵੀ ਹੈ। ਮੈਂ ਦੁੱਗਲ ਦੇ ਘਰ ਵਿਚ ਰੱਖੀ ਸ਼ੀਸ਼ੀ ਦਾ ਨਸ਼ਾ ਵੀ ਲਿਆ ਹੈ ਪਰ ਉਸਦੇ ਜਾਤੀ ਮੋਹ ਦਾ ਨਸ਼ਾ ਮੇਰੀ ਰਗ ਰਗ ਵਿਚ ਰਚਿਆ ਹੋਇਆ ਹੈ ਜੋ ਨਵੇਂ ਲੇਖਕਾਂ ਪ੍ਰਤੀ ਉਸਦੇ ਮਨ ਅੰਦਰਲੇ ਹੁਸਨ ਦਾ ਲਖਾਇਕ ਹੈ। ਦੁੱਗਲ ਹੁਸੀਨ ਹੈ। ਉਹਦੀ ਬੀਵੀ ਹੋਰ ਵੀ ਹੁਸੀਨ। ਲਿਖਤਾਂ ਦੋਨਾਂ ਤੋਂ ਵੱਧ ਹੁਸੀਨ। □□

[1538, ਸੈਕਟਰ 36 ਡੀ, ਚੰਡੀਗੜ੍ਹ]



# ਨਾਬਰਾਂ ਦੀ ਆਵਾਜ਼ : ਮਦਨ ਵੀਰਾ

## ਚੰਦਰ ਮੋਹਨ

ਸਮਕਾਲੀ ਪੰਜਾਬੀ ਕਵਿਤਾ ਵਿਚ ਨਿਵੇਕਲੀ ਥਾਂ ਬਣਾਉਣ ਵਾਲੇ ਕਵੀਆਂ ਵਿਚੋਂ ਮਦਨ ਵੀਰਾ ਉਭਰਵਾਂ ਨਾਮ ਹੈ। ਕਵੀ ਵਜੋਂ ਮਦਨ ਵੀਰਾ ਦੇ ਨਿਵੇਕਲੇਪਨ ਦੇ ਦੋ ਕਾਰਨ ਹਨ। ਪਹਿਲਾ, ਉਸਦੀ ਕਾਵਿ-ਸਾਧਨਾ ਦੀ ਸਹਿਜ ਤੋਰ। ਦੂਸਰਾ, ਉਸਦੀ ਕਵਿਤਾ ਵਿਚਲਾ ਦਲਿਤ ਸਵਰ। ਪਹਿਲਾ ਕਾਰਨ ਜਿੱਥੇ ਮਦਨ ਵੀਰਾ ਨੂੰ ਸਹਿਜਤਾ ਨਾਲ ਕਵਿਤਾ ਲਿਖਣ ਵਾਲੇ ਕਵੀ ਵਜੋਂ ਉਭਾਰਦਾ ਹੈ ਉੱਥੇ ਦੂਸਰਾ ਕਾਰਨ ਉਸਨੂੰ ਵਰਗਗਤ ਸਮਾਜ ਵਿਚ ਜਾਤੀ ਚੇਤਨਾਂ ਦੀ ਦਲਿਤ ਮੁਕਤੀ ਦਾ ਸੰਦੇਸ਼ ਦੇਣ ਵਾਲੇ ਮਾਨਵਵਾਦੀ ਕਵੀ ਵਜੋਂ ਪਛਾਣ ਦਿੰਦਾ ਹੈ। ਮਦਨ ਵੀਰਾ ਦਾ ਮਾਨਵਵਾਦੀ ਸੰਕਲਪ ਜੁਝਾਰਵਾਦੀ ਸੁਭਾਅ ਦਾ ਹੈ। ਲਗਪਗ ਤਿੰਨ ਦਹਾਕਿਆਂ ਤੋਂ ਲਗਾਤਾਰ ਵੱਖ-ਵੱਖ ਸਾਹਿਤਕ ਪੱਤਰਕਾਵਾਂ ਅਤੇ ਅਖਬਾਰਾਂ ਦੇ ਸਾਹਿਤਕ ਅੰਕਾਂ ਵਿਚ ਛਪਦੀਆਂ ਉਸਦੀਆਂ ਕਵਿਤਾਵਾਂ ਇਸ ਤੱਥ ਦੀ ਉਗਰਾਹੀ ਬਣਦੀਆਂ ਹਨ ਕਿ ਮਦਨ ਵੀਰਾ ਨੂੰ ਕਵਿਤਾ ਅਤੇ ਕਵਿਤਾ ਦੀ ਕਿਤਾਬ ਛਪਵਾਉਣ ਦੀ ਕੋਈ ਕਾਹਲ ਨਹੀਂ ਰਹਿੰਦੀ। ਇਸੇ ਲਈ ਪੰਜਾਬੀ ਪਾਠਕਾਂ ਨੂੰ ਉਸਦੇ ਅੱਜ ਤਕ ਦੋ ਕਾਵਿ ਸੰਗ੍ਰਿਹ ਹੀ ਪ੍ਰਾਪਤ ਹੋਏ ਹਨ। ਪਹਿਲਾ, 'ਭਾਖਿਆ' -2001 ਅਤੇ ਦੂਸਰਾ 'ਨਾਬਰਾਂ ਦੀ ਇਬਾਰਤ'-2008

'ਨਾਬਰਾਂ ਦੀ ਇਬਾਰਤ' (ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ, ਪੰਨੇ 119, ਮੁੱਲ 120 ਰੁਪਏ) ਕਾਵਿ ਪੁਸਤਕ ਦੀ ਪ੍ਰਾਪਤੀ ਹੀ ਕਹੀ ਜਾ ਸਕਦੀ ਹੈ, ਜਿਸਨੂੰ ਪੜ੍ਹਨ ਉਪਰੰਤ ਪੰਜਾਬ ਦੇ ਸੁਪ੍ਰਸਿੱਧ ਸ਼ਾਇਰ ਸੁਰਜੀਤ ਪਾਤਰ ਨੇ ਕੁਝ ਇਸ ਤਰ੍ਹਾਂ ਲਿਖਿਆ:

*ਕਵਿਤਾ ਉਹ ਹੂਕ ਤੇ ਹੇਕ ਹੈ*
*ਜੋ ਕਵੀ ਦੇ ਦਿਲ ਨੂੰ ਵਿੰਨ੍ਹ ਕੇ ਨਿਕਲਦੀ ਹੈ*
*ਤੇ ਅਤੀਤ, ਵਰਤਮਾਨ ਤੇ ਭਵਿੱਖ ਨੂੰ ਇਉਂ ਵਿੰਨ੍ਹਦੀ ਜਾਂਦੀ ਹੈ*
*ਕਿ ਉਹਨਾਂ ਦਾ ਪਥਰਾਇਆ-ਪਨ ਥਰਥਰਾ ਜਾਂਦਾ ਹੈ...*
*ਕਵਿਤਾ ਲਿਹਾਜ ਨਹੀਂ ਕਰਦੀ*
*ਨਾ ਲਿਹਾਜ ਮੰਗਦੀ ਹੈ...*
*ਕਵਿਤਾ ਕਿੰਨੇ ਹੀ ਕਠੋਰ ਹਾਲਤਾਂ ਵਿਚੋਂ ਜਨਮੀ ਹੋਵੇ*
*ਉਸ ਵਿਚ ਕੋਮਲਤਾ ਬਚੀ ਹੋਈ ਹੁੰਦੀ ਹੈ*
*ਤੇ ਉਹ ਕੋਮਲਤਾ ਨੂੰ ਬਚਾ ਕੇ ਰੱਖਣਾ ਚਾਹੁੰਦੀ ਹੈ*
*ਕਵਿਤਾ ਦੀ ਅਦਾਲਤ ਦਾ ਸੰਵਿਧਾਨ*
*ਉਹਨਾਂ ਲੋਕਾਂ ਦੀ ਚੁੱਪ ਵਿਚੋਂ ਪੜ੍ਹਨਾ ਪੈਂਦਾ ਹੈ*
*ਜਿਹੜੇ ਫੁੱਲਾਂ, ਫਸਲਾਂ ਤੇ ਚਸ਼ਮਿਆਂ ਦੀ ਮਾਂ ਮਿੱਟੀ ਵਾਂਗ*
*ਰੂਹੋਂ ਅੰਨ੍ਹੇ ਲੋਕਾਂ ਦੇ ਪੈਰਾਂ ਵਿਚ ਰੁਲਦੇ ਰਹੇ...*
*ਇਹ ਸਾਰੇ ਖਿਆਲ*
*ਮਦਨ ਵੀਰਾ ਦੀ ਕਿਤਾਬ "ਨਾਬਰਾਂ ਦੀ ਇਬਾਰਤ" ਪੜ੍ਹਦਿਆਂ*
*ਮੇਰੀਆਂ ਨਮ ਅੱਖਾਂ ਵਿਚੋਂ ਸਿੰਮੇ।*

ਉਪਰੋਕਤ ਸਤਰਾਂ ਵਿਚ ਕਵਿਤਾ ਦੀ ਵਿਧਾ ਬਾਰੇ ਪ੍ਰਗਟਾਏ ਸੁਰਜੀਤ ਪਾਤਰ ਦੇ ਵਿਚਾਰ ਮਦਨ ਵੀਰਾ ਦੀ ਕਾਵਿ-ਮੈਂ ਨਾਲ ਮੇਲ ਖਾਂਦੇ ਹਨ। ਮਦਨ ਵੀਰਾ ਦੀ ਕਾਵਿ-ਮੈਂ ਨਾ ਤਾਂ ਉਦਯੋਗਕ ਵਿਅਕਤੀ ਦੇ ਆਸ਼ਾਮਈ ਤੇ ਨਿਰਾਸ਼ਾਮਈ ਸੁਪਨਿਆਂ ਨੂੰ ਸਿਰਜਣ ਦੀ ਹਾਮੀ ਭਰਦੀ ਹੈ ਅਤੇ ਨਾ ਹੀ ਮੱਧਵਗਰੀ ਵਿਅਕਤੀ ਦੇ ਝੋਰਿਆਂ, ਸੰਤਾਪਾਂ ਤੇ ਮਾਨਸਿਕਤਾ ਨੂੰ ਪਕੜਣ ਦੀ। ਇਥੇ ਤਾਂ ਵਰਣਾਂ ਤੇ ਵਰਗਾਂ ਵਿਚ ਵੰਡੇ ਸਮਾਜ ਵਿਚ ਸੁਚੇਤ ਹੋ ਰਿਹਾ ਵਿਅਕਤੀ ਹੈ, ਜੋ ਆਪਣੇ ਆਪ ਨੂੰ ਸਮਾਜ ਵਿਚ

ਅਸੁਰੱਖਿਅਤ ਸਮਝਦਾ ਹੋਇਆ ਅਲਹਿਦਗੀ ਦੇ ਸਿਧਾਂਤ ਉੱਤੇ ਚੱਲਣਾ ਚਾਹੁੰਦਾ ਹੈ। ਇਸ ਸਿਧਾਂਤ ਦੀ ਕਾਵਿਕ ਉਸਾਰੀ ਹੀ "ਨਾਬਰਾਂ ਦੀ ਇਬਾਰਤ" ਦੀ ਮੂਲ ਪਛਾਣ ਹੈ। ਇਸ ਮੂਲ ਪਛਾਣ ਨੂੰ ਘੜਨ, ਸੰਵਾਰਨ ਤੇ ਆਮ ਲੋਕਾਂ ਤਕ ਪਹੁੰਚਾਉਣ ਦੀ ਜ਼ਿੰਮੇਵਾਰੀ ਮਦਨ ਵੀਰਾ ਨੇ ਵਿਸ਼ੇਸ਼ ਦ੍ਰਿਸ਼ਟੀਗਤ ਪਹੁੰਚ ਨੂੰ ਅਪਨਾ ਕੇ ਤੇ ਨਿਭਾਅ ਕੇ ਪੂਰੀ ਕੀਤੀ ਹੈ। ਇਹ ਦ੍ਰਿਸ਼ਟੀਗਤ ਪਹੁੰਚ 'ਮੈਂ ਤੇ ਮੇਰੀ ਕਵਿਤਾ' ਵਿਚ ਦਰਜ ਹੇਠ ਲਿਖੀਆਂ ਸਤਰਾਂ ਵਿਚੋਂ ਸੁਣਾਈ ਦਿੰਦੀ ਹੈ:

*ਮੈਂ ਤੇ ਮੇਰੀ ਕਵਿਤਾ/ਉਨ੍ਹਾਂ ਦੇ ਨਾਲ ਨੇ*
*ਜੋ ਤੁਹਾਡੀ ਸਵੈ ਸਿਰਜੀ/ਅਖੌਤੀ ਮੁੱਖ ਧਾਰਾ ਲਈ*
*ਗੰਦ ਕੂੜਾ ਜਾਂ ਗਾਲ੍ਹ ਨੇ*
*ਸਭਿਅਕ ਸਮਝੇ ਜਾਂਦੇ ਸਮਾਜ ਲਈ/ ਪੰਜਵੀਂ ਪਾਲ੍ਹ ਨੇ*

ਮਦਨ ਵੀਰਾ ਦੀ ਦ੍ਰਿਸ਼ਟੀਗਤ ਪਹੁੰਚ ਸਮਾਜ ਦੀ ਸਮਾਜਕ ਤੇ ਆਰਥਿਕ ਬਣਤਰ ਨੂੰ ਵਰਣਵਾਦ ਤੇ ਜਾਤੀਵਾਦ ਦੇ ਆਧਾਰ ਉੱਤੇ ਸੁਨਿਸ਼ਚਤ ਕਰਦੀ ਹੈ। ਇਸੇ ਲਈ ਚਾਰ ਵਰਣਾਂ (ਬ੍ਰਾਹਮਣ, ਵੈਸ਼, ਖੱਤਰੀ ਤੇ ਸ਼ੂਦਰ) ਵਿਚ ਵੰਡੇ ਭਾਰਤੀ ਸਮਾਜ ਵਿਚਲੇ ਪੰਜਵੇਂ ਵਰਣ (ਅਛੂਤ ਜਾਤੀਆਂ, ਚੂੜ੍ਹੇ, ਚੰਡਾਲ ਆਦਿ) ਦੀ ਅਣ-ਕਹੀ, ਅਣ-ਸੁਣੀ ਤੇ ਬੇ-ਹੁੰਗਾਰਾ ਬਾਤ ਨੂੰ ਆਪਣੇ ਤਪਦੇ ਬੋਲਾਂ ਨਾਲ ਮਦਨ ਵੀਰਾ ਨੇ "ਨਾਬਰਾਂ ਦੀ ਇਬਾਰਤ" ਵਿਚ ਇਕ ਮੂਰਤੀਕਾਰ ਵਾਂਗ ਖੁਣਿਆ ਹੈ। ਪੰਜਵੇਂ ਵਰਣ ਦੀ ਵੱਖਰੀ ਤੇ ਮੌਲਿਕ ਕਿਸਮ ਦੀ ਪਛਾਣ ਲੈ ਕੇ ਹਾਜ਼ਰ ਹੁੰਦੀ ਉਸਦੀ ਨਵੀਂ ਪੁਸਤਕ ਦਲਿਤ ਪੰਜਾਬੀ ਕਾਵਿ ਵਿਚ ਨਿਵੇਕਲੀ ਤੇ ਵੱਖਰੀ ਪੁਸਤਕ ਬਣ ਜਾਂਦੀ ਹੈ। 'ਨਾਬਰ-1', 'ਨਾਬਰ-2' ਤੇ 'ਸਾਲਮ ਸਬੂਤੇ ਦੀ ਕਥਾ' ਕਵਿਤਾਵਾਂ ਵਿਚੋਂ ਅਜਿਹੀ ਵੱਖਰਤਾ ਦੀ ਨਿਸ਼ਾਨਦੇਹੀ ਇਹਨਾਂ ਵਿਚਲੇ ਕਾਵਿ ਨਾਇਕ ਦੇ ਜੀਵਨ-ਬਿਰਤਾਂਤ ਵਿਚੋਂ ਸਹਿਜੇ ਹੀ ਕੀਤੀ ਜਾ ਸਕਦੀ ਹੈ। ਇਹ ਕਾਵਿ ਨਾਇਕ ਸਵਾਲਾਂ ਦੇ ਤੀਰਾਂ ਨਾਲ ਹਿੰਦੂਤਵ, ਸਿੱਖਵਾਦ ਤੇ ਕਲਾਵਾਦ ਦੇ ਪੈਰੋਕਾਰਾਂ ਦੀ ਧਰਮ ਨੀਤੀ, ਕਰਮ ਨੀਤੀ ਤੇ ਕਲਾ ਨੀਤੀ ਨੂੰ ਆਪਣੇ ਹੀ ਅੰਦਾਜ਼ ਵਿਚ ਬਿੰਨ੍ਹਦਾ ਹੈ। ਬਿੰਨ੍ਹਦਾ ਹੈ ਉਹਨਾਂ ਦੇ ਸੱਚ, ਫਲਸਫੇ, ਦੰਭੀ ਗਿਆਨ ਅਤੇ ਰਸ ਸਿਧਾਂਤ ਤੇ ਛੰਦ ਦੀ ਛੜੱਪੇ ਮਾਰਦੀ ਕਲਾ ਨੂੰ। ਇਸੇ ਲਈ ਉਹ ਨਾਬਰ ਹੈ ਉਸ ਸਮਾਜ ਤੇ ਕਲਾ ਤੋਂ, ਜੋ ਉਸਦੀ ਹੋਂਦ ਤੇ ਉਸਦੇ ਹੋਣ ਨੂੰ ਨਕਸ਼ਹੀਣ ਭੀੜ, ਧਰਤੀ ਉੱਤੇ ਨਰਕ, ਇਕ ਮਸ਼ਕਰੀ ਜਾਂ ਗਾਹਲ ਤੇ ਪਿਛਲੇ ਜਨਮ ਦਾ ਕੋਹੜ ਤਸੱਵਰ ਕਰਦੇ ਹਨ। ਮਦਨ ਵੀਰਾ ਦਾ ਸਿਰਜਿਆ ਨਾਇਕ ਪਾਤਰ ਆਪਣੇ ਮੱਥੇ ਦੀ ਲਿਖਤ ਤੇ ਹੱਥਾਂ ਦੀਆਂ ਲਕੀਰਾਂ ਨੂੰ ਪੰਜਵੀਂ ਪਾਲ੍ਹ ਦਾ ਮਨੁੱਖ ਬਣਕੇ ਨਹੀਂ, ਸਗੋਂ ਪਾਲ੍ਹ ਰਹਿਤ ਮਨੁੱਖ ਬਣਕੇ ਮੇਟਣਾ ਚਾਹੁੰਦਾ ਹੈ। ਇਸੇ ਲਈ ਉਹ ਸ਼ੁੱਧ ਸੰਸਕ੍ਰਿਤੀ ਦੇ ਵਾਹਕਾਂ ਯਾਨੀ ਮਨੂੰ ਦੇ ਉਪਾਸ਼ਕਾਂ ਤੇ ਗੁਰੂ ਸਾਹਿਬਾਨ ਦੇ ਵਾਰਿਸਾਂ ਸਾਹਵੇਂ ਇਕ ਬਾਗ਼ੀ ਵਾਂਗ ਆਪਣੀ ਹੋਂਦ ਨੂੰ ਜਤਾਉਣ ਦਾ ਕਾਵਿ ਸੰਦੇਸ਼ ਸਿਰਜਦਾ ਹੈ। ਉਹ ਆਪਣੇ ਭਾਈਚਾਰੇ ਨੂੰ ਹਾਕਾਂ ਮਾਰ ਕੇ ਇਕੱਠਾ ਕਰਨਾ ਲੋਚਦਾ ਹੈ। ਇਹਨਾਂ ਹਾਕਾਂ ਦੀਆਂ ਕੂਕਾਂ ਵਿਚ ਹੀ ਮਦਨ ਵੀਰਾ ਦੀ ਕਵਿਤਾ ਦੀ ਵਿਚਾਰਧਾਰਕ ਪਕਿਆਈ ਛੁਪੀ ਹੈ ਜਿਸਨੂੰ ਹੇਠਲੀਆਂ ਕਾਵਿ-ਸਤਰਾਂ ਵੀ ਰੂਪਮਾਨ ਕਰਦੀਆਂ ਹਨ:

*ਉਹ ਸ਼ਬਦ ਮੇਰੇ ਲਈ ਬੇਅਰਥ ਹਨ/ ਜਿਹਨਾਂ 'ਚ ਮੇਰੇ ਮੁੜ੍ਹਕੇ ਦੀ/ ਮਹਿਕ ਨਹੀਂ*
*ਉਹ ਬੋਲ ਮੇਰੇ ਲਈ ਸੱਖਣੇ ਨੇ/ਊਣੇ ਤੇ ਨਿਗੂਣੇ ਨੇ*
*ਜਿਹਨਾਂ 'ਚ ਮੇਰੇ ਲਹੂ ਦਾ ਤਾਪ ਨਹੀਂ/ਸੇਕ ਨਹੀਂ*
*ਮੈਂ ਸ਼ਬਦਾਂ 'ਚ ਸੁਹਜ ਨਹੀਂ ਜੜਦਾ/ਸੋਹਜ ਲਈ ਲੜਦਾ ਹਾਂ*
*ਸ਼ਬਦ ਮੇਰੇ ਲਈ/ ਸਿਰਫ਼ ਸ਼ਬਦ ਨਹੀਂ*
*ਜ਼ਿੰਦਗੀ ਦੇ ਰਣ 'ਚ ਜੂਝਦੇ/ਜਹਾਦੀ ਨੇ*
*ਸ਼ਬਦ ਮੇਰੇ ਲਈ ਤੇਗ਼ ਨੇ/ਢਾਲ ਨੇ/ਬਾਣ ਨੇ/ਤਲਵਾਰ ਨੇ/ਸਵਾਲ ਨੇ*
*ਕਵਿਤਾ ਮੇਰੇ ਲਈ/ਸਿਰਫ ਕਵਿਤਾ ਨਹੀਂ ਮੁਹਾਜ਼ ਹੈ*



ਸਵਰਨ ਜਾਤੀ ਵੱਲੋਂ ਨਿਮਨ ਜਾਤੀ ਨੂੰ ਦਿੱਤੀਆਂ ਗਾਹਲਾਂ ਦਾ ਜਵਾਬ ਦੇਣ ਲਈ ਮਦਨ ਵੀਰਾ ਕਵਿਤਾ ਲਿਖਦਾ ਹੈ। ਤੇ ਜਵਾਬ ਦਿੰਦਾ ਹੈ ਕਵਿਤਾ ਦੇ ਧਰਮ ਅਨੁਸਾਰ ਹੀ। ਉਸਦੀ ਕਾਵਿ ਸੰਵੇਦਨਾ ਦਾ ਮਰਕਜ਼ ਪੰਜਾਬੀ ਸਭਿਆਚਾਰਕ ਜਗਤ ਵਿਚ ਦਲਿਤ ਵਰਗ ਦੀ ਅਸਵੀਕ੍ਰਿਤੀ ਦਾ ਉਹ ਵਿਧਾਨ ਬਣਦਾ ਹੈ, ਜੋ ਉਸਨੂੰ ਗ਼ੁਲਾਮੀ ਦੀ ਵਰਣਮਾਲਾ ਪਹਿਨਾਉਂਦਾ ਹੈ। ਇਸੇ ਲਈ ਮਦਨ ਵੀਰਾ ਦੀ ਕਾਵਿ-ਦ੍ਰਿਸ਼ਟੀ ਸਵੀਕ੍ਰਿਤ ਤੇ ਅਸਵੀਕ੍ਰਿਤ ਜਜ਼ਬਿਆਂ ਤੇ ਕੀਮਤਾਂ ਦੇ ਘੋਲ-ਮਥੋਲੇ ਵਿਚੋਂ ਸਮਾਜਕ, ਸਭਿਆਚਾਰਕ ਤੇ ਰਾਜਨੀਤਕ ਮਾਨਦੰਡਾਂ ਨੂੰ ਨਿਸ਼ਚਤ ਕਰਦੀ ਹੈ। ਉਸਨੂੰ ਆਪਣਾ ਦੇਸ਼ ਆਪਣਾ ਨਹੀਂ, ਬਿਗਾਨਾ ਲਗਦਾ ਹੈ। 'ਤੇਰਾ ਭਾਰਤ-ਮੇਰਾ ਭਾਰਤ', 'ਸ਼ਬਦ ਤੋਂ ਅਰਥ ਤਕ', 'ਲੋਹੇ ਦੀ ਚਿੱਪਰ', 'ਅਖੌਤੀ ਮੁੱਖ ਧਾਰਾ 'ਚੋਂ ਛੇਕੇ ਜਾਣ ਵਾਲੇ' ਤੇ 'ਬੇਵਤਨਾ' ਕਵਿਤਾਵਾਂ ਵਿਚੋਂ ਪੈਦਾ ਹੋਈਆਂ ਵਸਤੂ-ਧੁਨੀਆਂ ਮਦਨ ਵੀਰਾ ਦੀ ਮੁਹਾਜ਼ੀ ਅਥਵਾ ਜਹਾਦੀ ਦ੍ਰਿਸ਼ਟੀ ਦੀਆਂ ਸੂਚਕ ਹਨ। ਇਸ ਲਈ ਸਮੁੱਚੀ ਪੁਸਤਕ ਵਿਚ ਤੇਰਾ ਤੇ ਮੇਰਾ (ਸ਼ੋਸ਼ਕ ਤੇ ਸ਼ੋਸ਼ਤ) ਅਤੇ ਤੂੰ ਤੇ ਮੈਂ (ਸ਼ੋਸ਼ਕ ਤੇ ਸ਼ੋਸ਼ਿਤ) ਦੀਆਂ ਸੰਬੋਧਨੀ ਸੁਰਾਂ ਕਾਵਿ-ਵਿਧੀ ਤੇ ਕਾਵਿ-ਵਸਤੂ ਬਣ ਕੇ ਰੁਮਕਦੀਆਂ ਹਨ। ਮਿਸਾਲ ਦੇ ਤੌਰ 'ਤੇ ਹੇਠ ਲਿਖੇ ਕਾਵਿ-ਬੰਦ ਵਿਚਾਰੇ ਜਾ ਸਕਦੇ ਹਨ:

*ਮੇਰਾ ਭਾਰਤ ਅਜੇ ਵੀ/ ਸ਼ਾਹ ਕਾਲੀ ਖੌਫ਼ਜ਼ਦਾ ਰਾਤ ਹੈ*
*ਉੱਚੀ ਕੁੱਲ ਸਾਹਵੇਂ-ਇਹ ਨਿਮਨ ਜਾਤ ਹੈ*
*ਪੈਰ ਪੈਰ 'ਤੇ ਬੇਵਸੀ/ਹਰ ਮੋੜ ਤੇ ਲਾਚਾਰਗੀ*
*ਉਮਰੋਂ ਲੰਬੀ ਬੇਹੁੰਗਾਰਾ ਬਾਤ ਹੈ...*

*ਮੈਂ ਤਾਂ ਪੁਸ਼ਤ-ਦਰ-ਪੁਸ਼ਤ/ ਖੋਹ ਹੋਇਆ-ਖਿੱਚ ਹੋਇਆ ਹਾਂ*
*ਆਪਣੇ ਤੇ ਬੇਗਾਨੇ/ ਦੋਹਾਂ ਹੱਥੋਂ ਲੁੱਟ ਹੋਇਆ ਹਾਂ*
*ਕਿਸ਼ਤ ਦਰ ਕਿਸ਼ਤ/ ਵਰਤ ਹੋਇਆ ਹਾਂ...*
*ਉਹ ਭਾਰਤ ਮੇਰਾ ਨਹੀਂ-ਤੇਰਾ ਸੀ/ ਸਿਰਫ ਤੇਰਾ*
*ਜਿਹੜਾ ਸੰਤਾਲੀ 'ਚ ਆਜ਼ਾਦ ਹੋਇਆ ਸੀ*

*ਇਹ ਦੇਸ਼/ ਇਸ ਲਈ ਮੇਰਾ ਹੈ*
*ਕਿ ਇਥੇ ਮਨੂੰ ਦੀ ਪ੍ਰਯੋਗਸ਼ਾਲਾ 'ਚ*
*ਪੁਣ ਪਰਖ ਹੋਈ ਹੈ/ ਮੇਰੀ ਜਾਤ-ਮੇਰੀ ਨਸਲ*
*ਪਰਤ ਦਰ ਪਰਤ ਹੋਈ ਹੈ/ ਮੇਰੀ ਸ਼ਨਾਖਤ/ਮੇਰੀ ਪਛਾਣ*

ਮਦਨ ਵੀਰਾ ਨੇ ਆਪਣੀ ਕਵਿਤਾ ਵਿਚ ਨਾ ਕੇਵਲ ਜਾਤ ਆਧਾਰਤ ਦਲਿਤ ਵਰਗ ਦੀ ਸ਼ਨਾਖਤ ਹੀ ਕਰਵਾਈ ਹੈ, ਸਗੋਂ ਦਲਿਤ ਵਰਗ ਦਾ ਸਿਧਾਂਤਕ ਤੇ ਵਿਚਾਰਧਾਰਕ ਮਕਸਦ ਵੀ ਦ੍ਰਿੜਾਇਆ ਹੈ। ਇਸ ਲਈ ਉਸਨੂੰ ਦਲਿਤ ਸਵਰ ਦਾ ਸ਼ਾਇਰ ਅਤੇ ਦਲਿਤ ਕਾਵਿ ਦਾ ਸਿਧਾਂਤਕ ਤੇ ਵਿਚਾਰਕ ਪ੍ਰਵਕਤਾ ਵੀ ਮੰਨਿਆ ਜਾ ਸਕਦਾ ਹੈ। ਅਜਿਹੀ ਸਾਂਝੀ ਸੁਰ ਦੀ ਪੇਸ਼ਕਾਰੀ ਵਿਰਲੇ ਦਲਿਤ ਪੰਜਾਬੀ ਲੇਖਕਾਂ ਦੇ ਹੀ ਹਿੱਸੇ ਆਈ ਹੈ, ਜੋ ਆਪਣੀਆਂ ਰਚਨਾਵਾਂ ਵਿਚ ਦਲਿਤ ਸਾਹਿਤ ਦੇ ਵਿਚਾਰਧਾਰਕ ਪ੍ਰਸੰਗਾਂ ਨੂੰ ਵੀ ਕਲਾਤਮਕਤਾ ਵਿਚ ਪਰੋ ਕੇ ਸਪਸ਼ਟ ਕਰਦੇ ਹੋਣ। ਮਿਸਾਲ ਦੇ ਤੌਰ 'ਤੇ 'ਕਚਹਿਰੀ' ਕਵਿਤਾ ਦੀਆਂ ਸਤਰਾਂ ਪੇਸ਼ ਹਨ:

*ਤੁਹਾਨੂੰ ਲਗਦਾ ਹੈ ਕਿ ਸ਼ਬਦ ਚਪੇੜ ਵਾਂਗ ਵੱਜਦੇ ਨੇ*
*ਬੋਲ ਗਾਲ੍ਹ ਵਾਂਗ ਮਘਦੇ ਨੇ/ ਰੋਹ ਵਾਂਗ ਦਗਦੇ ਨੇ*
*ਤੇ ਕਲਾਧਾਰੀ ਇਹ ਕਹਿੰਦੇ ਨੇ*
*ਕਿ ਇਹ ਸਾਹਿਤ ਦਾ ਕਰਮ ਨਹੀਂ/ ਕਵਿਤਾ ਦਾ ਧਰਮ ਨਹੀਂ...*
*ਤੁਹਾਡਾ ਕਹਿਣਾ ਮੁਨਾਸਿਬ ਹੈ/ ਤੁਹਾਡਾ ਰੋਸ ਸੱਚਾ ਹੈ*
*ਕਵਿਤਾ ਦੇ ਕਦਰਦਾਨੋ/ ਸ਼ੁੱਧ ਕਵਿਤਾ ਦੇ ਵਿਦਵਾਨੋ*
*ਤੁਸੀਂ ਨਹੀਂ ਪੜ੍ਹ ਸਕਦੇ/ ਹਵਕ ਮਾਰਦੇ ਸ਼ਬਦ ਨੂੰ*

ਨਹੀਂ ਸੁਣ ਸਕਦੇ/ ਬਰਛੇ ਵਾਂਗ ਖੁੱਭਦੇ ਬੋਲਾਂ ਨੂੰ
ਤੁਹਾਡੇ ਨੱਕ ਨਾਜ਼ੁਕ ਨੇ/ ਤੁਹਾਡੇ ਕੰਨ ਕੋਮਲ ਨੇ
ਤੇ ਨਜ਼ਰ- ਕੋਹਜ ਦੀ ਥਾਂ/ ਸੁਹਜ ਦਾ ਹੀ ਸਾਥ ਚਾਹੁੰਦੀ ਹੈ
ਸ਼ਬਦਾਂ ਦੇ ਸ਼ੀਸ਼ਿਆਂ 'ਚੋਂ/ ਕੁਆਰੀਆਂ ਦੇ ਅੰਗ ਦੇਖਣ ਵਾਲਿਓ
ਇਹ ਹੀਰਾ ਮੰਡੀ ਦਾ ਮੁਜਰਾ ਨਹੀਂ/ ਜਾਗਦੇ ਸਿਰਾਂ ਦੀ ਕਚਹਿਰੀ ਹੈ
ਜਿੱਥੇ ਯੁੱਗਾਂ ਤੋਂ ਸਵੈ ਸਿਰਜੇ ਰੱਬੀ ਵਿਧਾਨ ਦਾ
ਮਨੂੰ ਦੇ ਸ਼ੈਤਾਨ ਦਾ ਤੂੰਬਾ ਤੂੰਬਾ ਉੱਡਣਾ ਹੈ

'ਮੁਨਕਰ ਬੋਲਾਂ ਦੀ ਮੁਹਾਰਨੀ' ਕਵਿਤਾ ਵਿਚ ਮਨੂੰ ਦੇ ਸ਼ੈਤਾਨ ਦਾ ਤੂੰਬਾ ਤੂੰਬਾ ਉੱਡਦਾ ਵੇਖਿਆ ਜਾ ਸਕਦਾ ਹੈ। ਇਸ ਕਵਿਤਾ ਵਿਚਲੇ ਅੱਗ, ਸੇਕ, ਭੜਾਸ ਤੇ ਰੋਸ ਸ਼ਬਦ ਉਸ ਵਿਵਸਥਾ ਅਥਵਾ ਸੰਸਕ੍ਰਿਤੀ ਖ਼ਿਲਾਫ਼ ਜਹਾਦ ਛੇੜੂ ਅਰਥਾਂ ਦਾ ਉਤਪਾਦਨ ਕਰਦੇ ਹਨ ਜਿਹੜੀ ਕਿਰਤ ਦਾ ਅਪਮਾਨ ਕਰਦੀ ਹੈ, ਸਾਵੀਂ ਤੇ ਸਾਂਝੀ ਜ਼ਿੰਦਗੀ ਨੂੰ ਪਹਿਲਾਂ ਵੰਡਦੀ ਤੇ ਫਿਰ ਇਕੱਲੀ ਇਕੱਲੀ ਨੂੰ ਲਿਤਾੜਦੀ ਹੈ, ਆਮ ਲੋਕਾਂ ਦੀਆਂ ਜ਼ਿੰਦਗੀਆਂ ਉੱਤੇ ਉਦਾਸੀ, ਬੇਬਸੀ, ਭਟਕਣ ਤੇ ਬੇਚਾਰਗੀ ਦੀ ਧੂੜ ਖਿਲਾਰਦੀ ਹੈ, ਸਾਂਝੇ ਬੋਲਾਂ ਦੀ ਰਾਖੀ ਲਈ ਆਪਣੇ ਬੱਕਰਿਆਂ ਨੂੰ ਬਿਠਾਉਂਦੀ ਹੈ, ਜਨ ਸਾਧਾਰਨ ਦੇ ਮੋਢਿਆਂ ਉੱਤੇ ਸੰਸਕਾਰਾਂ ਦਾ ਬੋਝ ਧਰਦੀ ਹੈ, ਹੱਡਾਂ ਦੇ ਖੁਰਨ ਨੂੰ ਜੀਣ ਕਹਿੰਦੀ ਹੈ, ਲਹੂ-ਪੀਣੇ ਕਲਰਕਾਂ ਨੂੰ ਜਨਮ ਦਿੰਦੀ ਹੈ, ਬੇਕਾਰੀ ਦੇ ਡਰ, ਸਹਿਮ ਤੇ ਘਬਰਾਹਟ ਨੂੰ ਜੀਵਿਤ ਰੱਖਦੀ ਹੈ, ਮਰੀ ਆਤਮਾ ਦੀ ਨੁਮਾਇਸ਼ ਕਰਦੀ ਹੈ, ਜੀਵਨ ਨੂੰ ਮੋਈ ਰੂਹ ਦਾ ਮਰਸੀਆ ਬਣਾਉਂਦੀ ਹੈ, ਅਗਲੇ ਜਨਮ ਦੇ ਸਵਰਗੀ ਲਾਰੇ ਲਾਉਂਦੀ ਹੈ, ਗਰੀਬ ਕੁੜੀਆਂ ਦੀਆਂ ਪਾਟੀਆਂ ਬਿਆਈਆਂ ਤੇ ਸੱਖਣੀਆਂ ਕਲਾਈਆਂ ਨੂੰ ਉਹਨਾਂ ਦੀ ਜ਼ਿੰਦਗੀ ਵਿਚੋਂ ਮਨਫ਼ੀ ਨਹੀਂ ਹੋਣ ਦਿੰਦੀ, ਜੋ ਭੁੱਖ, ਨੰਗ, ਰੋਜ਼ੀ ਤੇ ਛੱਤ ਦਾ ਫਿਕਰ ਕਰਦੇ ਇਨਸਾਨ ਦੀ ਲੇਰ ਨੂੰ ਸਮਝਣੋਂ ਅਸਮਰੱਥ ਹੁੰਦੀ ਹੈ, ਇਤਿਆਦਿ ਅਨੇਕਾਂ ਵਸਤੂਗਤ ਪਾਸਾਰ ਮਦਨ ਵੀਰਾ ਦੀ ਕਵਿਤਾ ਦਾ ਕੇਂਦਰ ਬਣਦੇ ਹਨ।

ਇੰਝ ਮਦਨ ਵੀਰਾ ਦੀ ਕਵਿਤਾ ਵਿਸ਼ੇਸ਼ ਪ੍ਰਸੰਗ (ਦਲਿਤ) ਤੋਂ ਅਗਾਂਹ ਆਮ ਪਰ ਵਡੇਰੇ ਸਮਾਜਕ ਪ੍ਰਸੰਗਾਂ ਨੂੰ ਆਪਣੇ ਕਲਾਵੇ ਵਿਚ ਸਮੋਂਦੀ ਹੈ। ਕਿਉਂਜੁ, ਉਸਦੀ ਦ੍ਰਿਸ਼ਟੀ ਸਮਾਜਕ ਤੇ ਆਰਥਿਕ ਵਰਤਾਰੇ ਵਿਚ ਸਥਾਪਤ ਰਾਜ-ਪ੍ਰਬੰਧ ਤੇ ਅੰਤਰਰਾਸ਼ਟਰੀ ਸਾਮਰਾਜਵਾਦ ਦੀਆਂ ਭੈੜੀਆਂ ਚਾਲਾਂ ਉੱਤੇ ਟਿਕੀ ਰਹਿੰਦੀ ਹੈ। ਉਸਦੀ ਦ੍ਰਿਸ਼ਟੀ ਦੀ ਖਾਸੀਅਤ ਹੀ ਇਹ ਹੈ ਕਿ ਇਹ ਸਥਾਪਤੀ ਵਿਰੁੱਧ ਵਿਦਰੋਹ ਦਾ ਪਰਚਮ ਲਹਿਰਾਉਂਦੀ ਹੈ ਤੇ ਮਦਨ ਵੀਰਾ ਨੂੰ ਸਥਾਪਤੀ ਵਿਰੁੱਧ ਵਿਦਰੋਹ ਫੈਲਾਉਣ ਵਾਲਾ ਕਾਵਿ ਸਿਰਜਕ ਸਿੱਧ ਕਰ ਦਿੰਦੀ ਹੈ। ਮਿਸਾਲ ਲਈ 'ਬੇਦਾਵਾ', 'ਲੇਲੇ ਦਾ ਹਲਫ਼ਨਾਮਾ', 'ਇਹ ਜ਼ਿੰਦਗੀ ਨਹੀਂ", 'ਸਾੜ੍ਹਸਤੀ', 'ਭਾਰਤ ਉਦੈ ਦੇ ਪ੍ਰਸੰਗ 'ਚ', 'ਬੁੱਤ', 'ਸਹਿਮੇ ਹੋਏ ਪਿੰਡ ਦੇ ਰੂਬਰੂ' ਅਤੇ 'ਚਾਂਦੀ ਦਾ ਪਾਣੀ' ਕਵਿਤਾਵਾਂ ਦੀ ਵਸਤੂ ਧੁਨੀ ਨੂੰ ਪਛਾਣਿਆ ਜਾ ਸਕਦਾ ਹੈ। ਤਿੰਨ ਮਿਸਾਲਾਂ ਲੈਂਦੇ ਹਾਂ:

ਤੇ ਮੈਂ ਹੁਣ ਕਾਹਲਾ ਹਾਂ/ ਗੁਰੀਲੇ ਦੇ ਦਸਤੀ ਬੰਬ ਵਾਂਗ
ਤੁਹਾਡੀ ਮੀਟਿੰਗ ਹਾਲ 'ਚ ਫਟਣ ਲਈ/ ਜਿੱਥੇ ਕਰੋੜਾਂ ਜ਼ਿੰਦਗੀਆਂ ਨੂੰ
ਮੌਤ ਦੇ ਮੂੰਹ ਧੱਕਣ ਦੀ/ ਖਿਚੜੀ ਪੱਕਦੀ ਹੈ
ਜਿਸਨੂੰ ਕਾਬਜ਼ ਧਿਰ ਤੇ ਅਪੋਜ਼ੀਸ਼ਨ/ ਰਲ-ਮਿਲ ਕੇ ਛਕਦੀ ਹੈ

ਮੈਂ ਨਹੀਂ ਕਰ ਸਕਣੀ/ ਆਪਣੀ ਵੋਟ ਦੀ ਵਰਤੋਂ
ਅੰਨ੍ਹਿਆਂ ਤੇ ਗੁੰਗਿਆਂ ਦੀਆਂ/ ਕੋਹਾਂ ਲੰਬੀਆਂ ਕਤਾਰਾਂ 'ਚ ਖੜ੍ਹ ਕੇ
ਲੋਕਾਂ ਦੇ ਦੁਸ਼ਮਣਾਂ ਨੂੰ ਜਿਤਾਉਣ/ ਜਾਂ ਵਿਰੋਧੀ ਧਿਰ ਦੇ ਮਗਰਮੱਛ ਨੂੰ ਹਰਾਉਣ ਲਈ
ਅੱਧੀ ਸਦੀ ਤੋਂ ਲੋਕਤੰਤਰ ਦਾ ਨਾਟਕ ਦੇਖਦਾ/ ਮੈਂ ਜਾਣ ਗਿਆ ਹਾਂ
ਕਿ ਧੜਾ ਕੋਈ ਵੀ ਜਿੱਤੇ/ ਤਾਜ ਕਿਸੇ ਵੀ ਸਿਰ ਸਜੇ
ਹਾਰ ਇਥੇ ਆਮ ਲੋਕਾਂ ਦੀ ਹੋਣੀ ਹੈ।



ਇਹਦੀ ਬੁੱਕਲ 'ਚ ਦਿੱਲੀ ਵੀ ਹੈ/ ਤੇ ਵਾਸ਼ਿੰਗਟਨ ਵੀ
ਧਰਤੀ ਦਾ ਹਰ ਕੋਨਾ/ ਇਹਦੇ ਤੀਰਾਂ ਦੀ ਨੋਕ ਹੇਠ ਹੈ
ਇਹ ਕੌਤਕੀ/ ਤਲੀ 'ਤੇ ਸਰ੍ਹੋਂ ਜਮਾਉਣ ਦਾ ਕੌਤਕ
ਜਦ ਚਾਹੇ ਕਰ ਸਕਦਾ ਹੈ/ ਕਰਵਾ ਸਕਦਾ ਹੈ
ਇਸਨੂੰ ਹਮੇਸ਼ਾ ਚੰਗੇ ਲਗਦੇ ਨੇ/ ਦੁੱਖਾਂ ਤੇ ਭੁੱਖਾਂ 'ਚ ਘਿਰੇ ਲੋਕ
ਹੱਥ ਅੱਡੀ, ਸਿਰ ਝੁਕਾਈ ਦਰ 'ਤੇ ਖੜ੍ਹੀ ਖ਼ਲਕਤ
ਇਹ ਦੋਹੀਂ ਹੱਥੀਂ ਖੋਹ ਕੇ/ ਸੂਈ ਦੇ ਨੱਕੇ ਰਾਹੀਂ ਵੰਡਦਾ/ ਸਖੀ ਹੋਣ ਦਾ ਦੰਭ ਕਰਦਾ ਹੈ
ਇਹ ਆਫ਼ਤਾਂ ਦਾ ਚਾਲਕ/ ਕਿਆਮਤਾਂ ਦਾ ਜੋੜੀਦਾਰ
ਰਾਕਟੀ ਰਫ਼ਤਾਰ ਨਾਲ ਵਧ ਰਿਹਾ ਹੈ
ਪਰ ਲੋਕ ਜੇ ਕੁੰਭਕਰਨੀ ਨੀਂਦ 'ਚੋਂ ਨਾ ਜਾਗੇ
ਤਾਂ ਸੋਨੇ ਦੀ ਲੰਕਾ ਵਰਗੀ ਧਰਤੀ ਬਚ ਨਹੀਂ ਸਕਦੀ

ਮਦਨ ਵੀਰਾ ਦੀ ਕਵਿਤਾ ਵਿਚ ਵਿਕਸਤ ਹੋਈ ਕਥਾ ਇਕ ਖਾਸ ਕਿਸਮ ਦੀ ਵਿਚਾਰਧਾਰਾ 'ਚੋਂ ਜਨਮ ਲੈਂਦੀ ਹੈ। ਇਹ ਵਿਚਾਰਧਾਰਾ ਮਾਨਵਵਾਦੀ ਕਿਸਮ ਦੀ ਵਿਚਾਰਧਾਰਾ ਹੈ, ਜੋ ਕਦੇ ਵਿਅਕਤੀ ਕੇਂਦਰਤ ਮਾਨਵਵਾਦ (ਕਾਵਿ-ਮੈਂ ਦਾ ਪ੍ਰਸੰਗ) ਅਤੇ ਕਦੇ ਵਰਗ ਕੇਂਦਰਤ ਮਾਨਵਵਾਦ (ਜਨ ਸਾਧਾਰਨ ਦਾ ਪ੍ਰਸੰਗ) ਦੇ ਰੂਪ ਵਿਚ ਵਟਦੀ ਨਜ਼ਰ ਆਉਂਦੀ ਹੈ। ਐਪਰ ਇਸਦਾ ਮੂਲ ਨਿਸ਼ਾਨਾ ਇਕ ਅਜਿਹੇ ਨਾਇਕ ਦੀ ਸਿਰਜਣਾ ਕਰਨਾ ਹੈ ਜੋ ਯਥਾਰਥ-ਮੁਕਤ ਹੁੰਦਾ ਹੋਇਆ ਕ੍ਰਾਂਤੀ ਦੇ ਵਿਭਿੰਨ ਰੂਪਾਂ (ਸਮਾਜਕ, ਆਰਥਿਕ, ਰਾਜਨੀਤਕ ਆਦਿ) ਦੀ ਲੋੜ ਨੂੰ ਮਹਿਸੂਸ ਕਰੇ ਤੇ ਉਸ ਪ੍ਰਤੀ ਆਪਣੀ ਜ਼ਿੰਮੇਵਾਰੀ ਨੂੰ ਨਿਭਾਏ ਵੀ। ਕਿਉਂਜੁ, ਵਰਕਤ ਦੀ ਰਮਜ਼ ਨੂੰ ਸਮਝ-ਜਾਣ ਕੇ ਸਮਝਾਉਣ ਦਾ ਜਤਨ ਕਰਦਾ ਕਵੀ ਉਹਨਾਂ 'ਗੁਰਾਂ' ਦੀ ਵੀ ਥਾਹ ਪਵਾਉਂਦਾ ਹੈ ਜਿਹਨਾਂ ਰਾਹੀਂ ਉਡਾਰਾਂ ਤੋਂ ਅੱਕੇ ਤੇ ਭਾਰ ਢੋਂਦੇ ਥੱਕੇ ਲੋਕ ਵਿਗੜੇ ਹੋਏ ਲੋਕਤੰਤਰ ਨੂੰ ਨੂੜ ਸਕਣ ਅਤੇ ਸਾਮਰਾਜਵਾਦ ਦੇ ਸਵਰਗੀ ਲਾਰਿਆਂ ਨੂੰ ਨੱਥ ਸਕਣ।

ਕਿ ਜੀਣਾ ਸਰ ਚੁੱਕਣਾ ਹੈ/ ਕਿ ਜੀਣਾ ਅੱਖ ਪੁੱਟਣੀ ਹੈ
ਬਈ ਜੀਣਾ ਹਿੱਕ ਡਾਹੁਣੀ ਹੈ/ ਪਹਾੜਾਂ ਨਾਲ ਖਹਿਣਾ ਹੈ

ਤੇ ਮੈਨੂੰ ਨਹੀਂ ਪੁੱਗਦਾ/ ਕਿ ਮੈਂ ਬਿਨਾਂ ਲੜਿਆਂ ਹਾਰ ਕਬੂਲ ਕਰਾਂ

ਕਿ ਕਿਉਂ ਮੇਰੀ ਹਿੱਕ 'ਚ ਜੰਮਿਆ/ ਅੱਧੀ ਸਦੀ ਦਾ ਲਾਵਾ
ਬਰੂਦ 'ਚ ਵਟ ਗਿਆ
ਮੇਰੇ ਚੂਲ੍ਹੀ ਕੁ ਲਹੂ 'ਚ/ ਕਿੰਝ ਦਗ ਪਈ ਹੈ ਜਵਾਲਾ
ਕਿਉਂ ਮੇਰੇ ਲੂੰ-ਲੂੰ 'ਚ/ ਮੱਚ ਰਹੀਆਂ ਨੇ ਮਸ਼ਾਲਾਂ

ਵਾਅਦਾ ਤੇਰਾ/ ਕਿ ਵਿਕਣਾ ਹੈ ਲਾਹਨਤ ਜਿਹਾ
ਅਹਿਦ ਮੇਰਾ/ ਕਿ ਵਿਕਣਾ ਨਿਰੀ ਖੁਦਕੁਸ਼ੀ

ਅਗਲੇ ਜਨਮ ਦੇ ਸਵਰਗ ਦਾ ਲਾਰਾ/ ਇਸ ਜਨਮ ਦੇ ਨਰਕ ਤੋਂ
ਬਹੁਤ ਮਹਿੰਗਾ ਹੈ
ਓ ਮਦਾਰੀ/ ਕਰ ਖੇਲ ਖਤਮ/ ਚੱਕ ਪਟਾਰੀ
ਹੋਰ ਨਾ ਦੱਸ/ ਅਗਮ-ਅਗੋਚਰ 'ਚ/ ਲੀਨ ਹੋਣ ਦੇ ਭੇਦ

ਉਹ/ ਜੋ ਰਿਸ਼ਤਿਆਂ ਵੱਲ/ ਪਿੱਠ ਕਰਕੇ ਖੜ੍ਹਾ ਹੈ
ਉਸਨੂੰ ਕਹੋ/ ਕਿ ਮੋਹ ਦੀ ਨਦੀ/ ਸਾਰੀ ਪਲੀਤ ਨਹੀਂ ਹੋਈ

ਇਹਨੂੰ ਕਹੋ ਜ਼ਮਾਨਾ ਬਦਲ ਗਿਆ/ ਮੰਡੀ ਨਹੀਂ ਲੱਗਦੀ ਬੰਦਿਆਂ ਦੀ
ਇਹ ਨਵੇਂ ਜ਼ਮਾਨੇ ਆਏ ਨੇ/ ਹੁਣ ਵੰਡ ਨਹੀਂ ਹੁੰਦੀ ਧੰਦਿਆਂ ਦੀ
ਕਾਲੇ ਗੋਰੇ ਦਾ ਰੱਫੜ ਨਹੀਂ/ ਕੋਈ ਦਾਬੂ ਨਹੀਂ ਕੋਈ ਧੱਕੜ ਨਹੀਂ
ਭਾਈ ਲੋਕਰਾਜ ਦਾ ਪਹਿਰਾ ਹੈ/ ਪਰ ਤੂੰ ਕਿਉਂ ਗੂੰਗਾ ਬਹਿਰਾ ਹੈਂ

ਆ ਉਸ ਤੀਜੇ ਨੂੰ ਜਾਣੀਏ/ ਉਸਨੂੰ ਪਛਾਣੀਏ/ ਤੇ ਆਪਣੀਆਂ ਤੋਪਾਂ ਦੇ ਮੂੰਹ

*ਸਰਹੱਦਾਂ ਦੀ ਥਾਂ/ ਸੌੜੀਆਂ ਹੱਦਾਂ ਦੀ ਥਾਂ/ ਉਸ ਰੰਗੇ ਗਿੱਦੜ ਵੱਲ ਮੋੜੀਏ*
*ਟੁੱਟੀਆਂ ਗੰਢ ਕੇ ਜੋੜੀਏ/ ਭੱਜੀਆਂ ਬਾਹਾਂ ਗਲ੍ਹ ਵੱਲ ਮੋੜੀਏ*
*ਤੇ ਸਿੱਧ ਕਰੀਏ/ ਕਿ ਨੌਹਾਂ ਨਾਲੋਂ ਮਾਸ ਨਹੀਂ ਟੁੱਟਣਾ*
*ਕੰਡਿਆਲੀ ਤਾਰ ਟੁੱਟੇਗੀ/ ਉਹ ਕਟਾਰ ਟੁੱਟੇਗੀ*
*ਜੋ ਦੋਸਤੀ ਦੀ ਪਿੱਠ 'ਤੇ ਵਾਰ ਕਰਦੀ ਹੈ/ ਤੇ ਨਾਲੇ ਦੋਸਤੀ ਦਾ ਦਮ ਭਰਦੀ ਹੈ*

*ਤੂੰ ਟੈਂ ਟੈਂ ਰਟਦਾ/ ਗੰਗਾ ਰਾਮ ਨਹੀਂ*
*ਹਰ ਹਰ ਕਰਦਾ/ ਥਰਦਾ ਵੀ ਨਹੀਂ*
*ਧੁੱਖ ਰਿਹਾ ਆਵਾ ਏਂ/ ਭਰਿਆ ਪੀਤਾ ਲਾਵਾ ਏਂ*
*ਪਰ ਇਸ ਤੋਂ ਪਹਿਲਾਂ/ ਕਿ ਤੈਨੂੰ ਘਰ ਦੀ ਚਾਰ ਦੀਵਾਰੀ ਨਿਗਲੇ*
*ਜਾਂ ਅਰਜ਼ਾਂ ਤੇ ਫਰਜ਼ਾਂ ਦਾ/ ਲੱਗ ਜਾਵੇ ਲੇਹਾ*
*ਹੋਂਦ ਤੇਰੀ ਕੱਲਰ ਲੱਗ ਕੇ ਕਿਰ ਜਾਏ/ ਕਣ ਕਣ ਹੋ ਕੇ ਭੁਰ ਜਾਏ*
*ਚਲ ਬੋਲ ਬਣ/ ਬੜ੍ਹਕ ਬਣ/ ਰੋੜ ਬਣ/ ਰੜਕ ਬਣ*
*ਬੋਲ੍ਹੇ ਕੰਨਾਂ 'ਚ ਸੰਖ ਬਣ ਗੂੰਜ/ ਟੀਰੀਆਂ ਅੱਖਾਂ 'ਚ ਰੋੜ ਬਣ ਰੜਕ*

ਮਦਨ ਵੀਰਾ ਦੀ ਕਵਿਤਾ ਵਿਚੋਂ ਲੱਭੇ ਉਪਰੋਕਤ 'ਗੁਰ' ਜਨ ਸਾਧਾਰਨ ਦੀ ਵਰਤੋਂ ਵਾਲੇ ਹਨ ਕਿਉਂਕਿ ਰਾਜਧਾਨੀ ਵਿਚ ਯੋਜਨਾਵਾਂ ਘੜਨ ਵਾਲਾ ਰੱਬ (ਸਰਕਾਰ) ਅਜਿਹੇ ਗੁਰਾਂ ਦੀ ਵਰਤੋਂ ਰਾਹੀਂ ਕਾਬੂ ਕੀਤਾ ਜਾ ਸਕਦਾ ਹੈ। 'ਸਹਿਮੇ ਹੋਏ ਪਿੰਡ ਦੇ ਰੂਬਰੂ' ਕਵਿਤਾ ਦੇਸ਼ ਦੀ ਤਰੱਕੀ ਨੂੰ ਕਾਨੂੰਨ ਦੇ ਘਾੜਿਆਂ ਵੱਲੋਂ ਘੜੇ ਜਾਂਦੇ ਕਾਨੂੰਨਾਂ ਦੇ ਅੰਤਰਗਤ ਹੀ ਤੀਲਾ-ਤੀਲਾ ਤਬਾਹ ਹੁੰਦੇ ਪਿੰਡ ਦੇ ਹਿੱਕ ਦੇ ਆਲ੍ਹਣਿਆਂ (ਘਰਾਂ) ਦੇ ਪ੍ਰਸੰਗ ਵਿਚ ਚਿਤਰਦੀ ਹੈ। ਇਸ ਕਵਿਤਾ ਵਿਚ ਕਵੀ ਦੀ ਪਾਰਦਰਸ਼ੀ ਦ੍ਰਿਸ਼ਟੀ ਪੂੰਜੀਵਾਦੀ ਪ੍ਰਬੰਧ ਦੀ ਉਸ ਬੀਨ ਉੱਤੇ ਟਿਕੀ ਹੋਈ ਹੈ ਜਿਸ ਵਿਚੋਂ ਨਿਕਲਣ ਵਾਲੀ ਹਰ ਧੁਨ ਦੀ ਹਾਂ ਵਿਚ ਹਾਂ ਮਿਲਾਉਂਦੀਆਂ ਰਾਜਨੀਤੀਵਾਨਾਂ ਤੇ ਮੀਡੀਆ ਦੀਆਂ ਧੁਨਾਂ ਵੀ ਸ਼ਾਮਲ ਹਨ। ਦੇਸ਼ ਦਾ ਵੱਡਾ ਛੋਟਾ ਪੂੰਜੀਪਤੀ ਵਰਗ ਮੇਗਾ ਪ੍ਰੋਜੈਕਟ ਲੈ ਕੇ ਅਤੇ ਪਿੰਡ ਦੀ ਜ਼ਮੀਨ ਨੂੰ ਜ਼ਰਬਾਂ-ਤਕਸੀਮਾਂ ਰਾਹੀਂ ਮਿਣ ਕੇ ਆਪਣੀ ਆਪਣੀ ਵਿਕਾਸ ਦਰ ਨਿਸ਼ਚਤ ਕਰਦਾ ਹੈ। ਜਿੱਥੇ ਰਾਜਨੀਤੀਵਾਨ ਆਪਣੇ ਭਾਸ਼ਣਾਂ ਦੀ ਧੂੜ ਨੂੰ ਵਸਦੇ ਹੋਏ ਪਿੰਡ ਉੱਤੇ ਖਿਲਾਰ ਕੇ ਪੂੰਜੀਪਤੀ ਵਰਗ ਦੇ ਅਜਿਹੇ ਸ਼ੋਸ਼ਣੀ ਕਾਰਜਾਂ ਵਿਚ ਭਾਗੀਦਾਰ ਬਣਦੇ ਹਨ ਉੱਥੇ ਮੀਡੀਆ ਉਹਨਾਂ ਦੇ ਲੋਕ ਹੇਤੂ ਖੁਸ਼ਹਾਲੀ ਦੇ ਝੂਠੇ ਐਲਾਨਾਂ ਨੂੰ ਆਮ ਲੋਕਾਂ ਤਕ ਪਹੁੰਚਾਣ ਦਾ ਕਾਰਜ ਨਿਭਾਅ ਕੇ ਆਪਣੇ ਹਿੱਸੇ ਆਈ ਸ਼ੋਸ਼ਣੀ ਭੂਮਿਕਾ ਨੂੰ ਨਿਭਾਉਣ ਤੋਂ ਵੀ ਪਿੱਛੇ ਨਹੀਂ ਰਹਿੰਦਾ। ਕਵੀ ਨੂੰ ਦੁੱਖ ਇਸ ਗੱਲ ਦਾ ਹੈ ਕਿ ਦੇਸ਼ ਦੀ ਤਰੱਕੀ ਦਾ ਦਾਅਵਾ ਕਰਨ ਵਾਲੀ ਸਰਕਾਰ ਤੇ ਰਾਜਨੀਤਕ ਪਾਰਟੀਆਂ ਦੇਸ਼ ਦੇ ਵਿਕਾਸ ਦੀ ਦਰ ਨੂੰ ਮਿਣਨ ਸਮੇਂ ਟੁੱਕੀ ਨਹੀਂ, ਸਗੋਂ ਸਾਬਤ ਜੀਭ ਦਾ ਇਸਤੇਮਾਲ ਕਰਦੀਆਂ ਹਨ। ਸਾਬਤ ਜੀਭ ਦੀ ਵਰਤੋਂ ਕਰਨਾ ਰਾਜਨੀਤਕ ਪਾਰਟੀਆਂ ਤੇ ਰਾਜਕੀ ਸੰਸਥਾਵਾਂ ਦਾ ਅਖੌਤੀ ਧਰਮ ਹੈ ਜਦਕਿ ਟੁੱਕੀ ਜੀਭ ਨੂੰ ਜ਼ੁਬਾਨ ਦੇਣਾ ਪ੍ਰਗਤੀਵਾਦੀ ਮਾਨਵਵਾਦੀ ਕਵੀ ਦਾ ਕਲਾ ਧਰਮ ਹੈ। ਮਦਨ ਵੀਰਾ ਨੇ ਕਵਿਤਾ ਦੇ ਅਜਿਹੇ ਧਰਮ ਨੂੰ ਬਾਖੂਬੀ ਨਿਭਾਇਆ ਹੈ। ਨਿਭਾਉਣ ਸਮੇਂ ਉਹ ਕਿਸੇ ਇਕ ਬਿੰਦੂ ਉੱਤੇ ਨਹੀਂ ਖਲੋਂਦਾ, ਸਗੋਂ ਉਸਦੀ ਦ੍ਰਿਸ਼ਟੀ ਸਮਾਜਕ ਵਰਤਾਰੇ ਦੇ ਵਿਭਿੰਨ ਪਹਿਲੂਆਂ ਉੱਤੇ ਬਰਾਬਰ ਤਣੀ ਰਹਿੰਦੀ ਹੈ। ਇਸੇ ਲਈ ਉਸਨੂੰ ਧਰਮ ਗਾਜ਼ੀਆ ਦੇ ਖੀਸਿਆਂ ਵਿਚ ਤਖਤਾਂ ਦੇ ਪੌਡੇ ਦਿਖਾਈ ਦੇ ਜਾਂਦੇ ਹਨ, ਹਰ ਸ਼ੈਅ ਉੱਤੇ ਮੰਡੀ ਅਥਵਾ ਲੂੰਬੜ ਦੀ ਅੱਖ ਦੀ ਤੱਕਣੀ ਨਜ਼ਰ ਆ ਜਾਂਦੀ ਹੈ, ਆਪਣੇ ਸਭਿਆਚਾਰਕ ਵਿਰਸੇ ਵਿਚੋਂ ਦਾਦੀਆਂ ਤੇ ਨਾਨੀਆਂ ਦੇ ਹਿਲਦੇ ਹੋਠ ਦਿਖਾਈ ਦਿੰਦੇ ਹਨ, ਟੀ. ਵੀ. ਉੱਪਰ ਭੜਕਾਊ ਤੇ ਡਰਾਉਣੇ ਚੈਨਲਾਂ ਦੀ ਲੜੀ ਦਿਖਾਈ ਦੇ ਜਾਂਦੀ ਹੈ, ਫਿਰਕੂ ਅਖਬਾਰ ਦੀ ਘਿਨਾਉਣੀ ਸੁਰਖੀ ਉਸ ਅੰਦਰ ਰੋਹ ਜਗਾ ਜਾਂਦੀ ਹੈ, ਅਖੌਤੀ ਸਾਹਿਤ-ਆਲੋਚਕ ਦੀ ਸਿੱਖਿਆ-ਦੀਖਿਆ ਵਿਚੋਂ ਦੰਭੀ ਗਿਆਨ ਨਜ਼ਰ ਆਉਂਦਾ ਹੈ, ਪੁਸ਼ਤਾਂ ਤੋਂ ਜਾਤ ਦੀ ਗੁਲਾਮੀ ਦਾ ਸੰਗਲ ਗਲ਼ ਵਿਚ ਪਾਈ ਤੁਰੇ ਜਾਂਦੇ ਇਨਸਾਨ ਦੇ ਦੀਦਾਰ ਹੁੰਦੇ ਹਨ, ਮੱਧਮ ਪੈ ਰਹੀ ਖੇਤਾਂ ਦੀ ਹਰਿਆਵਲ ਦਿਸਦੀ ਹੈ, ਵਿਸ਼ਵ ਅਮਨ ਨੂੰ ਸੰਨ੍ਹ ਲਾਉਂਦੀ



ਤੀਜੀ ਧਿਰ ਦੀ ਪਛਾਣ ਹੁੰਦੀ ਹੈ, 'ਸੁਨਾਮੀ' ਦੇ ਕਹਿਰ 'ਚ ਮੌਤ ਦਾ ਮਾਤਮੀ ਤਾਣਾ ਨਜ਼ਰ ਪੈਂਦਾ ਹੈ, ਬਜ਼ਾਰੂ ਪ੍ਰਦੂਸ਼ਣ ਦਾ ਛਲਾਵੀ ਮਾਇਆਜਾਲ ਦਿਸਦਾ ਹੈ, ਵਿਸ਼ੇਸ਼ ਵਿਅਕਤੀਆਂ ਤੇ ਸਾਧਾਰਨ ਬੱਚਿਆਂ ਤੇ ਸਾਹਿਤ ਪਾਤਰਾਂ ਦਾ ਜੀਵਨ ਸੱਚ ਨਜ਼ਰ ਆ ਜਾਂਦਾ ਹੈ ਅਤੇ ਹੋਰ ਅਨੇਕ ਵਸਤੂਗਤ ਵੇਰਵੇ ਹਨ ਜਿਹਨਾਂ ਰਾਹੀਂ ਮਦਨ ਵੀਰਾ ਆਪਣੀ ਕਾਵਿ ਸੰਵੇਦਨਾ ਲਈ ਵਿਚਾਰਧਾਰਕ ਸ਼ਕਤੀ ਗ੍ਰਹਿਣ ਕਰਦਾ ਹੈ। ਉਸਦੀ ਕਾਵਿ ਸੰਵੇਦਨਾ ਦੀ ਪਛਾਣ ਹੇਠ ਲਿਖੀਆਂ ਕਾਵਿ ਸਤਰਾਂ ਰਾਹੀਂ ਵੀ ਹੋ ਸਕਦੀ ਹੈ:

*ਮੈਂ ਮੁਸਾਫਰ ਸਦਮਿਆਂ ਦੇ ਸਫ਼ਰ ਦਾ*
*ਤੂੰ ਮੈਨੂੰ ਮੇਰਾ ਸਫ਼ਰਨਾਮਾ ਕਹਿਣ ਦੇ...*

*ਤੇਰੀ ਮੇਰੀ ਦੋਸਤਾ ਸੁਰ ਨਹੀਂ ਹੋਣੀ ਇਕ*
*ਮੈਂ ਲਿਖਦਾ ਹਾਂ ਦਰਦ ਨੂੰ ਤੂੰ ਮਿਣਦਾ ਏਂ ਬਹਿਰ*

*ਮੈਂ ਤੇ ਮੇਰੀ ਕਵਿਤਾ ਦਾ*
*ਉਹਨਾਂ ਨਾਲ ਵੀ ਕੋਈ ਨੇੜ ਨਹੀਂ/ ਨਾਤਾ ਨਹੀਂ-ਮੇਲ ਨਹੀਂ-ਜੋੜ ਨਹੀਂ*
*ਜਿਹਨਾਂ ਦੀ ਨਜ਼ਰ ਦੀ ਐਨਕ ਉਧਾਰੀ ਹੈ*
*ਤੇ ਜਿਹਨਾਂ ਦੀ ਕਲਮ ਕੁਰਸੀ ਦੀ ਵਗਾਰੀ ਹੈ*

ਇਹਨਾਂ ਤਿੰਨ ਕਾਵਿ-ਬੰਦਾਂ ਵਿਚ ਕਵੀ ਦੀ ਕਾਰਜਸ਼ੀਲ ਵਿਚਾਰਧਾਰਕ ਸੋਚ ਦੱਸ ਪਾਉਂਦੀ ਹੈ ਕਿ ਮਦਨ ਵੀਰਾ ਸੱਚ ਹੀ ਨਾਬਰਾਂ ਦੀ ਇਬਾਰਤ ਲਿਖਣ ਵਾਲਾ ਸ਼ਾਇਰ ਹੈ। ਸ਼ਾਇਦ ਇਸੇ ਲਈ ਉਸਦੀ ਕਵਿਤਾ ਵਿਚਲੇ ਸ਼ਬਦਾਂ ਦਰਮਿਆਨ ਕੋਈ ਚੁੱਪ ਨਹੀਂ ਸੁਣਦੀ, ਕੋਈ ਗੈਪ ਨਹੀਂ ਦਿਸਦਾ। ਕਾਵਿ-ਭਾਸ਼ਾ ਦੀ ਅਜਿਹੀ ਵਰਤੋਂ ਮਦਨ ਵੀਰਾ ਨੂੰ ਉਸਦੇ ਸਮਕਾਲੀ ਕਵੀਆਂ ਨਾਲੋਂ ਨਿਖੇੜਦੀ ਵੀ ਹੈ ਤੇ ਮੌਲਿਕ ਰੂਪ ਵੀ ਪ੍ਰਦਾਨ ਕਰਦੀ ਹੈ। ਉਸਦੀ ਮੌਲਿਕਤਾ ਉਸਦੀ ਵਿਸ਼ੇਸ਼ ਬਿੰਬਾਵਲੀ ਸਿਰਜਣ ਕਰਕੇ ਵੀ ਬਣਦੀ ਹੈ। ਕਵਿਤਾ ਵਿਚਲਾ ਸ਼ਬਦ ਨਿਯੋਜਨ ਅਜਿਹੇ ਬਿੰਬਵਾਦ ਨੂੰ ਜਨਮ ਦਿੰਦਾ ਹੈ ਜਿਹੜਾ ਸ਼ਬਦ ਤੋਂ ਸ਼ਬਦ ਵਿਚਲੀ ਚੁੱਪ ਨੂੰ ਵੀ ਸ਼ਬਦ ਵਾਂਗ ਹੀ ਸਾਕਾਰ ਕਰਦਾ ਹੈ। ਇਸੇ ਲਈ ਮਦਨ ਵੀਰਾ ਦੀ ਕਵਿਤਾ ਵਿਚਲੇ ਸ਼ਬਦਾਂ ਦਰਮਿਆਨ ਕੋਈ ਚੁੱਪ ਨਜ਼ਰ ਨਹੀਂ ਆਉਂਦੀ। ਮਦਨ ਵੀਰਾ ਦਾ ਬਿੰਬਵਾਦ ਜਿੱਥੇ ਉਸਦੀ ਕਵਿਤਾ ਨੂੰ ਕਾਵਿਕ ਪੱਖੋਂ ਸੁਹਜ ਭਰਪੂਰ ਬਣਾਉਂਦਾ ਹੈ ਉੱਥੇ ਉਸਦੀ ਵਿਚਾਰਧਾਰਾ ਨੂੰ ਵੀ ਸਹਿਜਤਾ ਨਾਲ ਪ੍ਰਗਟਾਉਣ ਦਾ ਕਾਵਿ-ਮਾਧਿਅਮ ਬਣਦਾ ਹੈ। ਮਦਨ ਵੀਰਾ ਦੇ ਕਾਵਿ-ਸ਼ਿਲਪ ਤੇ ਵਿਚਾਰਧਾਰਕ ਪੈਂਤੜੇ ਬਾਰੇ ਪ੍ਰਗਟਾਏ ਡਾ. ਚਮਨ ਲਾਲ ਦੇ ਅਗਾਂਹ ਲਿਖਤ ਸ਼ਬਦਾਂ ਨਾਲ ਸਹਿਜੇ ਹੀ ਸਹਿਮਤੀ ਪ੍ਰਗਟਾਈ ਜਾ ਸਕਦੀ ਹੈ ਕਿ "ਦਲਿਤ, ਗਰੀਬ ਅਤੇ ਪੇਂਡੂ ਮਿਹਨਤਕਸ਼ ਵਰਗ ਦੀ ਜ਼ਿੰਦਗੀ ਉਸਦੀ (ਮਦਨ ਵੀਰਾ) ਕਾਵਿ-ਵਸਤੂ ਦਾ ਆਧਾਰ ਹੈ ਅਤੇ ਗੀਤਾਤਮਕ ਲੈਅ, ਵਿਅੰਗ ਦੀ ਛੋਹ ਅਤੇ ਸੁਭਾਵਕ ਪ੍ਰਵਾਹ ਉਸਦੇ ਕਾਵਿ-ਸ਼ਿਲਪ ਨੂੰ ਨਿਖਾਰਣ ਵਾਲੇ ਤੱਤ ਹਨ। ਇਤਿਹਾਸਕ ਚੇਤਨਾ ਤੇ ਭਵਿੱਖਮੁਖੀ ਪ੍ਰਗਤੀਸ਼ੀਲ ਵਿਸ਼ਵ-ਦ੍ਰਿਸ਼ਟੀ ਨਾਲ ਉਸਨੇ ਦਲਿਤ ਜ਼ਿੰਦਗੀ ਦੇ ਯਥਾਰਥ ਨੂੰ ਸਤਹ ਤੋਂ ਹੇਠਾਂ ਜਾ ਕੇ ਸਮਝਿਆ ਹੈ। ਮਦਨ ਵੀਰਾ ਨੇ ਦਲਿਤਾਂ ਦੀ ਜ਼ਿੰਦਗੀ ਦੇ ਦਰਦ ਦੀ ਵਿਥਿਆ ਨੂੰ ਤਾਂ ਬੜੇ ਸੰਵੇਦਨਸ਼ੀਲ ਰੂਪ ਵਿਚ ਪੇਸ਼ ਕੀਤਾ ਹੀ ਹੈ, ਉਸਨੇ ਇਸ ਜ਼ਿੰਦਗੀ ਦੀ ਤਹਿ ਵਿਚ ਛਿਪੇ ਰੋਹ ਅਤੇ ਸਮਾਜਕ ਪਰਿਵਰਤਨ ਤੇ ਕ੍ਰਾਂਤੀਕਾਰੀ ਤੱਤ ਨੂੰ ਵੀ ਕਾਵਿਕ ਰੂਪ ਦੇ ਕੇ ਆਪਣੀ ਕਵਿਤਾ ਨੂੰ ਤਾਕਤਵਰ ਬਣਾਇਆ ਹੈ। ਆਸ ਕੀਤੀ ਜਾਣੀ ਚਾਹੀਦੀ ਹੈ ਕਿ ਮਦਨ ਵੀਰਾ ਦੀਆਂ ਆਉਣ ਵਾਲੀਆਂ ਕਵਿਤਾਵਾਂ ਵਿਚ ਹੋਰ ਵਧੇਰੇ ਨਿਖਾਰ ਆਵੇਗਾ ਅਤੇ ਪੰਜਾਬੀ ਦਲਿਤ ਅਤੇ ਪ੍ਰਗਤੀਵਾਦੀ ਸਾਹਿਤ ਦੀ ਉਹ ਇਕ ਉੱਘੀ ਉਪਲਬਧੀ ਬਣੇਗਾ।" □□

**[ਲੈਕਚਰਾਰ ਪੰਜਾਬੀ, ਡਿਪਾਰਟਮੈਂਟ ਆਫ ਈਵਨਿੰਗ ਸਟੱਡੀਜ਼, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ]**

# ਨਿੱਕੇ ਨਿੱਕੇ ਯੁੱਧ [ਬਲਬੀਰ ਪਰਵਾਨਾ]

ਬਲਬੀਰ ਪਰਵਾਨਾ ਨੇ ਬਹੁ-ਵਿਧਾਈ ਲੇਖਕ ਵਜੋਂ ਪੰਜਾਬੀ ਸਾਹਿਤ-ਜਗਤ ਵਿਚ ਆਪਣੀ ਚੰਗੀ ਖਾਸੀ ਪਛਾਣ ਬਣਾਈ ਹੋਈ ਹੈ। ਮਾਨ ਸਨਮਾਨਾਂ ਦੇ ਅੱਜ ਦੇ ਦੌਰ ਵਿਚ ਉਹ ਵੀ ਕਾਫੀ ਚਰਚਾ ਵਿਚ ਰਹਿੰਦਾ ਹੈ। ਕਦੇ ਕਦਾਈਂ ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਪਰਵਾਨਾ ਦੀ ਲੇਖਕ ਵਜੋਂ ਹੁੰਦੀ ਰਹਿੰਦੀ ਪ੍ਰਸ਼ੰਸਾਮਈ ਚਰਚਾ ਉਸਦੇ ਰੋਜ਼ਾਨਾ 'ਨਵਾਂ ਜ਼ਮਾਨਾ' ਦੇ ਸਾਹਿਤਕ ਪੰਨਿਆਂ ਦਾ ਸੰਪਾਦਕ ਹੋਣ ਦੇ ਨਾਤੇ ਹੈ। ਇਸ ਤਰ੍ਹਾਂ ਦੇ ਪ੍ਰਭਾਵ ਦੇ ਪਿਛੋਕੜ ਵਿਚਲੀ ਥੋੜ੍ਹੀ ਬਹੁਤ ਸਚਾਈ ਦੇ ਤਾਰਕਿਕ ਆਧਾਰ ਨੂੰ ਪ੍ਰਵਾਨ ਕਰਦਿਆਂ ਹੋਇਆਂ ਵੀ ਇਸ ਤੱਥ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਇਕ ਸੰਵੇਦਨਸ਼ੀਲ ਸ਼ਾਇਰ ਤੇ ਅਨੁਭਵੀ ਗਲਪਕਾਰ ਦੇ ਗੁਣ ਉਸ ਵਿਚ ਅਵੱਸ਼ ਮੌਜੂਦ ਹਨ। ਇਕ ਸਿਰਜਕ ਵਜੋਂ ਕਦੇ ਥੋੜ੍ਹਾ ਤੇ ਕਦੇ ਬਹੁਤਾ ਜੋ ਪ੍ਰਭਾਵ ਉਹ ਛੱਡਦਾ ਹੈ ਉਹ ਅਵੱਸ਼ ਚੰਗਾ ਹੀ ਹੁੰਦਾ ਹੈ। ਐਪਰ ਉਸਦੇ ਸੱਜਰੇ ਨਾਵਲ 'ਨਿੱਕੇ ਨਿੱਕੇ ਯੁੱਧ'(ਪੰਨੇ 132, ਮੁੱਲ 150 ਰੁਪਏ, ਲੋਕ ਗੀਤ ਪ੍ਰਕਾਸ਼ਨ,ਚੰਡੀਗੜ੍ਹ) ਦੇ ਪਾਠ ਉਪਰੰਤ ਇਹ ਵਿਸ਼ਵਾਸ ਬੱਝਦਾ ਹੈ ਕਿ ਉਸਦੀ ਸਿਰਜਣਾਤਮਕ ਪ੍ਰਤਿਭਾ ਦੀ ਹਾਮੀ ਭਰਨ ਲਈ ਪਰਵਾਨਾ ਨੂੰ 'ਨਵਾਂ ਜ਼ਮਾਨਾ' ਦੇ ਸਾਹਿਤ ਸੰਪਾਦਕ ਤਕ ਸੀਮਤ ਕਰਕੇ ਵੇਖਣ ਦੀ ਲੋੜ ਨਹੀਂ।

ਪਰਵਾਨਾ ਦੀਆਂ ਲਿਖਤਾਂ ਅਕਸਰ ਛੋਟੇ ਆਕਾਰ ਦੀਆਂ ਹੁੰਦੀਆਂ ਹਨ ਪਰ ਲਿਖਤਾਂ ਦਾ ਇਹ ਛੋਟਾ ਆਕਾਰ ਉਹਨਾਂ ਦੇ ਸਾਹਿਤਕ ਗੁਣਾਂ ਨੂੰ ਛੋਟਾ ਕਰਨ ਦਾ ਕਾਰਨ ਨਹੀਂ ਬਣਦਾ। ਹੱਥਲਾ ਨਾਵਲ ਵੀ ਆਕਾਰ ਵਿਚ ਮੁਕਾਬਲਤਨ ਛੋਟਾ ਤਾਂ ਹੈ ਪਰ ਆਪਣੇ ਛੋਟੇਪਨ ਦੇ ਬਾਵਜੂਦ ਇਹ ਪੰਜਾਬੀ ਨਾਵਲ-ਰਚਨਾ ਦੀ ਵੱਡੀ ਪ੍ਰਾਪਤੀ ਹੋ ਨਿਬੜਦਾ ਹੈ। ਇਸਦੀ ਸੰਜਮੀ ਸ਼ੈਲੀ ਨੇ ਸਗੋਂ ਇਸਦੀ ਕਲਾਤਮਕ ਵਡਿੱਤਣ ਨੂੰ ਹੋਰ ਨਿਖਾਰਿਆ ਹੈ। ਨਤੀਜੇ ਵਜੋਂ ਕਹਾਣੀ ਦੀ ਗੋਂਦ, ਪਾਤਰ-ਉਸਾਰੀ, ਕਲਾਤਮਕ ਵਡਿੱਤਣ ਨੂੰ ਹੋਰ ਨਿਖਾਰਿਆ ਹੈ। ਨਤੀਜੇ ਵਜੋਂ ਕਹਾਣੀ ਦੀ ਗੋਂਦ, ਪਾਤਰ-ਉਸਾਰੀ, ਭਾਸ਼ਾਈ ਸੰਜਮ, ਸਥਾਨਕ ਚਿਤਰਨ ਤੇ ਵਾਤਾਵਰਣ-ਸਿਰਜਣ ਵਰਗੀਆਂ ਨਾਵਲੀ ਜੁਗਤਾਂ ਦੀ ਇਸ ਨਾਵਲ ਵਿਚ ਏਨੀ ਕੁਸ਼ਲਤਾ ਨਾਲ ਵਰਤੋਂ ਹੋਈ ਹੈ ਕਿ ਇਹ ਬਹੁਤ ਹੀ ਹੰਢ- ਵਰਤੇ ਲੇਖਕ ਦੀ ਰਚਨਾ ਵਜੋਂ ਪ੍ਰਮਾਣਤ ਹੁੰਦਾ ਹੈ।

ਨਾਵਲ ਦੀ ਕਹਾਣੀ ਗਿੰਦਰ (ਜਗਵਿੰਦਰ) ਨਾਂ ਦੇ ਇਕ ਨੌਜਵਾਨ ਦੇ ਜੀਵਨ- ਸਮਾਚਾਰਾਂ ਉੱਤੇ ਕੇਂਦਰਤ ਹੈ, ਜੋ ਨਿਪਟ ਸਿਆਣਪ ਸਦਕਾ ਆਪਣੇ ਬਹੁਤ ਨਿਮਾਣੇ ਜਿਹੇ ਪੇਂਡੂ ਕਿਸਾਨੀ ਪਿਛੋਕੜ 'ਚੋਂ ਨਿਕਲਕੇ ਚੋਖੇ ਸੰਘਰਸ਼ ਉਪਰੰਤ ਨੇੜਲੇ ਕਸਬੇ ਵਿਚ ਇਕ ਮਧਵਰਗੀ ਜੀਵ ਵਜੋਂ ਸਥਾਪਤ ਹੁੰਦਾ ਹੈ। ਗਿੰਦਰ ਦੇ ਮਾਧਿਅਮ ਰਾਹੀਂ ਪ੍ਰਤੀਰੂਪਕ ਪੱਧਰ 'ਤੇ ਨਾ ਕੇਵਲ ਲੇਖਕ ਨੇ ਪਿਛਲੀ ਅੱਧੀ ਸਦੀ ਵਿਚ ਪ੍ਰਵਾਨ ਚੜ੍ਹੀ ਜਵਾਨੀ ਦੇ ਨਿਜੀ ਤੇ ਸਮੂਹਕ ਸਰੋਕਾਰਾਂ, ਸੰਘਰਸ਼ਾਂ, ਜਿੱਤਾਂ ਹਾਰਾਂ, ਤੋਟਾਂ ਤੇ ਤ੍ਰਿਪਤੀਆਂ ਦੀ ਬਾਤ ਪਾਈ ਹੈ ਸਗੋਂ ਪੰਜਾਬੀ ਜਨ-ਜੀਵਨ ਵਿਚ ਆਈਆਂ ਵਿਆਪਕ ਤਬਦੀਲੀਆਂ ਨੂੰ ਵੀ ਕਲਾਵੇ ਵਿਚ ਲਿਆ ਹੈ। ਇਸ ਪ੍ਰਸੰਗ ਵਿਚ ਪੰਜਾਬ ਦੇ ਪਿੰਡਾਂ ਤੇ ਕਸਬਿਆਂ ਦੀ ਬਦਲਦੀ ਨੁਹਾਰ ਦੇ ਨਾਲ ਨਾਲ ਸਮਾਜਕ-ਸਭਿਆਚਾਰਕ ਰਿਸ਼ਤਿਆਂ ਵਿਚ ਆ ਰਹੇ ਸੂਖਮ ਤੇ ਸਥੂਲ ਪਵਿਰਤਣਾਂ, ਸਿਆਸਤ ਤੇ ਵਿਵਸਥਾ ਦੇ ਵਲ-ਵਲੇਵਿਆਂ ਦੀ ਵੀ ਨਾਵਲ ਦੀ 'ਕਥਾ-ਵਸਤੂ ਵਿਚੋਂ ਟੋਹ ਲਗਦੀ ਹੈ। ਲੇਖਕ ਦਾ ਕਮਾਲ ਇਹ ਹੈ ਕਿ ਉਸਨੇ ਇਹ ਸਾਰਾ ਕੁਝ ਇਸ ਤਰ੍ਹਾਂ ਦੀ ਰੌਚਿਕ ਕਹਾਣੀ ਰਾਹੀਂ ਦਰਸਾਇਆ ਹੈ ਕਿ ਕਿਤੇ ਵੀ ਰਤਾ ਜਿੰਨੀ ਉਕਤਾਹਟ ਮਹਿਸੂਸ ਨਹੀਂ ਹੁੰਦੀ।

ਪੰਜਬੀ ਨਾਵਲ ਦੀ ਕਥਾ-ਰੂੜ੍ਹੀ ਅਨੁਸਾਰ ਇਸ ਨਾਵਲ ਦਾ ਵੀ ਮੁਖ ਸਰੋਕਾਰ ਪ੍ਰਗਟ ਤੌਰ 'ਤੇ ਜਵਾਨੀ ਚੜ੍ਹਦੇ ਗਿੰਦਰ ਦੀ ਸਰੀਰਕ ਤੇ ਮਾਨਸਿਕ ਤ੍ਰਿਪਤੀ ਦੇ ਸੰਘਰਸ਼ ਨਾਲ ਹੈ। ਯਾਨੀ ਸਮਾਜਕ ਤੇ ਰਾਜਨੀਤਕ ਵੱਥ ਦੇ ਨਾਲ ਨਾਲ ਇਸ ਵਿਚ ਔਰਤ ਮਰਦ ਦੇ ਰਵਾਇਤੀ ਸੰਬੰਧਾਂ ਦਾ ਵੀ ਵੱਡਾ ਦਖਲ ਹੈ। ਘਰ ਦੀ ਮੰਦਹਾਲੀ ਕਾਰਨ ਸਿਰਫ ਇਕ ਸਾਲ ਪੜ੍ਹਕੇ ਕਾਲਿਜ ਵਿਚੋਂ ਛੁੱਟੀ ਕਰਨ ਲਈ ਮਜਬੂਰ ਇਹ ਨੌਜਵਾਨ ਆਰਥਿਕ ਤੇ ਸਮਾਜਕ ਨੌਈਅਤ ਦੀਆਂ ਘਰੋਗੀ ਹਕੀਕਤਾਂ ਨਾਲ ਦੋ-ਚਾਰ



ਹੁੰਦਾ ਹੈ, ਜਿਸ ਵਿਚ ਜੱਦੀ ਜ਼ਮੀਨ ਨੂੰ ਗਹਿਣੇ ਧਰੀ ਜਾ ਰਿਹਾ ਸ਼ਰਾਬੀ ਬਾਪ, ਮੱਝਾਂ ਰੱਖਕੇ ਉਹਨਾਂ ਦੇ ਦੁਧ ਦੀ ਵੱਟਤ ਰਾਹੀਂ ਘਰ ਦਾ ਗੁਜ਼ਾਰਾ ਤੋਰਦੀ ਮਾਂ ਅਤੇ ਦੋ ਵਿਆਹੁਣ ਯੋਗ ਭੈਣਾਂ ਸ਼ਾਮਲ ਹਨ। ਇਸ ਸਥਿਤੀ ਵਿਚ ਘਰ ਦਾ ਜ਼ਿੰਮੇਵਾਰ ਮਰਦ ਪਾਤਰ ਬਣਨ ਦੇ ਕਰਤਵ ਨੂੰ ਉਹ ਮਜਬੂਰੀ ਵੱਸ ਹੀ ਪ੍ਰਵਾਨ ਕਰਦਾ ਹੈ ਤੇ ਯਥਾ ਸੰਭਵ ਘਰ ਦੀ ਵਿਗੜੀ ਸੰਵਾਰਨ ਦਾ ਉਪਰਾਲਾ ਕਰਨ ਲਈ ਯਤਨਸ਼ੀਲ ਹੁੰਦਾ ਹੈ। ਪਰ ਇਸਦੇ ਨਾਲ ਹੀ ਵਧਦੀ ਉਮਰ ਵਿਚ ਔਰਤ ਦੇ ਸਰੀਰ ਨਾਲ ਮੇਲ ਦੀ ਉਸਦੀ ਕੁਦਰਤੀ ਭੁੱਖ ਵੀ ਉਨੀ ਹੀ ਸ਼ਕਤੀ ਨਾਲ ਉਸਦਾ ਪਿੱਛਾ ਕਰਦੀ ਰਹਿੰਦੀ ਹੈ ਜਿੰਨੀ ਘਰੋਗੀ ਸਮੱਸਿਆਵਾਂ ਦਾ ਹੱਲ ਕਰਨ ਤੇ ਸਮੂਹਕ ਕਾਰਜਾਂ ਵਿਚ ਸਰਗਰਮ ਹੋਣ ਦੀ ਤਾਂਘ। ਵੱਖ ਵੱਖ ਮੌਕਿਆਂ ਉੱਤੇ ਨਿਕੰਮੇ ਮਰਦ ਨਾਲ ਵਿਆਹੀ ਪਿੰਡ ਦੀ ਵਹੁਟੀ ਗਾਮੋ, ਵਿਆਹ ਕਰਾਕੇ ਕੈਨੇਡਾ ਗਈ ਅਤੇ ਉਥੇ ਪਤੀ ਤੋਂ ਤਲਾਕ ਸ਼ੁਦਾ ਪਿੰਡ ਦੇ ਖਾਂਦੇ-ਪੀਂਦੇ ਘਰ ਦੀ ਹੁਸੀਨ ਕੁੜੀ ਪ੍ਰੀਤ, ਪਿੰਡ ਦੇ ਸਕੂਲ ਵਿਚ ਥੋੜ੍ਹੇ ਚਿਰ ਲਈ ਪੜ੍ਹਾਉਣ ਆਈ ਅਧਿਆਪਕਾ ਕਮਲ ਅਤੇ ਅਖੀਰ ਇਕ ਅਧਿਆਪਕਾ ਕਾਂਤਾ ਨਾਲ ਉਸਦੇ ਸੰਬੰਧ ਜੁੜਦੇ ਹਨ। ਮੁਟਿਆਰ ਹੋ ਰਹੀ ਇਕ ਧੀ ਦੀ ਮਾਂ ਇਸ ਇਕੱਲੀ ਰਹਿੰਦੀ ਆਖਰੀ ਔਰਤ ਕਾਂਤਾ ਨਾਲ ਵਿਧੀਵਤ ਰੂਪ ਵਿਚ ਵਿਆਹ-ਸੰਬੰਧ ਦੇ ਪ੍ਰਸਤਾਵ 'ਤੇ ਨਾਵਲ ਸਮਾਪਤ ਹੋ ਜਾਂਦਾ ਹੈ, ਜੋ ਇਹ ਸੰਕੇਤ ਦਿੰਦਾ ਹੈ ਕਿ ਅੱਜ ਦੇ ਹਾਲਾਤ ਵਿਚ ਇਕ ਆਮ ਸੂਝਵਾਨ ਮਨੁੱਖ ਦੇ ਸੰਘਰਸ਼ ਦੀ ਗਾਥਾ ਦੀ ਸਫਲਤਾ ਦਾ ਮੁਕਾਮ ਏਥੇ ਤਕ ਹੀ ਹੈ, ਭਾਵੇਂ ਕਿ ਉਹ ਦਾਈਏ ਕਿੱਡੇ ਵੀ ਵੱਡੇ ਕਿਉਂ ਨਾ ਕਰਦਾ ਰਹੇ। ਵੀਹਵੀਂ ਸਦੀ ਦੇ ਸੱਠਵਿਆਂ ਦੀਆਂ ਇਨਕਲਾਬੀ ਸਫਾਂ ਦਾ ਸਰਗਰਮ ਮੈਂਬਰ ਹੁਣ ਇਕ ਸਥਾਨਕ ਪੱਤਰਕਾਰ ਹੈ ਜਿਸਨੂੰ ਆਪਣੀ ਹੈਸੀਅਤ ਅਨੁਸਾਰ ਇਲਾਕੇ ਵਿਚ ਬਣਦਾ ਸਰਦਾ ਮਾਨ ਸਤਿਕਾਰ ਵੀ ਹਾਸਲ ਹੈ।

ਸਿੱਕੇਬੰਦ ਪ੍ਰਗਤੀਵਾਦੀਆਂ ਦੀ ਰਵਾਇਤੀ ਪਹੁੰਚ ਦੇ ਉਲਟ ਦੇਸ਼ ਦੇ ਸੁਤੰਤਰ ਹੋਣ ਤੋਂ ਪਿੱਛੋਂ ਸਮੁੱਚੀ ਵਿਵਸਥਾ ਨੂੰ ਹੀ ਕਾਲੇ ਰੰਗ ਵਿਚ ਪੋਚਣ ਦੀ ਬਿਰਤੀ ਇਸ ਨਾਵਲ ਵਿਚ ਕਾਰਜਸ਼ੀਲ ਨਹੀਂ। ਆਜ਼ਾਦੀ ਤੋਂ ਪਿੱਛੋਂ ਵਿਕਾਸ ਯੋਜਨਾਵਾਂ ਦੇ ਸਿੱਟੇ ਵਜੋਂ ਪਿੰਡਾਂ ਦੇ ਪੱਕੀਆਂ ਸੜਕਾਂ ਨਾਲ ਜੁੜਨ, ਬਿਜਲੀ ਆਉਣ, ਗਲੀਆਂ ਨਾਲੀਆਂ ਪੱਕੀਆ ਹੋਣ, ਸਕੂਲ ਖੁੱਲ੍ਹਣ ਵਰਗੀਆਂ ਸਾਰਥਕ ਪ੍ਰਾਪਤੀਆਂ ਇਸ ਨਾਵਲ ਵਿਚੋਂ ਦ੍ਰਿਸ਼ਟੀਗੋਚਰ ਹੁੰਦੀਆਂ ਹਨ, ਜਿਨ੍ਹਾਂ ਸਦਕਾ ਹੁਣ ਪਿੰਡਾਂ ਦਾ ਨਕਸ਼ਾ ਪਹਿਲਾਂ ਵਾਲਾ ਨਹੀਂ ਰਿਹਾ। ਇਸਦੇ ਨਾਲ ਹੀ ਆਪਣੇ ਆਪਣੇ ਜਮਾਤੀ ਤੇ ਨਿਜੀ ਹਿਤਾਂ ਅਨੁਸਾਰ ਭੂਪਵਾਦੀ ਵਿਵਸਥਾ ਵਾਲੇ ਪਿੰਡ ਦੀ ਪੁਰਾਣੀ ਇਕਾਈ ਵਿਚ ਹੋ ਰਹੀ ਸਮਾਜਕ ਤੇ ਰਾਜਨੀਤਕ ਕਤਾਰਬੰਦੀ ਦਾ ਵੀ ਇਸ ਵਿਚੋਂ ਪਰਿਚਯ ਹੁੰਦਾ ਹੈ। ਪੰਜਾਹਵਿਆਂ ਸੱਠਵਿਆਂ ਵਿਚ ਖਾਸਕਰ ਪੜ੍ਹੇ-ਲਿਖੇ ਨੌਜਵਾਨਾਂ ਵਿਚ ਕਮਿਊਨਿਸਟ ਵਿਚਾਰਧਾਰਾ ਦੇ ਪ੍ਰਸਾਰ ਤੇ ਕਮਿਊਨਿਸਟ ਪਾਰਟੀ ਦੀ ਚੜ੍ਹਤ ਤੋਂ ਲੈਕੇ ਸਦੀ ਦੇ ਅੰਤ ਤਕ ਇਸਦੇ ਨਿਘਾਰ ਦੇ ਅਨੁਰੂਪ ਖਾਲਸਤਾਨੀ ਦਹਿਸ਼ਤਗਰਦੀ ਦੇ ਦੌਰ ਅਤੇ ਦਲਿਤ ਵਰਗਾਂ ਵਿਚ ਬਹੁ ਜਨ ਸਮਾਜ ਪਾਰਟੀ ਦੇ ਉਭਾਰ ਵਰਗੇ ਇਤਿਹਾਸਕ ਵਰਤਾਰੇ ਨੂੰ ਵੀ ਨਾਵਲ ਦੀ ਕਥਾ ਵਸਤ ਵਿਚ ਗੁੰਦਿਆ ਗਿਆ ਹੈ। ਇਹਨਾਂ ਸਾਰੇ ਵਰਤਾਰਿਆਂ ਨੂੰ ਪੇਸ਼ ਕਰਨ ਵਿਚ ਲੇਖਕ ਦੀ ਪਹੁੰਚ ਉੱਤੇ ਤੜਾਗੀਵਾਦੀ ਕਮਿਊਨਿਸਟ ਹਲਕੇ ਤਾਂ ਸ਼ਾਇਦ ਇਤਰਾਜ਼ ਵੀ ਕਰਨ ਪਰ ਬਲਬੀਰ ਪਰਵਾਨਾ ਨੇ ਆਪਣੀ ਪ੍ਰਗਤੀਵਾਦੀ ਸੋਚ ਦਾ ਪੱਲਾ ਘੁੱਟਕੇ ਫੜਦਿਆਂ ਹੋਇਆਂ ਇਸ ਵਰਤਾਰੇ ਦਾ ਯਥਾਰਥਕ ਉਲੇਖ ਕੀਤਾ ਹੈ।

ਇਸ ਸੰਬੰਧ ਵਿਚ ਸਭ ਤੋਂ ਮਹੱਤਵਪੂਰਨ ਹੈ ਕਮਿਊਨਿਸਟ ਲਹਿਰ ਤੇ ਕਮਿਊਨਿਸਟ ਪਾਰਟੀ ਦੇ ਇਕ ਤਰ੍ਹਾਂ ਨਾਕਾਮ ਰਹਿ ਜਾਣ ਦਾ ਸਹਿਜ ਉਲੇਖ। ਨਾਵਲ ਦਾ ਮੁਖ ਪਾਤਰ ਆਪਣੀ ਸੁਹਿਰਦਤਾ ਤੇ ਲਗਨ ਦੇ ਬਾਵਜੂਦ ਮਹਿਜ਼ ਇਸ ਕਰਕੇ ਪਾਰਟੀ ਦੇ ਸੰਗਠਨ ਵਿਚ ਕੋਈ ਉਚੇਰੀ ਪਦਵੀ ਨਹੀਂ ਪਾ ਸਕਦਾ ਕਿਉਂਕਿ ਉਹ ਆਰਥਿਕ ਤੌਰ 'ਤੇ ਨੀਵੇਂ ਪੱਧਰ ਤੋਂ ਆਇਆ ਹੈ। ਪਾਰਟੀ ਵਿਚ ਵੀ ਧਨੀ ਕਿਸਾਨਾਂ ਤੇ ਸਮਰੱਥ ਲੋਕਾਂ ਦਾ ਬੋਲ-ਬਾਲਾ ਹੈ, ਜੋ ਮੂੰਹ-ਜ਼ੁਬਾਨੀ ਇਨਕਲਾਬ ਦੀਆਂ ਗੱਲਾਂ ਕਰਦੇ ਹੋਏ ਵਾਸਤਵਿਕ ਜੀਵਨ ਵਿਚ ਕਿਸੇ ਹੋਰ ਬੁਰਜੁਆ ਪਾਰਟੀ ਦੇ ਕਾਰਕੁਨਾਂ ਤੇ ਆਗੂਆਂ ਤੋਂ ਕਿਸੇ ਵੀ

ਤਰ੍ਹਾਂ ਵੱਖਰੇ ਨਹੀਂ। ਪਿੰਡ ਦੀ ਵਾਸਤਵਿਕ ਸਥਿਤੀ ਦੇ ਪ੍ਰਸੰਗ ਵਿਚ ਵੱਡੇ ਵਿਰੋਧਾਭਾਸ ਵਾਲੀ ਗੱਲ ਇਹ ਹੈ ਕਿ ਕਈ ਵਾਰ ਤਾਂ ਪਾਰਟੀ ਨਾਲ ਜੁੜੇ ਖਾਂਦੇ-ਪੀਂਦੇ ਜ਼ਿਮੀਂਦਾਰਾਂ ਨਾਲ ਹੀ ਬੇਜ਼ਮੀਨੇ ਪੇਂਡੂ ਮਜ਼ਦੂਰਾਂ ਦੇ ਹਿਤ ਟਕਰਾਉਂਦੇ ਹਨ। ਪਾਰਟੀ ਦੇ ਸੰਗਠਨ ਉੱਤੇ ਕਾਬਜ਼ ਲੋਕ ਹੇਠਲੇ ਗ਼ਰੀਬ ਵਰਕਰਾਂ ਨੂੰ ਅਣਗੌਲਿਆਂ ਕਰਕੇ ਮੁਕਾਬਲਤਨ ਸਮਰਿੱਧ ਲੋਕਾਂ ਨੂੰ ਵਡਿਆਈ ਦਾ ਪਾਤਰ ਬਣਾਉਂਦੇ ਹਨ। ਨਿਜੀ ਹਿਤਾਂ ਦੀ ਪੂਰਤੀ ਲਈ ਆਪਣੇ ਰਸੂਖ ਦੀ ਵਰਤੋਂ ਕਰਦੇ ਹੋਏ ਵਜ਼ੀਰਾਂ ਤੇ ਅਫਸਰਾਂ ਤਕ ਪਹੁੰਚ ਵੀ ਕਰਦੇ ਹਨ। ਪਾਰਟੀ ਸੰਗਠਨ ਦੇ ਵਿਗਾੜਾਂ ਦਾ ਸੰਖੇਪ ਉਲੇਖ ਤਥਾ-ਕਥਿਤ ਲਹਿਰ ਦੇ ਹਮਾਇਤੀਆਂ ਦੀਆਂ ਕਮਜ਼ੋਰੀਆਂ ਵੱਲੋਂ ਅੱਖਾਂ ਮੀਟਣ ਵਿਚ ਵੀ ਹੈ। ਪਾਰਟੀ ਅੰਦਰਲੀ ਇਸ ਤਰ੍ਹਾਂ ਦੀ ਹਕੀਕਤ ਹੀ ਗਿੰਦਰ ਨੂੰ ਪਾਰਟੀ ਦੇ ਸਰਗਰਮ ਕੰਮ ਤੋਂ ਲਾਂਭੇ ਲਿਜਾਂਦੀ ਹੈ। ਪਾਰਟੀ ਅੰਦਰ ਉਸ ਵੱਲੋਂ ਕੀਤੇ ਜਾਂਦੇ ਚੰਗੇ ਕੰਮ ਨੂੰ ਅਣਗੌਲਿਆਂ ਹੀ ਨਹੀਂ ਕੀਤਾ ਜਾਂਦਾ ਸਗੋਂ ਇਸ ਲਈ ਉਸਨੂੰ ਸਜ਼ਾ ਵੀ ਦਿੱਤੀ ਜਾਂਦੀ ਹੈ। ਉਸਨੂੰ ਤਾਂ ਇਹ ਸਲਾਹ ਦਿੱਤੀ ਜਾਂਦੀ ਹੈ ਕਿ ਉਹ ਲਹਿਰ ਅਤੇ ਲੋਕਾਂ ਤੋਂ ਦੂਰ ਨਾ ਜਾਵੇ ਅਤੇ ਇੰਝ ਪਿੰਡ ਵਿਚ ਰਹਿਕੇ ਹੀ ਕੰਮ ਕਰਦਾ ਰਹੇ ਜਦਕਿ ਆਪਣੇ ਧੀਆਂ ਪੁੱਤਰਾਂ ਲਈ ਸ਼ਹਿਰ ਵਿਚ ਕੋਠੀਆਂ ਉਸਾਰੀਆਂ ਜਾਂਦੀਆਂ ਹਨ ਅਤੇ ਉਹਨਾਂ ਦੇ ਚੰਗੇ ਭਵਿੱਖ ਦੀ ਖਾਤਰ ਬਦੇਸ਼ਾਂ ਵਿਚ ਭੇਜਣ ਦੇ ਪ੍ਰਬੰਧ ਕੀਤੇ ਜਾਂਦੇ ਹਨ। ਦਿਲਚਸਪ ਗੱਲ ਇਹ ਹੈ ਕਿ ਇਹੀ ਗਿੰਦਰ ਜਦੋਂ ਪਾਰਟੀ ਤੋਂ ਬਾਹਰ ਦੇ ਜਗਤ ਵਿਚ ਰਤਾ ਵਿਹਾਰਕ ਸਫਲਤਾ ਪ੍ਰਾਪਤ ਕਰ ਲੈਂਦਾ ਹੈ ਤਾਂ ਉਸਨੂੰ ਪਾਰਟੀ ਵੱਲੋਂ ਵੀ ਪਹਿਲਾਂ ਨਾਲੋਂ ਜ਼ਿਆਦਾ ਮਾਣ ਸਤਿਕਾਰ ਮਿਲਣ ਲੱਗ ਜਾਂਦਾ ਹੈ। ਭਾਰਤੀ ਕਮਿਊਨਿਸਟ ਪਾਰਟੀ (ਸੀ.ਪੀ.ਆਈ) ਵੱਲੋਂ 1977 ਦੀ ਐਮਰਜੈਂਸੀ ਦੀ ਹਮਾਇਤ ਕਰਨ ਅਤੇ ਕਾਂਗਰਸ ਪਾਰਟੀ ਦੀ ਦੁਮਛੱਲਾ ਬਣਨ ਵਰਗੇ ਮੁੱਦਿਆਂ ਦੇ ਹਵਾਲੇ ਨਾਲ ਵੀ ਕਮਿਊਨਿਸਟ ਲਹਿਰ ਦੇ ਪਤਨ ਦੀ ਬਾਤ ਪਾਉਂਦਿਆਂ ਹੋਇਆਂ ਨਾਵਲ ਦਾ ਪ੍ਰਵਕਤਾ ਇਸ ਸਥਿਤੀ ਉੱਤੇ ਵਾਜਬ ਤੌਰ ਉੱਤੇ ਝੁਰਦਾ ਹੈ।

ਕਮਿਊਨਿਸਟ ਸਮਾਜਕ ਤੌਰ 'ਤੇ ਸਮਾਂ ਵਿਹਾ ਚੁੱਕੇ ਭੂਪਵਾਦੀ ਵਰਤੋਂ-ਵਿਹਾਰ ਤੋਂ ਮੁਕਤ ਹੋਣ ਦਾ ਦਾਅਵਾ ਕਰਦੇ ਹਨ। ਪਰ ਇਸ ਨਾਵਲ ਦੇ ਮੁਖ ਪਾਤਰ ਨੂੰ ਇਕ ਖਾਂਦਾ-ਪੀਂਦਾ ਕਮਿਊਨਿਸਟ ਆਪਣੀ ਤਲਾਕਸ਼ੁਦਾ ਧੀ ਇਸ ਕਾਰਨ ਵਿਆਹੁਣ ਲਈ ਤਿਆਰ ਨਹੀਂ ਕਿ ਉਸਦੀ ਧੀ ਬੈਠੇਗੀ ਕਿੱਥੇ ਤੇ ਖਾਏਗੀ ਕੀ? ਇਹ ਗੱਲ ਕਾਮਰੇਡ ਭੀਮ ਸਿੰਘ ਉਦੋਂ ਕਰਦਾ ਹੈ ਜਦੋਂ ਉਸਨੂੰ ਪਤਾ ਹੈ ਕਿ ਇਸ ਰਿਸ਼ਤੇ ਨੂੰ ਗਿੰਦਰ ਤੇ ਉਸਦੀ ਧੀ ਦੋਵੇਂ ਹੀ ਪ੍ਰਵਾਨ ਕਰਦੇ ਹਨ ਅਤੇ ਇਹੀ ਕੁਝ ਹੋਰ ਸਤਿਕਾਰਤ ਕਾਮਰੇਡ ਵੀ ਚਾਹੁੰਦੇ ਹਨ।

ਪਿੰਡ ਇਸ ਨਾਵਲ ਵਿਚ ਸਮੁੱਚੇ ਪੰਜਾਬ ਦਾ ਇਕ ਪ੍ਰਤਿਨਿਧ ਦ੍ਰਿਸ਼ ਉਭਾਰਦਾ ਹੈ ਜਿਸ ਵਿਚ ਨੌਜਵਾਨ, ਅੱਧਖੜ ਤੇ ਬੁੱਢੇ; ਸ਼ਿਕਾਰੀ, ਅਮਲੀ ਤੇ ਪਾੜ੍ਹੇ; ਜੱਟ, ਹਟਵਾਣੀਏ, ਮੁਲਾਜ਼ਮ ਤੇ ਦਲਿਤ; ਕਾਮਰੇਡ, ਅਕਾਲੀ, ਕਾਂਗਰਸੀ; ਧਰਮੀ ਤੇ ਨਾਸਤਕ, ਖਾਂਦੇ-ਪੀਂਦੇ ਲੋਕ ਤੇ ਗ਼ਰੀਬ, ਨੂੰਹਾਂ, ਧੀਆਂ, ਮਟਿਆਰਾਂ ਤੇ ਸੁਆਣੀਆਂ ਸਭ ਆਪੋ ਆਪਣੀ ਨਿਵੇਕਲੀ ਪਰ ਪ੍ਰਤਿਨਿਧ ਨੁਹਾਰ ਸਹਿਤ ਦ੍ਰਿਸ਼ਟੀਗੋਚਰ ਹੁੰਦੇ ਹਨ। ਇਹਨਾਂ ਦੇ ਵਿਹਾਰ ਵਿਚੋਂ ਤਰਕਿਕਤਾ, ਹਨੇਰ-ਬਿਰਤੀ, ਚੰਗਿਆਈ, ਸੁਆਰਥ, ਪਿਆਰ, ਲੜਾਈ, ਈਰਖਾ ਤੇ ਹਮਦਰਦੀ ਦੇ ਭਾਵਾਂ ਦਾ ਕਲਾਤਮਕ ਪ੍ਰਗਟਾਅ ਹੁੰਦਾ ਹੈ। ਨਾਵਲ ਦੇ ਮੁਖ ਪਾਤਰ ਸਮੇਤ ਇਹ ਨਾ ਕੋਈ ਨਾਇਕ ਹਨ ਤੇ ਨਾ ਹੀ ਖਲਨਾਇਕ। ਸੰਸਕਾਰਾਂ ਵਿਚ ਬੱਝੇ ਹੋਏ ਅਤੇ ਨਾਲ ਹੀ ਇਹਨਾਂ ਤੋਂ ਛੁਟਕਾਰਾ ਪਾਉਣ ਲਈ ਅਹੁਲ ਰਹੇ ਆਪਣੇ ਗੁਣਾਂ ਤੇ ਸੀਮਾਵਾਂ ਸਮੇਤ ਇਹ ਸਾਧਾਰਨ ਮਨੁੱਖ ਹਨ ਜੋ ਅਚੇਤ ਹੀ ਪਹਿਲਾਂ ਦੇ ਟਾਕਰੇ ਬਿਹਤਰ ਜ਼ਿੰਦਗੀ ਜੀਣ ਲਈ ਯਤਨਸ਼ੀਲ ਹਨ। ਕਮਿਊਨਿਸਟ ਲਹਿਰ ਨੇ ਇਹਨਾਂ ਵਿਚ ਆਸਾਂ ਤਾਂ ਜਗਾਈਆਂ ਸਨ ਪਰ ਇਹ ਲਹਿਰ ਉਹਨਾਂ ਆਸਾਂ ਦੀ ਪੂਰਤੀ ਵਿਚ ਪਿੱਛੇ ਰਹਿ ਗਈ। ਖਾਲਸਤਾਨੀ ਦਹਿਸ਼ਤਵਾਦ ਨੇ ਤੇ ਪਰਤਵੇਂ ਰੂਪ ਵਿਚ ਰਾਜਕੀ ਹਨੇਰਗਰਦੀ ਨੇ ਲੋਕਾਂ ਦਾ ਘਾਣ ਕੀਤਾ ਤੇ ਜੁਆਨੀ ਨੂੰ ਕੁਰਾਹੇ ਪਾਇਆ। ਜਾਤਪਾਤੀ ਤੇ ਮਜ਼ਹਬੀ ਵੰਡ ਦੀਆਂ ਚਾਲਾਂ ਵਿਚ ਵੀ ਲੋਕ ਉਲਝਦੇ ਰਹੇ। ਵਿਦਿਆ ਦਾ ਪ੍ਰਸਾਰ ਵੀ ਹੋਇਆ ਤੇ ਸੰਸਥਾਗਤ ਨਿਘਾਰ ਵੀ। ਪੰਜਾਬ ਦੇ ਲੋਕਾਂ ਦਾ ਕੈਨੇਡਾ ਵਰਗੇ ਮੁਲਕਾਂ ਵੱਲ ਪਰਵਾਸ



ਦਾ ਰੁਝਾਨ ਵੀ ਵਧਿਆ। ਆਮ ਲੋਕਾਂ ਦੇ ਹੱਕ ਵਿਚ ਵਿਕਾਸ ਦੀਆਂ ਯੋਜਨਾਵਾਂ ਵੀ ਬਣੀਆਂ ਅਤੇ ਅਮਲੀ ਪੱਧਰ 'ਤੇ ਉਹਨਾਂ ਵਿਚਲੇ ਵਿਕਾਰ ਤੇ ਨਿਘਾਰ ਵੀ ਸਾਹਮਣੇ ਆਏ। 1950 ਤੋਂ ਪਿੱਛੋਂ ਦੇ ਇਸ ਸਾਰੇ ਵਰਤਾਰੇ ਦੀ ਤਸਵੀਰ ਪੇਸ਼ ਕਰਦਾ ਹੈ ਨਾਵਲ ਵਿਚਲਾ ਪਿੰਡ ਦੌਲਤਪੁਰ, ਜਿਸ ਵਿਚ ਉਤਮ ਸਿੰਘ, ਰੇਸ਼ਮ ਸਿੰਘ, ਲੱਛੂ, ਰਵਿੰਦਰ, ਗੁਰਮੇਲ, ਸਰਵਣ, ਗਿੰਦਰ, ਗਿਆਨੀ ਜੁਗਿੰਦਰ ਸਿੰਘ, ਲੱਖਾ, ਬਚਨੀ, ਗਾਮੋ ਤੇ ਪ੍ਰੀਤ ਵਰਗੇ ਪਾਤਰ ਜਿਉਂਦੇ ਜਾਗਦੇ ਗਵਾਹ ਹਨ।

ਨਾਵਲ ਦੀ ਭਾਸ਼ਾ ਤੇ ਸ਼ੈਲੀ ਦੀ ਨਿਵੇਕਲੇ ਤੌਰ 'ਤੇ ਤਾਰੀਫ ਕਰਨੀ ਬਣਦੀ ਹੈ। ਯਥਾਰਥਵਾਦ ਦੀ ਵਿਧੀ ਦੀ ਇਕ ਵਧੀਆ ਮਿਸਾਲ ਪੇਸ਼ ਕਰਨ ਵਾਲਾ ਇਹ ਨਾਵਲ ਭਾਸ਼ਾ ਦੀ ਉਚੇਚ ਰਹਿਤ ਸੁਹਜਮਈ ਸੰਜਮੀ ਵਰਤੋਂ ਦਾ ਵੀ ਚੰਗਾ ਨਮੂਨਾ ਪੇਸ਼ ਕਰਦਾ ਹੈ। ਇਸ ਨਾਵਲ ਦਾ ਭਰਪੂਰ ਸੁਆਗਤ ਹੋਣਾ ਚਾਹੀਦਾ ਹੈ ਅਤੇ ਬਲਬੀਰ ਪਰਵਾਨਾ ਨੂੰ ਇਸ ਦੀ ਰਚਨਾ 'ਤੇ ਵੱਡੀ ਸ਼ਾਬਾਸ਼ੇ ਮਿਲਣੀ ਚਾਹੀਦੀ ਹੈ।□□

– ਰਘਬੀਰ ਸਿੰਘ

## ਧਰਤੀ ਹੋਰ ਪਰੇ... [ਜਸਵੰਤ ਦੀਦ]

ਜਸਵੰਤ ਦੀਦ ਨੂੰ ਸਾਹਿਤ ਅਕਾਦਮੀ ਦਾ ਪੁਰਸਕਾਰ ਮਿਲਿਆ ਇਕ ਸ਼ਾਇਰ ਵਜੋਂ ਉਸਦੀ ਕਾਵਿ-ਪੁਸਤਕ 'ਕਰਮੰਡਲ' ਉੱਤੇ। ਰਾਸ਼ਟਰੀ ਪੱਧਰ ਦੇ ਇਸ ਸਨਮਾਨ ਨੇ ਸ਼ਾਇਰ ਵਜੋਂ ਉਸਦੀ ਪਛਾਣ ਨੂੰ ਹੋਰ ਗੂੜ੍ਹਾ ਕਰਨ ਦਾ ਕੰਮ ਹੀ ਕੀਤਾ, ਨਹੀਂ ਤਾਂ ਪੰਜਾਬੀ ਸਾਹਿਤ-ਜਗਤ ਇਹ ਜਾਣਦਾ ਹੀ ਸੀ ਕਿ ਉਹ ਵੱਖਰੀ ਨੁਹਾਰ ਵਾਲਾ ਬਹੁਤ ਜਾਨਦਾਰ ਕਵੀ ਹੈ। ਪਰ ਉਸ ਬਾਰੇ ਜਿਹੜੀ ਗੱਲ ਦਾ ਪਤਾ ਨਹੀਂ ਉਹ ਇਹ ਸੀ ਕਿ ਕਲਮ ਚਲਾਉਣ ਦੇ ਮਾਮਲੇ ਵਿਚ ਉਹ ਸ਼ਾਇਰ ਤੋਂ ਬਿਨਾਂ ਕੁਝ ਹੋਰ ਵੀ ਹੈ। ਇਹ ਗੱਲ ਭੁੱਲ-ਭੁਲਾ ਚੁੱਕੀ ਸੀ ਕਿ ਉਸਨੇ ਕਦੇ ਕਹਾਣੀਆਂ ਲਿਖੀਆਂ ਸਨ ਅਤੇ ਉਸਦੀ ਪਹਿਲ-ਪਲੇਠੀ ਦੀ ਪੁਸਤਕ ਇੱਕ ਕਹਾਣੀ ਸੰਗ੍ਰਹਿ ਹੀ ਸੀ-'ਇਕ ਲੱਪ ਯਾਦਾਂ ਦੀ', ਜੋ ਉਸਨੇ ਸੋਲਾਂ ਵਰ੍ਹਿਆਂ ਦੀ ਕੱਚੀ ਉਮਰ ਵਿਚ ਹੀ ਬਹੁਤ ਪਹਿਲਾਂ 1970 ਵਿਚ ਛਪਵਾ ਲਈ ਸੀ। ਹੁਣ ਕਿਸੇ ਨੂੰ ਵੀ ਯਾਦ ਨਹੀਂ, ਤੇ ਸ਼ਾਇਦ ਦੀਦ ਨੂੰ ਵੀ ਨਹੀਂ, ਕਿ ਉਹ ਕਿਸੇ ਸਮੇਂ ਕਹਾਣੀਕਾਰ ਵੀ ਰਿਹਾ ਸੀ।

ਦੋ ਦਹਾਕਿਆਂ ਤੋਂ ਉਸਦੀਆਂ ਪੰਜ ਕਾਵਿ-ਪੁਸਤਕਾਂ ਰਾਹੀਂ ਗੁਜ਼ਰਦੇ ਹੋਏ ਅਸੀਂ ਉਸਦੀ ਕਵਿਤਾ ਦੀ ਵਿਲੱਖਣਤਾ ਨੂੰ ਮਾਨਣ ਤੇ ਉਸਦੀ ਨਿਰਖ-ਪਰਖ ਕਰਨ ਵਿਚ ਰੁੱਝੇ ਰਹੇ ਸਾਂ ਕਿ ਅਚਾਨਕ ਇਕ ਵਿਸਫੋਟ ਵਾਂਗ ਆਪਣੇ ਬਾਰੇ ਦੀਦ ਨੇ ਇਹ ਗੱਲ ਸਾਹਮਣੇ ਲਿਆਂਦੀ ਕਿ ਉਹ ਤਾਂ ਵਾਰਤਕ ਵੀ ਉਸੇ ਨਿਵੇਕਲੇ ਅੰਦਾਜ਼ ਵਿਚ ਲਿਖ ਸਕਦਾ ਹੈ ਜੋ ਨਿਵੇਕਲਾਪਨ ਉਸਦੀ ਕਵਿਤਾ ਦੀ ਪਛਾਣ ਹੈ। ਸਭ ਤੋਂ ਪਹਿਲਾਂ ਉਸਦੀ ਵਾਰਤਕ ਦਾ ਇਹ ਨਮੂਨਾ ਇਕ ਰੋਜ਼ਾਨਾ ਅਖਬਾਰ ਵਿਚ ਵੇਖਣ ਨੂੰ ਮਿਲਿਆ ਅਤੇ ਫੇਰ ਇਕ ਸਾਹਿਤਕ ਪੱਤਰ ਵਿਚ। ਬਹੁਤ ਹੀ ਰਸੀਲੀ ਵਾਰਤਕ ਦੇ ਇਹ ਟੁਕੜੇ ਪੜ੍ਹਕੇ ਦੀਦ ਨੂੰ ਦਾਦ ਦੇਣ ਦਾ ਜੀਅ ਕੀਤਾ। ਪਰ ਇਹ ਸੋਚਕੇ ਆਪਣੇ ਆਪ ਨੂੰ ਹਟਕ ਲਿਆ ਕਿ ਉਸਦੀ ਇਕੱਲੀ-ਕਾਰੀ ਵਾਰਤਕ ਰਚਨਾ ਦੀ ਵਡਿਆਈ ਕਰਨ ਦਾ ਦੀਦ ਸ਼ਾਇਦ ਇਹ ਮਤਲਬ ਨਾ ਲੈ ਲਵੇ ਜਿਵੇਂ ਪਰੋਖ ਰੂਪ ਵਿਚ ਸ਼ਾਇਰ ਵਜੋਂ ਉਸਦੀ ਪ੍ਰਤਿਭਾ ਨੂੰ ਨਕਾਰਿਆ ਜਾ ਰਿਹਾ ਹੈ।

ਸ਼ਾਇਰੀ ਲਈ ਸਾਹਿਤ ਅਕਾਦਮੀ ਦਾ ਪੁਰਸਕਾਰ ਮਿਲ ਜਾਣ ਪਿੱਛੋਂ ਨਾ ਦੀਦ ਨੂੰ ਕਵੀ ਵਜੋਂ ਛੁਟਿਆਏ ਜਾਣ ਦੀ ਚਿੰਤਾ ਰਹੀ ਹੈ ਅਤੇ ਨਾ ਹੀ ਉਸਦੀ ਵਾਰਤਕ ਦੀ ਪ੍ਰਸ਼ੰਸਾ ਕਰਨ ਵਾਲੇ ਨੂੰ ਆਪਣੀ ਰਾਇ ਬਾਰੇ ਕੋਈ ਭੁਲੇਖਾ ਪੈਣ ਦਾ ਡਰ ਹੋ ਸਕਦਾ ਹੈ। ਉਸਦੀ ਵਾਰਤਕ ਪੁਸਤਕ 'ਧਰਤੀ ਹੋਰ ਪਰੇ...' (ਪੰਨੇ 160, ਮੁੱਲ 160 ਰੁਪਏ, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ) ਦਾ ਪ੍ਰਕਾਸ਼ਨ ਸਮਾਂ ਇਹਨਾਂ ਦੋਵਾਂ ਮਸਲਿਆਂ ਨਾਲ ਆਪਣੇ ਆਪ ਹੀ ਨਜਿੱਠ ਲੈਂਦਾ ਹੈ।

ਤੇਰਾਂ ਵੱਖਰੇ ਵੱਖਰੇ ਸਿਰਲੇਖਾਂ ਵਾਲੀਆਂ ਲਿਖਤਾਂ ਦੇ ਇਸ ਸੰਗ੍ਰਹਿ ਨੂੰ ਸੌਖ ਵਜੋਂ ਤਾਂ ਲੇਖਾਂ ਦੀ ਵਾਰਤਕ ਪੁਸਤਕ ਹੀ ਆਖਿਆ ਜਾਵੇਗਾ, ਵੈਸੇ ਇਹ ਨਿਰਣਾ ਕਰਨਾ ਕਾਫੀ ਮੁਸ਼ਕਿਲ ਹੈ ਕਿ ਇਹ ਸਿਮਰਤੀਆਂ ਹਨ, ਸੰਸਮਰਣ, ਕਥਾਵਾਂ, ਲੇਖ ਕਿ ਕੁਝ ਹੋਰ। ਖੁਦ ਦੀਦ ਨੇ ਵੀ ਇਹੀ ਗੱਲ ਕਹੀ ਹੈ ਪੁਸਤਕ ਦੇ ਸਿਰਲੇਖ ਵਾਲੀ ਸੰਖੇਪ ਜਿਹੀ ਪ੍ਰਵੇਸ਼ਿਕਾ ਨੁਮਾ ਲਿਖਤ 'ਧਰਤੀ ਹੋਰ ਪਰੇ...' ਵਿਚ। ਦੀਦ

ਦਵਿੰਦਰ ਸਤਿਆਰਥੀ ਦਾ ਮਦਾਹ ਹੈ। ਇਸ ਪੁਸਤਕ ਵਿਚਲੀ ਇਕ ਲਿਖਤ ਦਵਿੰਦਰ ਸਤਿਆਰਥੀ ਬਾਰੇ ਵੀ ਹੈ ਜੋ ਇਸ ਰਿਸ਼ੀ ਲੇਖਕ ਬਾਰੇ ਦੀਦ ਦੀ ਸ਼ਰਧਾ-ਭਾਵਨਾ ਦਾ ਭਰਵਾਂ ਪਰਿਚਯ ਦਿੰਦੀ ਹੈ। ਮਸਤ-ਮਲੰਗ ਸਤਿਆਰਥੀ ਅਨੇਕਾਂ ਪ੍ਰਤਿਭਾਵਾਂ ਦਾ ਸੁਮੇਲ ਸੀ-ਸ਼ਾਇਰ, ਕਥਾਕਾਰ, ਲੋਕ ਗੀਤਾਂ ਦਾ ਸੰਗ੍ਰਹਿਕਰਤਾ ਤੇ ਹੋਰ ਕਾਫੀ ਕੁਝ। ਦੀਦ ਦੀ ਇੱਛਾ ਸੀ ਕਿ ਹੱਥਲੀ ਪੁਸਤਕ ਦਾ ਖਰੜਾ ਉਹ ਉਸਨੂੰ ਵਾਚਣ, ਸੋਧਣ ਜਾਂ ਜੋ ਵੀ ਉਹ ਚਾਹੇ, ਕਰਨ ਲਈ ਉਸਨੂੰ ਸੌਂਪਦਾ ਅਤੇ ਸਾਧ-ਬਚਨਾਂ ਵਰਗਾ ਉਸਦਾ ਪ੍ਰਤੀਕਰਮ ਆਪਣੀ ਝੋਲੀ ਪੁਆਉਂਦਾ। ਪਰ ਇਹ ਕੁਝ ਕੀਤੇ ਜਾਣ ਤੋਂ ਪਹਿਲਾਂ ਹੀ ਸਤਿਆਰਥੀ ਤਾਂ ਵਿਦਾਅ ਹੋ ਗਿਆ ਅਤੇ ਪਿੱਛੇ ਰਹਿ ਗਈ ਮਹਿਜ਼ ਕਲਪਨਾ ਕਿ ਉਹ ਦੀਦ ਨੂੰ ਇਸ ਵਾਰਤਕ ਰਚਨਾ 'ਤੇ ਕਿਹੋ ਜਿਹਾ ਪ੍ਰਸ਼ਾਦ ਦਿੰਦਾ। ਦੀਦ ਭਾਵੇਂ ਨਿਮਰਤਾ ਵੱਸ ਮੰਨਣ ਤੋਂ ਸੰਕੋਚ ਕਰੇ ਪਰ ਸਤਿਆਰਥੀ ਦਾ ਇਹ ਕਾਲਪਨਿਕ ਬੋਲ ਬਿਲਕੁਲ ਸੱਚ ਹੈ ਜਦੋਂ ਉਹ ਇਸ ਪੁਸਤਕ ਦੇ ਖਰੜੇ ਦਾ ਇਕ ਵੀ ਅੱਖਰ ਨਾ ਕਟਦਾ ਹੋਇਆ ਦੀਦ ਨੂੰ ਇਹ ਆਖਦਾ ਸੁਣੀਂਦਾ ਹੈ ਕਿ 'ਤੁਸੀਂ ਤਾਂ ਕੱਛੂਕੁੰਮੇ ਨਿਕਲੇ ਪੰਜਾਬੀ ਵਾਰਤਕ ਦੇ'। ਇਸ ਪੁਸਤਕ ਰਾਹੀਂ ਦੀਦ ਸੱਚਮੁੱਚ ਪੰਜਾਬੀ ਵਾਰਤਕ ਦੇ ਇਕ ਅਜਿਹੇ ਸ਼ਾਹ-ਸਵਾਰ ਵਜੋਂ ਸਾਹਵੇਂ ਆਇਆ ਹੈ ਜਿਸਨੇ ਪਤਾ ਹੀ ਨਹੀਂ ਲੱਗਣ ਦਿੱਤਾ ਕਿ ਉਸਨੇ ਏਨੀਆਂ ਮੰਜ਼ਲਾਂ ਕਦੋਂ ਮਾਰ ਲਈਆਂ।

ਵੰਨ ਸੁਵੰਨੇ ਰੰਗਾਂ ਵਾਲੀ ਇਹ ਪੁਸਤਕ ਭਾਵੇਂ ਵਿਅਕਤੀ ਚਿਤਰ ਪੇਸ਼ ਕਰਦੀ ਹੈ, ਕਿਸੇ ਅਸਾਧਾਰਨ ਘਟਨਾ ਦਾ ਵਿਉਰਾ ਦੇਂਦੀ ਹੈ, ਕੋਈ ਭਾਵ ਜਾਂ ਵਿਚਾਰ ਉਭਾਰਦੀ ਹੈ , ਜਾਂ ਕਿਸੇ ਲਿਖਤ ਦਾ ਪਿਛੋਕੜ ਦੱਸਦੀ ਹੈ-ਇਕ ਗੁਣ ਲੱਛਣ ਬਾਰੇ ਕੋਈ ਸੰਦੇਹ ਨਹੀਂ ਰਹਿਣ ਦਿੰਦੀ ਕਿ ਇਸਦਾ ਲੇਖਕ ਸ਼ਾਇਰ ਵੀ ਹੈ ਤੇ ਕਥਾਕਾਰ ਵੀ। ਦੀਦ ਦੇ ਕਹਾਣੀਕਾਰ ਹੋਣ ਦਾ ਭੁੱਲਿਆ-ਵਿਸਰਿਆ ਤੱਥ ਇਸ ਪੁਸਤਕ ਵਿਚੋਂ ਭਲੀ ਭਾਂਤ ਰੂਪਮਾਨ ਹੁੰਦਾ ਹੈ। ਜੋ ਕੋਈ ਵੀ ਗੱਲ ਕਿਸੇ ਲੇਖ ਵਿਚ ਛੋਹੀ ਗਈ ਹੈ ਉਸ ਵਿਚ ਨਿੱਕੀ ਕਹਾਣੀ ਦੀ ਗੋਂਦ ਤੇ ਚਰਿੱਤਰ- ਚਿਤਰਨ ਦਾ ਲੱਛਣ ਭਰਪੂਰ ਰੂਪ ਵਿਚ ਉਭਰਦਾ ਹੈ। ਭਾਸ਼ਾ ਦੀ ਸੁੰਦਰਤਾਈ ਨੂੰ ਜਿਵੇਂ ਸ਼ਿਵ ਕੁਮਾਰ ਨੇ ਕਵਿਤਾ ਵਿਚ ਗੁੰਦਿਆ ਸੀ ਉਹ ਦੀਦ ਨੇ ਆਪਣੀ ਵਾਰਤਕ ਲਈ ਰਾਖਵੀਂ ਕਰ ਲਈ ਜਾਪਦੀ ਹੈ। ਟੈਲੀਵਿਯਨ ਉੱਤੇ ਨਾਟਕ ਤੇ ਛੋਟੀਆਂ ਫਿਲਮਾਂ ਬਣਾਉਣ ਦੇ ਆਪਣੇ ਅਨੁਭਵ ਨੂੰ ਵੀ ਜਿਵੇਂ ਉਸਨੇ ਵਾਰਤਕ ਰਚਨਾ ਲਈ ਸਹਾਇਕ ਵਜੋਂ ਵਰਤੋਂ ਵਿਚ ਲੈ ਆਂਦਾ ਹੈ। ਨਤੀਜੇ ਵਜੋਂ ਇਹ ਪੁਸਤਕ ਇਕ ਅਨੂਠੀ ਵਾਰਤਕ ਰਚਨਾ ਹੋ ਨਿਬੜਦੀ ਹੈ ਜਿਸਦਾ ਮਹੱਤਵ ਸਮਕਾਲੀ ਵੀ ਹੈ ਤੇ ਚਿਰਕਾਲੀ ਵੀ। ਸਮਕਾਲੀ ਮਹੱਤਵ ਦੇ ਪ੍ਰਸੰਗ ਵਿਚ ਪੰਜਾਬ ਸੰਤਾਪ ਦੇ ਵਰ੍ਹਿਆਂ ਦੀਆਂ ਘਟਨਾਵਾਂ, ਇੰਦਰਾ ਗਾਂਧੀ ਦੀ ਹੱਤਿਆ ਪਿੱਛੋਂ ਦਿੱਲੀ ਵਿਚ ਸਿੱਖਾਂ ਦੇ ਕਤਲ-ਏ-ਆਮ ਉਪਰੰਤ ਦਹਿਸ਼ਤਗਰਦੀ ਤੇ ਲੁੱਟਮਾਰ ਦੀ ਗੱਲ ਹੋ ਸਕਦੀ ਹੈ, ਜਿਸ ਵਿਚ ਦੂਰਦਰਸ਼ਨ ਦੇ ਪ੍ਰੋਡਿਊਸਰ ਵਜੋਂ ਦੀਦ ਨੇ ਆਪਣੇ ਨਿੱਜੀ ਅਨੁਭਵ ਦੀ ਬਾਤ ਪਾਈ ਹੈ। ਇਹ ਬਾਤ ਮਾਨਵਤਾ ਦੀ ਟਾਵੀਂ ਟਾਵੀਂ ਬਚੀ ਛੋਹ ਦੇ ਹਵਾਲੇ ਨਾਲ ਜਬਰ ਤੇ ਆਤੰਕ ਦੀਆਂ ਵਲ-ਵਲੇਵੇਂ ਵਾਲੀਆਂ ਅਜਿਹੀਆਂ ਝਾਕੀਆਂ ਨਾਲ ਭਰਪੂਰ ਹੈ ਕਿ ਆਪਣੇ ਆਪ ਹੀ ਬੱਝਵੀਂ ਗੋਂਦ ਵਾਲੀ ਕਥਾ-ਰਚਨਾ ਬਣ ਜਾਂਦੀ ਹੈ। 'ਸ਼ਹਿਰ ਮੈਂ ਜਾ ਰਿਹਾ ਹਾਂ' ਅਤੇ 'ਨਿਹੱਥਾ ਨਹੀਂ ਹਾਂ ਮੈਂ' ਦਾ ਇਤਿਹਾਸਕ ਤੇ ਕਲਾਤਮਕ ਮੁੱਲ ਇਕੋ ਜਿੰਨਾ ਹੈ- ਬਹੁਤ ਜ਼ਿਆਦਾ।

ਪੁਸਤਕ ਵਿਚਲੀਆਂ ਜ਼ਿਆਦਾ ਲਿਖਤਾਂ ਦਾ ਸੰਬੰਧ ਬਹੁਤ ਨੇੜਿਉਂ ਵੇਖੇ-ਭਾਲੇ ਕੁਝ ਵਿਅਕਤੀਆਂ ਦੇ ਚਰਿੱਤਰਾਂ ਨਾਲ ਹੈ ਜੋ ਰਿਸ਼ਤੇਦਾਰੀ, ਕਾਰ-ਵਿਹਾਰ ਜਾਂ ਸਾਹਿਤ ਤੇ ਕਲਾ-ਜਗਤ ਦੇ ਪ੍ਰਸੰਗ ਸਦਕਾ ਦੀਦ ਦੇ ਸੰਪਰਕ ਵਿਚ ਆਏ। 'ਨਾਨਾ ਹਰਨਾਮ ਸਿੰਘ','ਘੋੜਾ ਬਾਦਸ਼ਾਹ', 'ਮਾਸਟਰ','ਸਾਹਾਂ ਦੀ ਸ਼ਤਰੰਜ','ਹਰਨਾਮ' ਅਤੇ 'ਤਾਰਾ ਸਿੰਘ' ਇਕ ਤਰ੍ਹਾਂ ਦੇ ਰੇਖਾ-ਚਿੱਤਰ ਹਨ ਜਿਨ੍ਹਾਂ ਨੂੰ ਪੜ੍ਹਕੇ ਬਲਵੰਤ ਗਾਰਗੀ ਚੇਤੇ ਵਿਚ ਆਕੇ ਮੱਧਮ ਪੈਣ ਤਕ ਜਾਂਦਾ ਹੈ। ਜਿਸ ਬੇਬਾਕੀ ਨਾਲ ਦੀਦ ਨੇ ਪਿਆਰ, ਹਮਦਰਦੀ, ਤਰਸ, ਘਿਰਣਾ, ਹੈਰਾਨੀ ਅਤੇ ਅਰੁਚੀ ਦੇ ਰਲਵੇਂ ਮਿਲਵੇਂ ਭਾਵ ਉਪਜਾਉਂਦੇ ਇਹਨਾਂ ਲਿਖਤਾਂ ਵਿਚਲੇ ਪਾਤਰਾਂ ਨੂੰ ਉਭਾਰਿਆ ਹੈ ਉਹ ਦੀਦ ਦੀ ਕਲਮ ਦਾ ਚਮਤਕਾਰ



ਹੀ ਕਿਹਾ ਜਾ ਸਕਦਾ ਹੈ। ਸਕੂਲ ਵਿਚਲੇ ਹਿਸਾਬ ਦੇ ਮਾਸਟਰ ਤੋਂ ਬਿਨਾਂ ਬਾਕੀ ਸਭ ਚਰਿੱਤਰਾਂ ਵੱਲ ਹਮਦਰਦੀ ਦੀ ਬੁਨਿਆਦੀ ਭਾਵਨਾ ਨੂੰ ਕਾਇਮ ਰਖਦਿਆਂ ਹੋਇਆਂ ਦੀਦ ਨੇ ਉਹਨਾਂ ਦਾ ਵਾਸਤਵਿਕ ਚਰਿੱਤਰ ਇੰਝ ਉਭਾਰਿਆ ਹੈ ਕਿ ਉਹ ਪਾਤਰ ਆਪਣੀਆਂ ਸੀਮਾਵਾਂ ਸਹਿਤ ਬਹੁਤ ਮੋਹ-ਖੋਰੇ ਮਨੁੱਖਾ ਵਜੋਂ ਉਭਰਦੇ ਹਨ। ਕਵੀ ਤਾਰਾ ਸਿੰਘ ਦੀ ਮਲੰਗੀ ਵਿਚ ਘੁਲੀ ਚੁਸਤੀ ਤੇ ਫਿਕਰੇਬਾਜ਼ੀ, ਅਸਲੋਂ ਅਨਪੜ੍ਹਾਂ ਦੀ ਦਿੱਖ ਵਾਲੇ ਸਫਲ ਕਾਰੋਬਾਰੀ ਮਨੁੱਖ ਕਵੀ ਹਰਨਾਮ ਦਾ ਹਿੱਪੀਪੁਣਾ, ਸਵੀਤੋਜ ਦੀ ਸ਼ਰਾਬਨੋਸ਼ੀ ਤੇ ਦੋਸਤੀ ਦੀ ਬਾਤ ਪਾਉਂਦਾ ਦੀਦ ਆਪਣੇ ਚਹੇਤੇ ਸਾਹਿਤਕਾਰਾਂ ਵਿਚ ਲੁਕੇ ਇਨਸਾਨੀ ਗੁਣਾਂ ਨੂੰ ਤਿੱਖਾ ਨਾਟਕੀ ਪ੍ਰਭਾਵ ਦੇ ਕੇ ਉਸਾਰਦਾ ਹੈ।

ਪਰ ਜੋ ਕੁਸ਼ਲਤਾ ਦੀਦ ਨੇ ਆਪਣੇ ਨਾਨੇ ਦਾ ਚਰਿੱਤਰ ਉਭਾਰਨ ਵਿਚ ਵਿਖਾਈ ਹੈ ਉਹ ਉਸਦੀ ਗਲਪ ਸੂਝ, ਭਾਸ਼ਾਈ ਕੁਸ਼ਲਤਾ ਤੇ ਸੱਚ ਦੀ ਗਹਿਰਾਈ ਤਕ ਪੁੱਜਣ ਦੀ ਚੇਸ਼ਟਾ ਦਾ ਸਿਖਰ ਹੈ। ਨਾਨਾ ਹਰਨਾਮ ਸਿੰਘ ਨਾ ਕੋਈ ਨਾਇਕ ਹੈ ਤੇ ਨਾ ਹੀ ਨੇਹਕਲੰਕ ਵਿਅਕਤੀ। ਉਹ ਕੋਈ ਵੱਡਾ ਚੌਧਰੀ ਜਾਂ ਧਨਵਾਨ ਪੁਰਸ਼ ਵੀ ਨਹੀਂ। ਕਿੱਤੇ ਵਜੋਂ ਛੀਂਬਾ ਉਹ ਇਕ ਸਾਧਾਰਨ ਪੁਰਸ਼ ਹੈ, ਜਿਸਦੇ ਪਿਉ ਨੇ, ਜੋ ਪਤਾ ਨਹੀਂ ਕੀ ਜਾਂ ਕੌਣ ਸੀ, ਇਕ ਜੱਟੀ ਜ਼ਰੂਰ ਖਰੀਦਕੇ ਜਾਂ ਵਿਆਹ ਕੇ ਲਿਆਂਦੀ ਸੀ। ਦਾਰੂ ਪੀਣ ਵਾਲਾ ਇਹ ਬੇਜ਼ਮੀਨਾ ਕਿਰਤੀ ਫਿਊਡਲ ਸੰਸਕਾਰਾਂ ਵਿਚ ਓਨਾ ਹੀ ਜਕੜਿਆ ਹੋਇਆ ਸੀ ਜਿੰਨਾ ਕੋਈ ਵੱਡਾ ਜਗੀਰਦਾਰ ਹੋ ਸਕਦਾ ਹੈ। ਏਸੇ ਕਰਕੇ ਨਾਨੇ ਦੀ ਘਰਵਾਲੀ ਯਾਨੀ ਨਾਨੀ ਚਾਰ ਕੁ ਵਰ੍ਹੇ ਉਸ ਨਾਲ ਬਿਤਾ ਕੇ ਦੋ ਧੀਆਂ ਪਿੱਛੇ ਛੱਡ ਉਸਨੂੰ ਸਦਾ ਲਈ ਤਿਲਾਂਜਲੀ ਦੇ ਕੇ ਚਲੀ ਗਈ। ਸ਼ਾਇਦ ਗੱਲ ਇਉਂ ਵੀ ਨਹੀਂ, ਖ਼ੁਦ ਨਾਨੇ ਨੇ ਹੀ ਉਸਨੂੰ ਘਰੋਂ ਕੱਢਿਆ ਸੀ। ਅਤੇ ਕਿਸੇ ਹੋਰ ਮਰਦ ਦੇ ਘਰ ਬਹਿ ਕੇ ਵਲਾਇਤ ਪਹੁੰਚ ਗਈ ਇਹ ਨਾਨੀ ਵੀ ਆਪਣੀਆਂ ਧੀਆਂ ਤੇ ਉਹਨਾਂ ਦੀ ਔਲਾਦ ਨਾਲ ਮੇਲ-ਜੋਲ ਦੇ ਬਾਵਜੂਦ ਅਣਖ ਵੱਸ ਮੁੜ ਨਾਨੇ ਦੇ ਮੱਥੇ ਨਹੀਂ ਸੀ ਲੱਗੀ- ਆਪਣੀਆਂ ਧੀਆਂ ਦੇ ਕਹਿਣ 'ਤੇ ਵੀ। ਬੁਢਾਪੇ ਵਿਚ ਤਰਸਯੋਗ ਅਵਸਥਾ ਵਿਚੋਂ ਲੰਘ ਰਹੇ ਸਾਧਾਰਨ ਵਿਚ ਅਸਾਧਾਰਨ ਇਸ ਮਨੁੱਖ, ਆਪਣੇ ਸਕੇ ਨਾਨੇ, ਦੀ ਬਾਤ ਪਾਉਂਦਾ ਅਤੇ ਇਸ ਤਰ੍ਹਾਂ ਆਪਣੇ ਪਰਿਵਾਰ ਦਾ ਪਿਛੋਕੜ ਦੱਸਦਾ ਦੀਦ ਇਉਂ ਜਾਪਦਾ ਹੈ ਜਿਵੇਂ ਜੀਨ ਜੈਕ ਰੂਸੋ ਦੀ ਆਪਬੀਤੀ ਦੇ ਪੱਤਰੇ ਪਰੋਸ ਰਿਹਾ ਹੋਵੇ- ਸੱਚ ਦੀ ਸ਼ਕਤੀ ਨਾਲ ਉਤਮ ਕਲਾ ਦਾ ਰੂਪ ਧਾਰ ਗਏ ਪੱਤਰੇ।

ਆਪਣੇ ਪਿੰਡ 'ਸ਼ਾਹਕੋਟ' ਦੇ ਵਰਨਣ ਵਿਚ ਵੀ ਨਾਨੇ ਦੇ ਨੇੜ ਵਾਲਾ ਨਿੱਘ ਹੈ ਪਰ ਏਥੇ ਦੀਦ ਦੀ ਪਹੁੰਚ ਵਧੇਰੇ ਕਰਕੇ ਆਪਣੀ ਜੰਮਣ-ਭੋਂ ਤੇ ਉਸ ਨਾਲ ਜੁੜੇ ਮਨੁੱਖਾਂ ਤੇ ਯਾਦਾਂ ਨੂੰ ਵਡਿਆਉਣ ਵਾਲੀ ਹੈ। ਪਿੰਡ ਤੋਂ ਦੂਰ ਚਲਾ ਗਿਆ ਦੀਦ ਹੁਣ ਆਪਣੀ ਧਰਤੀ ਨੂੰ ਨਮਸਕਾਰ ਕਰਨ ਵਜੋਂ ਇਸਦਾ ਮੋਹਵੰਤਾ ਜ਼ਿਕਰ ਕਰਦਾ ਹੈ ਜਿਸ ਵਿਚ ਸਮੇਂ ਨਾਲ ਆਈ ਤਬਦੀਲੀ ਦਾ ਰਤਾ ਕੁ ਰੁਦਨਮਈ ਉਲੇਖ ਵੀ ਹੈ। ਪੂਰਨ ਸ਼ਾਹਕੋਟੀ, ਬਰਕਤ ਸਿੱਧੂ ਤੇ ਸਲੀਮ ਦੇ ਪੂਰੇ ਖਾਨਦਾਨ ਤੋਂ ਬਿਨਾਂ ਗਾਇਕੀ ਦੇ ਖੇਤਰ ਵਿਚ ਚੰਗਾ ਨਾਂ ਬਣਾਉਣ ਵਾਲੀ ਸਰਵਜੀਤ ਦਾ ਚਾਅ ਨਾਲ ਹਵਾਲਾ ਦਿੰਦਾ ਹੋਇਆ ਉਹ ਉਮਰ ਵਿਚ ਆਪਣੇ ਤੋਂ ਵਡੇਰੇ ਕਵੀ ਫਤਿਹਜੀਤ ਦੀ ਗੱਲ ਕਰਦਾ ਹੈ। ਫਤਿਹਜੀਤ ਦੀ ਸੱਚਮੁਚ ਦੀ ਵਡਿਆਈ ਕਰਦਾ ਉਹ ਆਖਦਾ ਹੈ ਕਿ ਭਲੇ ਵੇਲਿਆਂ ਵਿਚ 'ਕੱਚੀ ਮਿੱਟੀ ਦੇ ਬੌਨੇ' ਵਰਗੀ ਰਚਨਾ ਕਰਨ ਵਾਲੇ ਇਸ ਸਮਰੱਥ ਕਵੀ ਦੇ ਨਾਲ ਦੇ ਉਹਦੇ ਨਾਲੋਂ ਮਾੜੀ ਕਵਿਤਾ ਲਿਖ ਕੇ ਇਸ ਕਰਕੇ ਅੱਗੇ ਨਿਕਲ ਗਏ ਕਿਉਂਕਿ ਉਹਨੇ ਹੋਰਨਾਂ ਵਾਂਗ ਤਿਗੜਮਬਾਜ਼ੀਆਂ ਨਹੀਂ ਕੀਤੀਆ। ਸ਼ਾਹਕੋਟ ਦੇ ਸਮਾਜਕ ਸਭਿਆਚਾਰਕ ਇਤਿਹਾਸ ਨੂੰ ਦੀਦ ਨੇ ਇਉਂ ਪ੍ਰੇਮ ਨਾਲ ਚਿਤਰਿਆ ਹੈ ਜਿਵੇਂ ਉਹ ਕਿਸੇ ਬਜ਼ੁਰਗ ਦੇ ਗੁਣਾਂ ਦਾ ਗਾਇਨ ਕਰਕੇ ਆਪਣਾ ਕਰਜ਼ ਚੁਕਾ ਰਿਹਾ ਹੋਵੇ।

ਪੁਸਤਕ ਵਿਚ ਸਿਰਜਣਾਤਮਕ ਸਾਹਿਤ ਦੇ ਵਿਸ਼ੇ ਨਾਲ ਜੁੜੀਆਂ ਗੱਲਾਂ ਤਾਂ ਹੋਰ ਵੀ ਕਈ ਥਾਈਂ ਖਿੰਡੀਆਂ ਪਈਆਂ ਹਨ ਪਰ 'ਮਿੱਟੀ ਜੁੜਦੀ ਰਹਿੰਦੀ' ਤਾਂ ਦੀਦ ਦੇ ਕਵੀ ਆਪੇ ਉੱਤੇ ਇਕ ਖ਼ੂਬਸੂਰਤ ਅੰਤਰ ਝਾਤ ਹੈ, ਜਿਸ ਵਿਚੋਂ ਕਵਿਤਾ ਤੇ ਸਾਹਿਤ ਬਾਰੇ ਉਸਦੇ ਨਿਜੀ ਅਨੁਭਵ ਵਿਚੋਂ ਬਣੀਆਂ ਬਹੁਤ ਖ਼ੂਬਸੂਰਤ ਧਾਰਨਾਵਾਂ ਉਭਰਦੀਆਂ ਹਨ। ਪਰ ਆਪਣੀ ਕਾਵਿ-ਰਚਨਾ ਦੇ ਪ੍ਰੇਰਨਾ

ਸਰੋਤਾਂ ਤੇ ਸਰੋਕਾਰਾਂ ਦੀ ਜਿਹੋ ਜਿਹੀ ਬਾਤ ਉਸਨੇ 'ਮਾਮੇ ਦੀ ਸ਼ਾਹਕੋਟ ਫੇਰੀ ਤੇ ਭਾਣਜੇ ਦੀ ਵਲਾਇਤ ਫੇਰੀ' ਵਿਚ ਪਾਈ ਹੈ ਉਹ ਉਸਦੇ ਅਨੁਭਵ ਦੀ ਪ੍ਰਮਾਣਿਕਤਾ ਤੇ ਉਸਦੀ ਸੰਵੇਦਨਸ਼ੀਲਤਾ ਦੇ ਨਾਲ ਨਾਲ ਕਾਵਿਕਤਾ ਵਿਚ ਗੜੁੱਚ ਕਟਾਖ, ਨਾਟਕੀਅਤਾ ਤੇ ਭਾਸ਼ਾਈ ਕੁਸ਼ਲਤਾ ਦੀ ਲਾਜਵਾਬ ਮਿਸਾਲ ਹੈ। ਸਹਿਜ ਨਾਲ ਕਵਿਤਾ ਕਹਿਣ ਦੀ ਦੀਦ ਦੀ ਜੁਗਤ ਦਾ ਪਰਿਚਯ ਦਿੰਦੀ ਇਹ ਵਾਰਤਕ ਲਿਖਤ ਪਰਵਾਸੀਆਂ ਦੀ ਮਾਨਸਿਕਤਾ ਦੇ ਅਚੇਤ ਸੁਚੇਤ ਸਵੈ-ਵਿਰੋਧ ਨੂੰ ਬਾਖੂਬੀ ਉਭਾਰਦੀ ਹੈ। ਇਸ ਲਿਖਤ ਵਿਚਲੇ ਮਾਮੇ ਤੇ ਭਾਣਜੇ ਨੂੰ ਅਮਲੀ ਰੂਪ ਵਿਚ ਖੁਦ ਲੇਖਕ ਜਾਂ ਉਸਦੇ ਵਲਾਇਤੀਏ ਮਾਮੇ ਤਕ ਸੀਮਤ ਕਰਨਾ ਤਾਂ ਯੋਗ ਨਹੀਂ ਪਰ ਇਹ ਲਿਖਤ ਅਵੱਸ਼ ਹੀ ਪਰਵਾਸੀਆਂ ਤੇ ਦੇਸ ਵਾਸੀਆਂ ਦੇ ਪਰਸਪਰ ਹਿਤਾਂ ਤੇ ਵਿਰੋਧਾਂ ਦੀ ਬਾਤ ਬਹੁਤ ਹੀ ਕਲਾਮਈ ਰੂਪ ਵਿਚ ਪਾਉਂਦੀ ਹੈ। ਪਰਵਾਸੀਆਂ ਦੇ ਹਵਾਲੇ ਨਾਲ ਹੀ ਬਾਤ ਪਾਉਣ ਵਾਲੀਆਂ ਇਸ ਪੁਸਤਕ ਵਿਚ ਦੋ ਲਿਖਤਾਂ ਹੋਰ ਹਨ- 'ਪਾਲਦੀ' ਅਤੇ 'ਬਾਹਰਲੇ ਬਾਥਰੂਮ'। ਇਹ ਦੋਵੇਂ ਲਿਖਤਾਂ ਵਿਸ਼ੇ ਦੀ ਮੰਗ ਅਨੁਸਾਰ ਪਰਤਵੇਂ ਰੂਪ ਵਿਚ ਗੰਭੀਰਤਾ ਅਤੇ ਕਟਾਖਸ਼ ਦੀ ਸ਼ੈਲੀ ਦੀ ਵਰਤੋਂ ਵਿਚ ਲੇਖਕ ਦੀ ਨਿਪੁੰਨਤਾ ਦੀ ਗਵਾਹੀ ਦਿੰਦੀਆਂ ਹਨ। ਜਿੱਥੇ ਪੰਜਾਬ ਵਿਚਲੇ ਆਪਣੇ ਪਿੰਡ ਦੇ ਨਾਂ ਉੱਤੇ ਕੈਨੇਡਾ ਵਿਚ 'ਪਾਲਦੀ' ਨਾਂ ਦਾ ਪਿੰਡ ਵਸਾ ਲੈਣ ਵਾਲੇ ਸਫਲ ਮਨੁੱਖ ਮਈਆ ਸਿੰਘ ਤੇ ਉਸਦੇ ਪਰਿਵਾਰ ਦੀ ਗਾਥਾ ਨੂੰ ਠੀਕ ਇਤਿਹਾਸਕ ਪਰਿਪੇਖ ਵਿਚ ਰੱਖਕੇ ਵੇਖਣ ਦਾ ਸੁਹਿਰਦ ਯਤਨ ਹੈ ਉਥੇ 'ਬਾਹਰਲੇ ਬਾਥਰੂਮ' ਵਿਚ ਉਹਨਾਂ ਪਰਵਾਸੀਆਂ ਉੱਤੇ ਕਟਾਖ ਹੈ ਜੋ ਸਮੇਂ ਤੇ ਸਥਾਨ ਦੀ ਦੂਰੀ ਕਾਰਨ ਹਕੀਕਤ ਤੋਂ ਅਣਭਿੱਜ ਹੋਣ ਸਦਕਾ ਦੇਸ਼ਵਾਸੀਆਂ ਨਾਲੋਂ ਹਰ ਤਰ੍ਹਾਂ ਉਚੇਰੇ ਹੋਣ ਦਾ ਭਰਮ ਪਾਲਦੇ ਹੋਏ ਆਪ ਹੀ ਆਪਣਾ ਮੌਜੂ ਬਣਾਉਣ ਲਈ ਜ਼ਿੰਮੇਵਾਰ ਹੁੰਦੇ ਹਨ।

ਜਸਵੰਤ ਦੀਦ ਦੀ ਇਸ ਪੁਸਤਕ ਵਿਚਲੀ ਵਾਰਤਕ ਦਾ ਆਨੰਦ ਤਾਂ ਇਸਦੇ ਪੜ੍ਹਨ ਵਿਚ ਹੀ ਹੈ। ਇਸ ਲਈ ਹੱਥਲੇ ਰੀਵੀਊ ਵਿਚ ਇਸ ਵਿਚੋਂ ਹਵਾਲੇ ਨਹੀਂ ਦਿੱਤੇ ਗਏ। ਵੈਸੇ ਵੀ ਪੁਸਤਕ ਰੀਵੀਊ ਵਿਚ ਬਹੁਤੇ ਵਿਸਥਾਰ ਦੀ ਗੁੰਜਾਇਸ਼ ਨਹੀਂ ਹੁੰਦੀ। ਪਾਠਕਾਂ ਨੂੰ ਇਸਦੇ ਪੜ੍ਹਨ ਦੀ ਸਿਫਾਰਸ਼ ਹੀ ਕੀਤੀ ਜਾ ਸਕਦੀ ਹੈ। ਅਤੇ ਅਖੀਰ ਵਿਚ ਜਸਵੰਤ ਦੀਦ ਨੂੰ ਇਹ ਤਾਂ ਨਹੀਂ ਕਿਹਾ ਜਾਣਾ ਬਣਦਾ ਕਿ ਉਹ ਕਾਵਿ-ਰਚਨਾ ਵੱਲ ਧਿਆਨ ਨਾ ਦੇਵੇ। ਪਰ ਵਾਰਤਕ ਰਚਨਾ ਦੀ ਆਪਣੀ ਪ੍ਰਤਿਭਾ ਨੂੰ ਏਨਾ ਚਿਰ ਜਿਵੇਂ ਉਸਨੇ ਲੁਕੋਈ ਰੱਖਿਆ ਹੈ, ਇਹ ਵੀ ਉਸ ਲਈ ਕੋਈ ਚੰਗੀ ਗੱਲ ਨਹੀਂ। ਉਹ ਨਿਸਚੇ ਹੀ ਸਹਿਜ ਨਾਲ ਚੱਲਕੇ ਵੀ ਦੌੜ ਜਿੱਤ ਜਾਣ ਵਾਲਾ ਪੰਜਾਬੀ ਵਾਰਤਕ ਦਾ ਕੱਛੂਕੁੰਮਾ ਹੈ। ਉਸਨੂੰ ਕਾਵਿ ਸਿਰਜਣਾ ਦੇ ਨਾਲ ਨਾਲ ਵਾਰਤਕ ਰਚਨਾ ਦਾ ਇਹ ਕਾਰਜ ਵੀ ਜਾਰੀ ਰੱਖਣਾ ਚਾਹੀਦਾ ਹੈ।□□

**-ਰਘਬੀਰ ਸਿੰਘ**

## ਅੰਮ੍ਰਿਤਾ ਸ਼ੇਰਗਿੱਲ : ਜੀਵਨ ਤੇ ਕਲਾ [ਤੇਜਵੰਤ ਸਿੰਘ ਗਿੱਲ]

ਭਾਰਤੀ ਸੰਸਕ੍ਰਿਤੀ ਅਤੇ ਕਲਾ ਦੇ ਪੁਨਰਉੱਥਾਨ ਕਾਲ ਵਿਚ ਜਿੰਨ੍ਹਾਂ ਸ਼ਖ਼ਸੀਅਤਾਂ ਨੇ ਭਰਪੂਰ ਰਚਨਾਤਮਕ ਤੇ ਵਿਚਾਰਧਾਰਕ ਯੋਗਦਾਨ ਪਾਇਆ ਉਹਨਾਂ ਵਿਚ ਚਿੱਤਰਕਾਰ ਅੰਮ੍ਰਿਤਾ ਸ਼ੇਰਗਿੱਲ ਦਾ ਨਾਮ ਉੱਘਾ ਹੈ। ਪੰਜਾਬੀ-ਹੰਗੇਰੀਅਨ ਮੂਲ ਦੀ ਇਸ ਚਿੱਤਰਕਾਰ ਨੇ ਨਾ ਕੇਵਲ ਆਪਣੀ ਨਿਵੇਕਲੀ ਕਲਾ-ਪ੍ਰਤਿਭਾ ਰਾਹੀਂ ਸਗੋਂ ਆਪਣੀ ਵਚਿੱਤਰ ਜੀਵਨ-ਸ਼ੈਲੀ ਰਾਹੀਂ ਵੀ ਆਪਣੇ ਵੇਲੇ ਦੀ ਕਲਾ-ਸੰਸਕ੍ਰਿਤੀ ਨੂੰ ਆਪਣੇ ਉੱਪਰ ਕੇਂਦਰਿਤ ਕਰ ਲਿਆ। ਆਪਣੇ ਛੋਟੇ ਜਿਹੇ ਜੀਵਨ-ਕਾਲ ਦੌਰਾਨ ਕੀਤੀਆਂ ਵੱਡੀਆਂ ਪ੍ਰਾਪਤੀਆਂ ਕਰਕੇ ਅਤੇ ਕਲਾ ਪ੍ਰਤੀ ਆਪਣੇ ਬੇਹੱਦ ਸੁਲਝੇ ਹੋਏ ਪ੍ਰੌਢ ਵਿਚਾਰਾਂ ਕਰਕੇ ਉਹ ਭਾਰਤੀ ਕਲਾ ਇਤਿਹਾਸ ਦੀ ਮਹਾਂਨਾਇਕਾ ਪ੍ਰਤੀਤ ਹੁੰਦੀ ਹੈ। ਜਿੱਥੇ ਵਿਅਕਤੀਗਤ ਪੱਧਰ 'ਤੇ ਅੰਮ੍ਰਿਤਾ ਸ਼ੇਰਗਿੱਲ ਪੱਛਮ ਦੀਆਂ ਉਦਾਰ ਸਾਂਸਕ੍ਰਿਤਕ ਕਦਰਾਂ-ਕੀਮਤਾਂ ਨੂੰ ਪ੍ਰਣਾਈ ਹੋਈ ਸੀ ਤੇ ਆਪਣੇ ਸਵੈ ਦੀ ਸੁਤੰਤਰਤਾ ਉਸਦਾ ਸੁਭਾਵਕ ਲਕਸ਼ ਸੀ, ਉੱਥੇ ਆਪਣੇ ਚਿੱਤਰਾਂ ਵਿਚ ਉਸਦਾ ਵਿਵਹਾਰ ਇੰਝ ਸੀ ਜਿਵੇਂ ਉਹ ਆਪਣੇ ਵੇਲੇ ਦੀ ਭਾਰਤੀ ਸੰਸਕ੍ਰਿਤੀ ਨੂੰ ਪੂਰੀ



ਤਰ੍ਹਾਂ ਸਮਰਪਤ ਹੋਵੇ ਅਤੇ ਨਿਰੋਲ ਭਾਰਤੀ ਸੰਦਰਭਾਂ ਵਿਚ ਇਸ ਸੰਸਕ੍ਰਿਤੀ ਨੂੰ ਭੋਗ ਰਹੇ ਜਨ-ਮਾਨਸ ਦੀ ਥਾਹ ਪਾਉਣ ਦਾ ਭਰਵਾਂ ਯਤਨ ਕਰ ਰਹੀ ਹੋਵੇ। ਦਾਦਕਿਆਂ ਵੱਲੋਂ ਪੰਜਾਬ ਦੇ ਮਜੀਠੀਆ ਰਜਵਾੜਾ ਘਰਾਣੇ ਨਾਲ ਅਤੇ ਨਾਨਕਿਆਂ ਵੱਲੋਂ ਹੰਗਰੀ ਦੇ ਇਕ ਉਦਾਰ ਪਰਿਵਾਰ ਨਾਲ ਸੰਬੰਧ ਰੱਖਣ ਵਾਲੀ ਅੰਮ੍ਰਿਤਾ ਸ਼ੇਰਗਿੱਲ ਦੇ ਜੀਵਨ ਤੇ ਕਲਾ ਦੀਆਂ ਅਤਿ ਸੂਖ਼ਮ ਤੰਦਾਂ ਅਤੇ ਗਹਿਰੀਆਂ ਪਰਤਾਂ ਦਾ ਬਿਆਨ ਵਿਦਵਾਨ ਸਮਾਲੋਚਕ ਤੇਜਵੰਤ ਸਿੰਘ ਗਿੱਲ ਨੇ ਪੁਸਤਕ 'ਅੰਮ੍ਰਿਤਾ ਸ਼ੇਰਗਿੱਲ: ਜੀਵਨ ਤੇ ਕਲਾ' (ਪੰਨੇ 244, ਮੁੱਲ 360 ਰੁਪਏ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ) ਵਿਚ ਕੀਤਾ ਹੈ।

ਕਿਸੇ ਸ਼ਖ਼ਸੀਅਤ ਜਾਂ ਕਲਾ ਕਿਰਤ ਦੇ ਸੰਤੁਲਤ ਅਧਿਐਨ, ਵਿਸ਼ਲੇਸ਼ਣ ਅਤੇ ਮੁੱਲਾਂਕਣ ਬਾਰੇ ਇਹ ਧਾਰਨਾ ਪਾਈ ਜਾਂਦੀ ਹੈ ਕਿ ਅਧਿਐਨ-ਕਰਤਾ ਆਪਣੇ ਅਧਿਐਨ-ਵਸਤੂ ਤੋਂ ਵਿੱਥ 'ਤੇ ਰਹੇ ਤਾਂ ਜੁ ਉਹ ਆਪਣੇ ਅਧਿਐਨ ਵਸਤੂ ਨੂੰ ਇਸਦੇ ਸਾਰੇ ਪਾਸਾਰਾਂ ਸਹਿਤ ਭਲੀਭਾਂਤ ਦੇਖਣ ਦੇ ਯੋਗ ਹੋ ਸਕੇ। ਪਰੰਤੂ ਤੇਜਵੰਤ ਗਿੱਲ ਦੀ ਇਹ ਪੁਸਤਕ ਇਸ ਧਾਰਨਾ ਦੀ ਪੁਸ਼ਟੀ ਕਰਦੀ ਨਹੀਂ ਜਾਪਦੀ। ਇਹ ਪੁਸਤਕ ਉਸਨੇ ਅੰਮ੍ਰਿਤਾ ਸ਼ੇਰਗਿੱਲ ਪ੍ਰਤੀ ਗਹਿਰੇ ਜਜ਼ਬਾਤੀ ਲਗਾਓ ਨਾਲ ਲਿਖੀ ਹੈ।

ਪੁਸਤਕ ਦੇ ਕੁੱਲ ਤੇਈ ਅਧਿਆਇ ਹਨ। ਇਸ ਤੋਂ ਇਲਾਵਾ ਅੰਮ੍ਰਿਤਾ ਦੇ ਸੋਲਾਂ ਬਹੁ-ਚਰਚਤ ਚਿੱਤਰ ਵੀ ਪੁਸਤਕ ਵਿਚ ਸ਼ਾਮਲ ਕੀਤੇ ਗਏ ਹਨ। 'ਆਰੰਭਿਕਾ' ਵਿਚ ਡਾ. ਤੇਜਵੰਤ ਨੇ ਅੰਮ੍ਰਿਤਾ ਸ਼ੇਰਗਿੱਲ ਦੁਆਰਾ ਭਾਰਤਵਰਸ਼ ਦੇ ਕਲਾ ਖੇਤਰ ਵਿਚ ਨਿਭਾਈ ਕ੍ਰਾਂਤੀਕਾਰੀ ਭੂਮਿਕਾ ਦਾ ਉਲੇਖ ਕੀਤਾ ਹੈ, ਉਸਦੇ ਜੀਵਨ ਅਤੇ ਸਮੇਂ ਦੇ ਕਈ ਪੱਖਾਂ ਦੀ ਸੰਖੇਪ ਚਰਚਾ ਕੀਤੀ ਹੈ ਅਤੇ ਇਤਿਹਾਸਕ ਪਰਿਪੇਖ ਵਿਚ ਅੰਮ੍ਰਿਤਾ ਸ਼ੇਰਗਿੱਲ ਦੇ ਨਿਵੇਕਲੇ ਮਹੱਤਵ ਨੂੰ ਦਰਸਾਇਆ ਹੈ।

'ਆਰੰਭਿਕਾ' ਤੋਂ ਅਗਲੇ ਪੰਜ ਅਧਿਆਇ ਅੰਮ੍ਰਿਤਾ ਸ਼ੇਰਗਿੱਲ ਦੇ ਮੁੱਢਲੇ ਜੀਵਨ ਦੀ ਵਿਸਤ੍ਰਿਤ ਜਾਣਕਾਰੀ ਪ੍ਰਦਾਨ ਕਰਨ ਦੇ ਨਾਲ ਨਾਲ ਅੰਮ੍ਰਿਤਾ ਦੇ ਵਿਲੱਖਣ ਵਿਅਕਤੀਤਵ ਦੀ ਵੀ ਭਰਪੂਰ ਚਰਚਾ ਕਰਦੇ ਹਨ। ਉਸਦੀ ਆਕਰਸ਼ਕ ਨੁਹਾਰ ਨੂੰ ਤੇਵਜੰਤ ਸਿੰਘ ਗਿੱਲ ਨੇ ਖੁਦ ਵੀ ਬੜੇ ਦਿਲ ਖਿੱਚਵੇਂ ਅੰਦਾਜ਼ ਵਿਚ ਬਿਆਨ ਕੀਤਾ ਹੈ। 'ਨਾਨਕਾ ਪਿਛੋਕੜ' ਅਤੇ 'ਦਾਦਕਾ ਪਿਛੋਕੜ' ਅਧਿਆਇ ਕੇਵਲ ਅੰਮ੍ਰਿਤਾ ਦੇ ਜੀਵਨ ਦੀਆਂ ਅਨੁਵੰਸ਼ਿਕ ਜੜ੍ਹਾਂ ਦੀ ਕਥਾ ਕਹਿਣ ਕਰਕੇ ਹੀ ਮਹੱਤਵਪੂਰਨ ਨਹੀਂ, ਸਗੋਂ ਇਹ ਅਧਿਆਇ ਸਾਮਰਾਜ ਦੀ ਗ੍ਰਿਫ਼ਤ ਵਿਚ ਆਏ ਵਿਸ਼ਵ ਦੇ ਪ੍ਰਮਾਣਿਕ ਇਤਿਹਾਸਕ ਦਸਤਾਵੇਜ਼ ਵੀ ਹਨ। ਅੰਮ੍ਰਿਤਾ ਸ਼ੇਰਗਿੱਲ ਹੰਗੇਰੀਅਨ ਪੇਸ਼ਾਵਰ ਸੰਗੀਤਕਾਰ ਆਂਤੂਆਨੱਤ ਦੀ ਧੀ ਸੀ ਅਤੇ ਉਸਦਾ ਮਾਮਾ ਇਰਵਿਨ 'ਬਰਤਿ ਪੂਰਬਵਾਦ ਦਾ ਮੁਦਈ, ਵੱਡਾ ਵਿਦਵਾਨ ਸੀ।' 'ਨਾਨਕਾ ਪਿਛੋਕੜ' ਅਧਿਆਇ ਵਿਚ ਉਸ ਸਬੱਬ ਦਾ ਵਰਨਨ ਮਿਲਦਾ ਹੈ ਜਿਸਦੇ ਤਹਿਤ ਮਾਰੀ ਆਂਤੂਆਨੱਤ ਦਾ ਮਜੀਠੀਆ ਪਰਿਵਾਰ ਦੇ ਉਮਰਾਓ ਸਿੰਘ ਸ਼ੇਰਗਿੱਲ ਨਾਲ ਮਿਲਾਪ ਹੋਇਆ ਤੇ ਇਹ ਮਿਲਾਪ ਫਰਵਰੀ 1912 ਵਿਚ ਸ਼ਾਦੀ ਬੰਧਨ ਵਿਚ ਤਬਦੀਲ ਹੋ ਗਿਆ ਅਤੇ ਅਗਲੇ ਸਾਲ 1913, ਤੀਹ ਜਨਵਰੀ ਵਾਲੇ ਦਿਨ ਅੰਮ੍ਰਿਤਾ ਸ਼ੇਰਗਿੱਲ ਦਾ ਜਨਮ ਹੋਇਆ। ਨਾਨਕਾ ਪਿਛੋਕੜ ਦੇ ਅੰਮ੍ਰਿਤਾ ਸ਼ੇਰਗਿੱਲ ਦੇ ਅਵਚੇਤਨ ਉੱਪਰ ਬਹੁਤ ਗਹਿਰੇ ਪ੍ਰਭਾਵ ਪਏ। ਇਸੇ ਪ੍ਰਭਾਵ ਨੂੰ ਉਸਦੇ ਕੁਝ ਵਿਸ਼ੇਸ਼ ਚਿੱਤਰਾਂ ਵਿਚਲੇ ਫਲ, ਫੁੱਲ, ਪੱਤੇ, ਬੂਟੇ ਅਤੇ ਬਿਰਛ ਆਦਿ ਪ੍ਰਤੀਬਿੰਬਤ ਕਰਦੇ ਹਨ।

ਭਾਵੇਂ ਅੰਮ੍ਰਿਤਾ ਸ਼ੇਰਗਿੱਲ ਦੇ ਅਵਚੇਤਨ ਉੱਪਰ ਵਧੇਰੇ ਪ੍ਰਭਾਵ ਆਪਣੇ ਨਾਨਕਾ ਪਿਛੋਕੜ ਦਾ ਹੀ ਰਿਹਾ ਅਤੇ ਉਹ ਭਾਰਤ ਦੇ ਰਜਵਾੜਾਸ਼ਾਹੀ ਜੀਵਨ ਪ੍ਰਤੀ ਲਗਾਤਾਰ ਉਦਾਸੀਨ ਹੀ ਰਹੀ, ਫਿਰ ਵੀ ਉਸਨੇ ਆਪਣੀ ਕਲਾ ਸਿਰਜਣਾ ਲਈ ਭਾਰਤ, ਇਸਦੇ ਵੰਨ ਸੁਵੰਨੇ ਜੀਵਨ, ਇਸਦੇ ਦੁੱਖਾਂ-ਸੁੱਖਾਂ ਅਤੇ ਇਸਦੇ ਸਾਂਸਕ੍ਰਿਤਕ ਵਿਰਸੇ ਨੂੰ ਹੀ ਆਪਣੀ ਕਰਮਭੂਮੀ ਵਜੋਂ ਚੁਣਿਆ। ਇਸਦੇ ਪ੍ਰਮਾਣ ਲਈ ਤੇਜਵੰਤ ਸਿੰਘ ਗਿੱਲ ਨੇ ਅੰਮ੍ਰਿਤਾ ਸ਼ੇਰਗਿੱਲ ਦੇ ਲੇਖ My Life in Art ਵਿਚੋਂ ਨਿਮਨਲਿਖਤ ਹਵਾਲਾ ਦਿੱਤਾ ਹੈ। 'ਮੇਰਾ ਖਿਆਲ ਨਹੀਂ ਮੈਂ ਕਦੇ ਵੀ ਯੂਰਪ ਵਿਚ ਚਿੱਤਰਕਾਰੀ ਕਰਾਂਗੀ। ਮੈਂ ਕੇਵਲ ਭਾਰਤ ਵਿਚ ਹੀ ਚਿੱਤਰਕਾਰੀ ਕਰ ਸਕਦੀ ਹਾਂ। ਹੋਰ ਕਿਤੇ ਵੀ ਮੈਂ ਆਪਣੇ ਕੁਦਰਤੀ ਸੁਭਾਅ ਅਨੁਕੂਲ

ਕੰਮ ਨਹੀਂ ਕਰ ਸਕਦੀ, ਮੈਨੂੰ ਕੋਈ ਆਤਮਵਿਸ਼ਵਾਸ ਨਹੀਂ। ਯੂਰਪ ਪਿਕਾਸੋ, ਮਾਤੀਸ, ਬਰਾਕ ਅਤੇ ਹੋਰ ਕਈਆਂ ਦਾ ਹੈ। ਕੇਵਲ ਭਾਰਤ ਹੀ ਮੇਰਾ ਹੈ।'

'ਪੈਰਿਸ ਨੂੰ ਰਵਾਨਗੀ' ਅਧਿਆਇ ਵਿਚ ਅੰਮ੍ਰਿਤਾ ਸ਼ੇਰਗਿੱਲ ਦੀ ਚਿੱਤਰ ਕਲਾ ਸੰਬੰਧੀ ਅਕਾਦਮਿਕ ਸਿੱਖਿਆ ਦੀ ਚਰਚਾ ਕੀਤੀ ਗਈ ਹੈ। ਸ਼ੇਰਗਿੱਲ ਪਰਿਵਾਰ ਦੁਆਰਾ ਅੰਮ੍ਰਿਤਾ ਨੂੰ ਇਹ ਸਿੱਖਿਆ ਉਸਦੇ ਸੰਵੇਦਨਸ਼ੀਲ, ਸੂਖਮ ਭਾਵੀ ਅਤੇ ਕਲਾ ਪ੍ਰੇਮੀ ਹੰਗੇਰੀਅਨ ਮਾਮੇ ਇਰਵਨ ਬਕਤਿ ਦੇ ਸੁਝਾਅ ਦੇਣ 'ਤੇ ਦੁਆਉਣ ਦਾ ਫੈਸਲਾ ਕੀਤਾ ਗਿਆ। ਇਹ ਸਿੱਖਿਆ ਅੰਮ੍ਰਿਤਾ ਸ਼ੇਰਗਿੱਲ ਨੇ ਪੈਰਿਸ ਦੀਆਂ ਸੰਸਥਾਵਾਂ ਵਿਚ ਦਾਖਲ ਹੋ ਕੇ ਹਾਸਲ ਕੀਤੀ। ਤੇਜਵੰਤ ਸਿੰਘ ਗਿੱਲ ਅਨੁਸਾਰ, 'ਫਰਾਂਸ ਵਿਚ ਲਗਾਤਾਰ ਪੰਜ ਸਾਲ ਰਹਿਣ, ਇਸਦੇ ਜੀਵਨ ਨੂੰ ਅੰਦਰੋਂ ਬਾਹਰੋਂ ਦੇਖਣ ਅਤੇ ਇਸ ਅਨੁਕੂਲ ਆਪਣੇ ਵਿਚਾਰ ਭਾਵ ਢਾਲ ਲੈਣ ਕਾਰਨ, ਫਰਾਂਸੀਸੀ ਭਾਸ਼ਾ ਵੀ ਉਸਦੇ ਧੁਰ ਅੰਦਰ ਰਚ ਗਈ। ਸਿੱਟੇ ਵਜੋਂ ਅੰਮ੍ਰਿਤਾ ਦੀ ਸ਼ਖਸੀਅਤ ਉੱਪਰ ਫਰਾਂਸੀਸੀ ਕਵਿਤਾ ਦਾ ਵੀ ਗ਼ਹਿਰਾ ਪ੍ਰਭਾਵ ਪਿਆ।' ਇਸ ਅਧਿਆਇ ਵਿਚ ਤੇਜਵੰਤ ਸਿੰਘ ਗਿੱਲ ਨੇ ਅੰਮ੍ਰਿਤਾ ਦੀ ਕਾਮੁਕਤਾ ਦਾ ਵੀ ਖੁਲਾਸਾ ਕੀਤਾ ਹੈ।

'ਚਿੱਤਰਕਾਰੀ ਦੀ ਸਿੱਖਿਆ ਤੋਂ ਲੈ ਕੇ ਮਲਕੋਲਮ ਮੁਗਗਿੱਜ ਨਾਲ ਪਿਆਰ' ਅਧਿਆਇ ਅੰਮ੍ਰਿਤਾ ਸ਼ੇਰਗਿੱਲ ਦੇ ਬਣਦੇ-ਬਿਨਸਦੇ ਪ੍ਰੇਮ ਦੇ ਕਾਮ-ਸੰਬੰਧਾਂ ਅਤੇ ਇਕ ਚਿੱਤਰਕਾਰ ਵਜੋਂ ਉਸਦੇ ਅਸਾਧਾਰਣ ਵਿਕਾਸ ਦੇ ਸਿਲਸਿਲੇ ਨੂੰ ਨਾਲੋ ਨਾਲ ਪੇਸ਼ ਕਰਦੇ ਹਨ ਅਤੇ ਦੋਵਾਂ ਵਿਚਕਾਰ ਕਿਸੇ ਆਂਤ੍ਰਿਕ ਸੂਖਮ ਰਿਸ਼ਤੇ ਦੀ ਤਲਾਸ਼ ਵੀ ਕਰਦੇ ਹਨ। 'ਪੈਰਿਸ ਵਿਚ ਜਿਸ ਤਰ੍ਹਾਂ ਦਾ ਖੁੱਲ੍ਹਾ ਡੁੱਲ੍ਹਾ ਰਹਿਣ ਸਹਿਣ ਅੰਮ੍ਰਿਤਾ ਸ਼ੇਰਗਿੱਲ ਦੇ ਹਿੱਸੇ ਆਇਆ ਉਸ ਤੋਂ ਇਹ ਧਾਰਨਾ ਬਣਾਉਣੀ ਸਰਾਸਰ ਗਲਤ ਹੋਵੇਗੀ ਕਿ ਉਸਦਾ ਸਾਰਾ ਸਮਾਂ ਦੋਸਤਾਂ-ਮਿੱਤਰਾਂ, ਸਖੀਆਂ-ਸਹੇਲੀਆਂ ਨਾਲ ਹੀ ਬੀਤਦਾ ਸੀ। ਦਰਅਸਲ, ਉਸਦਾ ਵਧੇਰੇ ਸਮਾਂ ਤਾਂ ਚਿੱਤਰਕਾਰੀ ਕਰਨ, ਜਿੱਥੇ ਕਿਤੇ ਔਕੜ ਆ ਬਣੇ, ਵਿਭਾਗ ਦੇ ਮੁਖੀ ਅਤੇ ਆਪਣੇ ਚਹੇਤੇ ਅਧਿਆਪਕ ਪ੍ਰੋਫੈਸਰ ਲੁਸੀਅਨ ਸਾਈਮੋਨ ਤੋਂ ਸੰਕੇਤ ਪਾ ਨਿਪੁੰਨਤਾ ਦੀਆਂ ਮੰਜ਼ਲਾਂ ਤੈਅ ਕਰਨ, ਵਿਚ ਲੰਘ ਜਾਂਦਾ ਸੀ।' ਪੈਰਿਸ ਵਿਖੇ ਅੰਮ੍ਰਿਤਾ ਸ਼ੇਰਗਿੱਲ ਦੁਆਰਾ ਬਣਾਏ ਚਿੱਤਰਾਂ ਦੀ ਡਾ. ਤੇਜਵੰਤ ਨੇ 'ਚਿੱਤਰਕਾਰੀ ਦੀ ਸਿੱਖਿਆ' ਅਧਿਆਇ ਅਧੀਨ, ਅੰਮ੍ਰਿਤਾ ਦੀ ਚਿੱਤਰਕਾਰੀ ਉਪਰ ਪਏ ਵੱਖ ਵੱਖ ਕਲਾ ਸਿਧਾਂਤਾਂ ਦੇ ਪ੍ਰਭਾਵ ਸਮੇਤ ਵਿਆਖਿਆ ਪ੍ਰਸਤੁਤ ਕੀਤੀ ਹੈ। ਤੀਬਰ ਅਤੇ ਅਣਨਿਯੰਤ੍ਰਤ ਕਾਮ-ਬਿਰਤੀ ਜਿੱਥੇ ਉਸਦੀ ਛੋਟੀ ਉਮਰੇ ਮੌਤ ਦੇ ਦੁਖਾਂਤ ਦਾ ਸਬੱਬ ਬਣੀ ਉੱਥੇ ਇਸੇ ਤੀਬਰ ਕਾਮ-ਬਿਰਤੀ ਨੇ ਉਸਦੀ ਸਿਰਜਣਸ਼ੀਲਤਾ ਨੂੰ ਵੀ ਅਥਾਹ ਗਤੀ ਪ੍ਰਦਾਨ ਕੀਤੀ। ਪੱਤਰਕਾਰ ਤੇ ਬੁੱਧੀਜੀਵੀ ਮਲਕੋਲਮ ਮੁਗਰਿਜ ਨਾਲ ਅੰਮ੍ਰਿਤਾ ਦਾ ਪਿਆਰ-ਸੰਬੰਧ ਉਸਦੇ ਜੀਵਨ ਦੀ ਅਹਿਮ ਘਟਨਾ ਸੀ।

'ਸਟੂਡੀਓ ਵਿਚ ਬਣੇ ਪਹਿਲੇ ਚਿੱਤਰ', 'ਭਾਰਤ ਰਤਨ' ਅਤੇ 'ਕਲਾ ਤੇ ਸਾਹਿਤ' ਇਸ ਪੁਸਤਕ ਦੇ ਅਧਿਆਇ ਇਕ ਪਾਸੇ ਅੰਮ੍ਰਿਤਾ ਸ਼ੇਰਗਿੱਲ ਦੀ ਕਲਾ ਸਿਰਜਣ ਪ੍ਰਕਿਰਿਆ ਨਾਲ ਬਾਵਸਤਾ ਹਨ ਅਤੇ ਦੂਜੇ ਪਾਸੇ ਉਸਦੇ ਚਿੱਤਰਾਂ ਦੀ ਪ੍ਰਮਾਣਿਕ ਅਤੇ ਵਿਸਤ੍ਰਿਤ ਵਿਆਖਿਆ ਨਾਲ ਸੰਬੰਧ ਰਖਦੇ ਹਨ। ਅੰਮ੍ਰਿਤਾ ਸ਼ੇਰਗਿੱਲ ਦੇ ਹਰ ਚਿੱਤਰ ਨੂੰ ਇਸਦੇ ਮਨੋ-ਸਮਾਜਕ ਪਿਛੋਕੜ ਅਤੇ ਉਚਿਤ ਸੰਦਰਭ ਸਹਿਤ ਸਮਝਣ-ਸਮਝਾਉਣ ਦਾ ਉਪਰਾਲਾ ਕੀਤਾ ਗਿਆ ਹੈ। ਅੰਮ੍ਰਿਤਾ ਸ਼ੇਰਗਿੱਲ ਦੇ ਸਮਕਾਲੀ ਚਿੱਤਰਕਾਰਾਂ ਦੁਆਰਾ ਕੀਤੀ ਜਾ ਰਹੀ ਚਿੱਤਰਕਾਰੀ, ਪ੍ਰਮੁੱਖ ਕਲਾ ਰੁਝਾਨਾਂ ਤੇ ਇਹਨਾਂ ਪ੍ਰਤੀ ਅੰਮ੍ਰਿਤਾ ਸ਼ੇਰਗਿੱਲ ਵੱਲੋਂ ਧਾਰਨ ਕੀਤੇ ਵਤੀਰੇ ਦੀ ਵੀ ਭਰਪੂਰ ਚਰਚਾ ਕੀਤੀ ਗਈ ਹੈ। ਅੰਮ੍ਰਿਤਾ ਸ਼ੇਰਗਿੱਲ ਦੇ ਵੱਖ-ਵੱਖ ਚਿੱਤਰਾਂ ਵਿਚਲੇ ਆਕਾਰਾਂ, ਰੰਗਾਂ, ਮੁਦਰਾਵਾਂ, ਮਾਹੌਲ ਅਤੇ ਸ਼ੈਲੀ ਦਾ ਵੀ ਨੀਝ ਨਾਲ ਅਧਿਐਨ ਕੀਤਾ ਗਿਆ ਹੈ। ਅੰਮ੍ਰਿਤਾ ਸ਼ੇਰਗਿੱਲ ਦੀ ਸ਼ਖ਼ਸੀਅਤ ਦਾ ਵਰਣਨ ਕਰਨ ਲੱਗਿਆਂ, ਜਿਸ ਤਰ੍ਹਾਂ ਤੇਜਵੰਤ ਸਿੰਘ ਗਿੱਲ ਉਸਦੀ ਜਿਸਮਾਨੀ ਦਿਖ ਨੂੰ ਨਿਹਾਰਦਾ ਹੈ, ਇਵੇਂ ਹੀ ਉਸਦੇ ਚਿੱਤਰਾਂ ਨੂੰ ਵੀ ਨਿਹਾਰਦਾ ਹੈ।

ਪੁਸਤਕ ਦੇ ਅੰਤਲੇ ਅਧਿਆਇ ਵਿਸ਼ੇਸ਼ ਕਰਕੇ 'ਕਲਾ ਅਤੇ ਸਾਹਿਤ', 'ਜਵਾਹਰ ਲਾਲ ਨਹਿਰੂ ਨਾਲ ਸਨੇਹ', 'ਕਾਰਲ ਖੰਡਾਲਵਾਲਾ ਲਈ ਤਾਂਘ', 'ਅਣਮੋਲ ਕਿਰਤਾਂ ਦਾ ਚਿੱਤਰਨ' ਅਤੇ



'ਖ਼ਤ ਜੋ ਧੁੱਪ ਨੇ ਲਿਖੇ' ਇਸ ਤੱਥ ਵੱਲ ਇਸ਼ਾਰਾ ਕਰਦੇ ਹਨ ਕਿ ਮਹਾਨ ਕਲਾਕਾਰ ਅਤੇ ਮਹਾਨ ਕਲਾ ਕਿਰਤਾਂ ਦਾ ਜਨਮ ਮਹਿਜ਼ ਇਤਫ਼ਾਕ ਨਹੀ ਹੁੰਦਾ। ਇਹਨਾਂ ਦੇ ਜਨਮ ਪਿੱਛੇ ਬਹੁਤ ਸਾਰੇ ਪ੍ਰਤੱਖ ਅਤੇ ਪਰੋਖ ਤੱਤ ਕਾਰਜਸ਼ੀਲ ਹੁੰਦੇ ਹਨ। ਹਾਲਾਂਕਿ ਅੰਮ੍ਰਿਤਾ ਸ਼ੇਰਗਿੱਲ ਨੂੰ ਕੁਦਰਤੀ ਗੇੜ ਕਾਰਨ ਜਿਊਣ ਲਈ 29 ਸਾਲ ਤੋਂ ਵੀ ਘੱਟ ਆਯੂ ਪ੍ਰਾਪਤ ਹੋਈ ਪਰੰਤੂ ਐਨੇ ਛੋਟੇ ਜੀਵਨ-ਕਾਲ ਦੌਰਾਨ ਉਸ ਵੱਲੋਂ ਚਿੱਤਰਕਲਾ ਦੇ ਖੇਤਰ ਵਿਚ ਪਾਇਆ ਸਿਰਜਣਾਤਮਕ ਯੋਗਦਾਨ ਅਤੇ ਵਿਚਾਰਾਂ ਦੀ ਪ੍ਰੌਢਤਾ ਅਸਚਰਜਜਨਕ ਹੈ। ਇਸ ਸਿਰਜਣਾਤਮਕ ਯੋਗਦਾਨ ਅਤੇ ਵਿਚਾਰਧਾਰਕ ਪਕਿਆਈ ਦੀ ਪਿੱਠ ਭੂਮੀ 'ਤੇ ਪਏ ਨਿਰਣਾਇਕ ਤੱਤਾਂ ਨੂੰ ਤੇਜਵੰਤ ਸਿੰਘ ਗਿੱਲ ਨੇ ਅਗਰਭੂਮੀ 'ਤੇ ਲਿਆਉਣ ਦਾ ਭਰਪੂਰ ਯਤਨ ਕੀਤਾ ਹੈ। ਅੰਮ੍ਰਿਤਾ ਸ਼ੇਰਗਿੱਲ ਸੁਭਾਅ ਪੱਖੋਂ ਇਕ ਸੰਵੇਦਨਸ਼ੀਲ ਔਰਤ ਤਾਂ ਹੈ ਹੀ ਸੀ ਅਤੇ ਉਸਦੀ ਕਲਾ ਸ਼ੈਲੀ 'ਤੇ ਉਸਦੀ ਵਿਅਕਤੀਗਤ ਛਾਪ ਵੀ ਸਪਸ਼ਟ ਦਿਖਾਈ ਦਿੰਦੀ ਸੀ, ਇਸਦੇ ਨਾਲ ਹੀ ਉਹ ਉੱਚ ਕੋਟੀ ਦੇ ਵਿਸ਼ਵ ਸਾਹਿਤ, ਸੰਗੀਤ ਅਤੇ ਕਲਾ ਦੀ ਗਿਆਤਾ ਵੀ ਸੀ। ਤੇਜਵੰਤ ਸਿੰਘ ਗਿੱਲ ਨੇ ਅੰਮ੍ਰਿਤਾ ਸ਼ੇਰਗਿੱਲ ਦੁਆਰਾ ਸਰਵ ਸ੍ਰੇਸ਼ਟ ਵਿਸ਼ਵ ਸਾਹਿਤ ਦੇ ਅਧਿਐਨ ਅਤੇ ਇਸ ਪ੍ਰਤੀ ਉਸਦੀ ਰਾਇ ਦੀ ਵਿਸਤ੍ਰਿਤ ਚਰਚਾ ਕੀਤੀ ਹੈ।

'ਪੜਚੋਲ ਦੀ ਪਰਖ' ਅਧਿਆਇ ਵਿਚ ਅੰਮ੍ਰਿਤਾ ਸ਼ੇਰਗਿੱਲ ਦੇ ਜੀਵਨ ਤੇ ਕਲਾ ਉੱਪਰ ਹੁਣ ਤਕ ਲਿਖੀਆਂ ਗਈਆਂ ਲਿਖਤਾਂ ਦੀ ਸੰਖੇਪ ਸਮੀਖਿਆ ਕੀਤੀ ਗਈ ਹੈ ਅਤੇ ਇਹਨਾਂ ਵਿਚਲੇ ਕੱਚ ਸੱਚ ਨੂੰ ਠੋਸ ਦਲੀਲਾਂ ਨਾਲ ਨਤਾਰਿਆ ਗਿਆ ਹੈ। ਉਪਰੰਤ ਪਾਠਕ ਨੂੰ ਅੰਮ੍ਰਿਤਾ ਸ਼ੇਰਗਿੱਲ ਦੇ ਖ਼ਤਾਂ ਅਤੇ ਹੋਰ ਲਿਖਤਾਂ ਦੇ ਰੂਬਰੂ ਕੀਤਾ ਗਿਆ ਹੈ, ਜਿਹਨਾਂ ਵਿਚੋਂ ਮੁੜ ਅੰਮ੍ਰਿਤਾ ਦੀ ਸ਼ਖਸੀਅਤ, ਜ਼ਿੰਦਗੀ ਅਤੇ ਕਲਾ ਡਲ੍ਹਕਾਂ ਮਾਰਨ ਲਗਦੀ ਹੈ।

'ਅੰਮ੍ਰਿਤਾ ਸ਼ੇਰਗਿੱਲ : ਜੀਵਨ ਤੇ ਕਲਾ' ਪੁਸਤਕ ਇਕ ਵੱਡੇ ਖੋਜ ਕਾਰਜ ਵਜੋਂ ਜਿੰਨੀ ਮਿਹਨਤ ਤੇ ਲਗਨ ਨਾਲ ਤੇਜਵੰਤ ਸਿੰਘ ਗਿੱਲ ਨੇ ਲਿਖੀ ਹੈ, ਉਤਨੀ ਹੀ ਰੀਝ ਨਾਲ ਇਹ ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਵੱਲੋਂ ਪ੍ਰਕਾਸ਼ਤ ਕੀਤੀ ਗਈ ਹੈ। ਨਵੀਨ ਕਲਾ ਦੇ ਗੰਭੀਰ ਵਿਦਿਆਰਥੀਆਂ ਲਈ ਇਹ ਇਕ ਅਣਮੋਲ ਤੋਹਫਾ ਤਾਂ ਹੈ ਹੀ, ਦੂਸਰੇ ਪਾਠਕਾਂ ਦੇ ਮਨ ਵਿਚ ਵੀ ਇਹ ਪੁਸਤਕ ਲਲਿਤ ਕਲਾਵਾਂ ਪ੍ਰਤੀ ਜਗਿਆਸਾ ਪੈਦਾ ਕਰਨ ਦੀ ਸਮਰੱਥਾ ਰੱਖਦੀ ਹੈ। □□

-ਰਮਨ

## ਮੋਚੀ ਦਾ ਪੁੱਤ [ਮੋਹਨ ਲਾਲ ਫਿਲੌਰੀਆ]

ਭਾਰਤੀ ਸਮਾਜਕ ਵਿਵਸਥਾ ਵਿਚ ਜਾਤੀਵਾਦ ਦੀਆਂ ਜੜ੍ਹਾਂ ਬਹੁਤ ਡੂੰਘੀਆਂ ਹਨ। ਦਲਿਤ ਵਰਗ ਦੇ ਹਿਤਾਂ ਦੀ ਰਾਖੀ ਲਈ ਕਈ ਸੰਵਿਧਾਨਕ ਕਾਨੂੰਨ ਬਣਾਏ ਜਾਣ ਤੋਂ ਪਿੱਛੋਂ ਵੀ ਨਿਮਨ ਵਰਗ ਦੀ ਲੋਕਾਈ ਅਜੇ ਤਕ ਅਸਾਵੀਂ ਸਮਾਜਕ ਵੰਡ ਸਦਕਾ ਸ਼ੋਸ਼ਣ ਦਾ ਸ਼ਿਕਾਰ ਹੋ ਰਹੀ ਹੈ। ਮੋਹਨ ਲਾਲ ਫਿਲੌਰੀਆ ਦੀਆਂ ਕਹਾਣੀਆਂ ਇਸੇ ਸ਼ੋਸ਼ਿਤ ਵਰਗ ਦੇ ਤ੍ਰਾਸਦਿਕ ਅਨੁਭਵਾਂ ਦੀ ਬਾਤ ਪਾਉਂਦੀਆਂ ਹਨ। ਉਸ ਦੇ ਨਵੇਂ ਕਹਾਣੀ-ਸੰਗ੍ਰਹਿ 'ਮੋਚੀ ਦਾ ਪੁੱਤ' (ਪੰਨੇ 183, ਮੁੱਲ 200 ਰੁਪਏ, ਰਘਬੀਰ ਰਚਨਾ ਪ੍ਰਕਾਸ਼ਨ, ਚੰਡੀਗੜ੍ਹ ਵਿਚ ਇਸੇ ਤਰ੍ਹਾਂ ਦੇ ਅਨੁਭਵਾਂ/ਸੰਘਰਸ਼ਾਂ ਨੂੰ ਚਿਤਾਰਦੀਆਂ ਪੰਦਰਾਂ ਕਹਾਣੀਆਂ ਸ਼ਾਮਲ ਹਨ। ਇਸ ਤੋਂ ਪਹਿਲਾਂ ਮੋਹਨ ਲਾਲ ਫਿਲੌਰੀਆ ਤਿੰਨ ਕਹਾਣੀ-ਸੰਗ੍ਰਹਿ 'ਸਰਕਾਰੀ ਵਰਦੀ', 'ਲਾਗੀ' ਅਤੇ 'ਮਿੱਟੀ ਦਾ ਬੋਝ' ਪ੍ਰਕਾਸ਼ਤ ਕਰਵਾ ਚੁੱਕਾ ਹੈ।

ਕਹਾਣੀ-ਸੰਗ੍ਰਹਿ 'ਮੋਚੀ ਦਾ ਪੁੱਤ' ਦੀਆਂ ਸਮੁੱਚੀਆਂ ਕਹਾਣੀਆਂ ਦੇ ਬਿਰਤਾਂਤ ਦਾ ਕੇਂਦਰੀ ਧੁਰਾ ਉਹ ਲੋਕ ਹਨ ਜਿਹਨਾਂ ਨੂੰ ਕਹਾਣੀਕਾਰ 'ਦੱਬੇ-ਕੁਚਲੇ' ਲੋਕ ਕਹਿੰਦਾ ਹੈ। ਕਿਤਾਬ ਦੇ ਨਾਂ ਵਾਲੀ ਪ੍ਰਥਮ ਕਹਾਣੀ 'ਮੋਚੀ ਦਾ ਪੁੱਤ' ਦਾ ਸਿਰਲੇਖ ਇਸ ਗੱਲ ਦਾ ਸੂਚਕ ਹੈ ਕਿ ਕਹਾਣੀ ਦਾ ਬਿਰਤਾਂਤਕ ਸੰਦਰਭ ਦਲਿਤ ਮਨੁੱਖ ਦੀਆਂ ਸਮੱਸਿਆਵਾਂ ਹਨ। ਇਸ ਕਹਾਣੀ ਵਿਚ ਕਹਾਣੀਕਾਰ ਉਸ ਪਾਤਰ 'ਤੇ ਫੋਕਸ ਕਰਦਾ ਹੈ ਜੋ ਜਾਤੀਗਤ ਹੀਣਭਾਵਨਾ ਦਾ ਸ਼ਿਕਾਰ ਹੋਕੇ ਆਪਣੀ ਵਾਸਤਵਿਕ ਹੋਂਦ ਨੂੰ ਮਿਟਾਉਣਾ ਜਾਂ ਛੁਪਾਉਣਾ ਚਾਹੁੰਦਾ ਹੈ। ਉਹਦੇ ਮਾਨਸਿਕ ਦਵੰਦਾਂ/ਗੰਢਾਂ ਨੂੰ ਸਾਕਾਰ ਕਰਦੇ ਬਿਰਤਾਂਤਕ

ਵੇਰਵੇ ਇਸ ਤਰ੍ਹਾਂ ਗੁੰਦੇ ਗਏ ਹਨ ਕਿ ਇਕ ਦਲਿਤ ਮਨੁੱਖ ਦੀ ਅਸਹਿਜ ਮਾਨਸਿਕ ਅਵਸਥਾ ਉਘੜ ਕੇ ਸਾਹਮਣੇ ਆ ਜਾਂਦੀ ਹੈ। ਪਾਤਰ ਆਪਣੀ ਨਿਗੂਣੀ ਹੋਂਦ ਦੇ ਸੰਕਲਪ ਨੂੰ ਪੀੜ੍ਹੀ-ਦਰ-ਪੀੜ੍ਹੀ ਮਿਲਣ ਵਾਲੀ ਗੱਦੀ ਦੱਸਦਾ ਹੈ। ਉਹਦੀ ਮਨੋਸਥਿਤੀ ਵਿਚ ਕਾਰਜਸ਼ੀਲ ਵਿਚਾਰਾਂ ਅਤੇ ਸਿਮਰਤੀਆਂ ਦੁਆਰਾ ਜਾਤੀਗਤ ਉਤਪੀੜਨ ਦੇ ਪ੍ਰਭਾਵਸ਼ਾਲੀ ਗਲਪੀ ਬਿੰਬ ਖਿੱਚੇ ਗਏ ਹਨ। ਇਹ ਕਹਾਣੀ ਜਾਤੀਗਤ ਉਤਪੀੜਨ ਦਾ ਸ਼ਿਕਾਰ ਹੋ ਰਹੀ ਲੋਕਾਈ ਦੇ ਮਾਨਸਿਕ ਕਲੇਸ਼ਾਂ ਵਿਚ ਘਿਰਨ, ਜੂਝਣ ਅਤੇ ਇਸ ਵਿਚੋਂ ਨਿਕਲਣ ਦੇ ਸੰਘਰਸ਼ ਨੂੰ ਇਕੋ ਇਕ ਰਾਹ ਦਰਸਾਉਣ ਦਾ ਕਲਾਤਮਕ ਬਿਰਤਾਂਤਕ ਸੂਤਰ ਸਿਰਜਦੀ ਹੈ। ਕਹਾਣੀ ਦਾ ਕੇਂਦਰੀ ਪਾਤਰ ਸਵੈ-ਸੰਵਾਦ ਰਾਹੀਂ ਜਾਤੀਗਤ ਭੇਦ ਭਾਵ ਦੇ ਇਤਿਹਾਸ ਮਿਥਿਹਾਸ ਨੂੰ ਨੂੰ ਜਾਚਣ-ਵਾਚਣ ਦਾ ਯਤਨ ਕਰਦਾ ਹੈ। ਇਸ ਉਪਰੰਤ ਉਸਨੂੰ ਆਪਣੀ ਹੋਂਦ ਦਾ ਆਭਾਸ ਸਿਰਫ ਮੋਚੀ ਦੇ ਪੁੱਤ ਵਜੋਂ ਹੁੰਦਾ ਹੈ ਅਤੇ ਇਸੇ ਜੀਵਨ-ਸੱਚ ਨੂੰ ਉਹ ਆਪਣੇ ਜੀਵਨ ਦਾ ਇਕੋ-ਇਕ ਤੇ ਅੰਤਮ ਯਥਾਰਥ ਮੰਨ ਬੈਠਦਾ ਹੈ। ਉਹ ਇਸ ਹੀਣ-ਭਾਵਨਾ ਦੇ ਡੂੰਘੇ ਤਲਾਅ ਵਿਚ ਡੁੱਬਦਾ, ਤੈਰਦਾ ਅਤੇ ਜੀਉਣ ਲਈ ਸੰਘਰਸ਼ ਕਰਦਾ ਪ੍ਰਤੀਤ ਹੁੰਦਾ ਹੈ। ਕਹਾਣੀ ਦੇ ਅੰਤ 'ਤੇ ਉਹ ਇਕ ਬੂਟ ਪਾਲਿਸ਼ ਕਰਨ ਵਾਲੇ ਮੋਚੀ ਦੇ ਪੁੱਤ ਨੂੰ ਆਪਣੇ ਹੱਕਾਂ ਲਈ ਸਵਰਨ ਜਾਤੀ ਦੇ ਪਾਤਰ ਨੂੰ ਲਲਕਾਰਦੇ ਵੇਖਦਾ ਹੈ। ਕਹਾਣੀ ਦਾ ਅੰਤ ਕਿਸੇ ਸ਼ਕਤੀਸ਼ਾਲੀ ਸੰਘਰਸ਼ਸ਼ੀਲ ਲਹਿਰ ਦੇ ਉਤਪੰਨ ਹੋਣ ਦੀ ਕਨਸੋਅ ਦਿੰਦਾ ਹੈ, ਜੋ ਇਹਨਾਂ ਸ਼ੋਸ਼ਿਤ ਲੋਕਾਂ ਦੇ ਹਿਤਾਂ ਲਈ ਲੜੇ ਅਤੇ ਜਿੱਤੇ।

'ਇਸੇ ਕਹਾਣੀ ਦੇ ਸੰਵਾਦਕ ਪ੍ਰਸ਼ਨ ਹਨ: ਕਿੱਥੋਂ ਆਏ ਹੋ? ਕੌਣ ਹੋ? ਕਿਹੜੀ ਜਾਤ ਹੈ? ਕਿੰਨੀ ਤਨਖਾਹ ਤੇ ਕਿੰਨਾ ਪੜ੍ਹੇ ਹੋ? ਵਗ਼ੈਰਾ-ਵਗ਼ੈਰਾ ...' ਬਾਕੀ ਕਹਾਣੀਆਂ ਦੇ ਪਾਤਰ ਵੀ ਇਹਨਾਂ ਪ੍ਰਸ਼ਨਾਂ ਨਾਲ ਜਦੋ-ਜਹਿਦ ਕਰਦੇ ਪ੍ਰਤੀਤ ਹੁੰਦੇ ਹਨ। 'ਪਾਗ਼ਲਪਨ', 'ਲਾਗੀ', 'ਕੋਟੇ ਵਾਲੇ', 'ਪਾਗ਼ਲਖਾਨਾ', 'ਸਾਈਕੈਟਰੀ ਵਾਰਡ', 'ਕਤੀੜ', ਨਾਮੀ ਕਹਾਣੀਆਂ ਸੰਬੰਧਤ ਪਰਿਪੇਖ ਨੂੰ ਉਸਾਰਨ ਵਾਲੀਆਂ ਵਰਣਨਯੋਗ ਕਹਾਣੀਆਂ ਹਨ। ਕਥਾਕਾਰ ਨੇ ਇਹਨਾਂ ਕਹਾਣੀਆਂ ਦੇ ਪਾਤਰਾਂ, ਜੋ ਉਪਰੋਕਤ ਪ੍ਰਸ਼ਨਾਂ ਦੀਆਂ ਜੰਜ਼ੀਰਾਂ ਵਿਚ ਜਕੜੇ ਹੋਏ ਹਨ, ਦੀ ਅਸੰਤੁਲਤ ਜਟਿਲ ਮਾਨਸਿਕਤਾ ਨੂੰ ਰੂਪਮਾਨ ਕਰਨ ਦਾ ਸਫ਼ਲ ਉਪਰਾਲਾ ਕੀਤਾ ਹੈ।

'ਲਾਗੀ' ਕਹਾਣੀ ਇਕ ਪੜ੍ਹੇ-ਲਿਖੇ ਮੱਧਵਰਗੀ ਦਲਿਤ ਪਰਿਵਾਰ ਨਾਲ ਸੰਬੰਧਤ ਪਾਤਰ 'ਤੇ ਫੋਕਸ ਕਰਦੀ ਹੈ ਜਿਸ ਦੀ ਪਛਾਣ ਦੇ ਨਿਮਨ ਹੋਣ ਦਾ ਕਾਰਨ ਸਿਰਫ ਉਸਦੀ ਜਾਤ ਹੈ। ਅਤੇ ਇਸੇ ਕਾਰਨ ਉਹ ਘਟਨਾ-ਸਥਲ 'ਤੇ ਹੀਣਤਾ ਦਾ ਸ਼ਿਕਾਰ ਹੋ ਜਾਂਦਾ ਹੈ। ਇਹ ਪਾਤਰ ਆਰਥਿਕ ਤੌਰ 'ਤੇ ਸਾਧਨ-ਸੰਪੰਨ ਹੋਣ ਦੇ ਬਾਵਜੂਦ ਜਾਤੀ ਵਿਵਸਥਾ ਉੱਤੇ ਆਧਾਰਤ ਸਮਾਜਕ ਵੰਡ ਸਦਕਾ ਨਿਗੂਣਾ ਜਿਹਾ ਹੋ ਜਾਂਦਾ ਹੈ। ਉਸਦੇ ਦੋਸਤ ਬਲਕਾਰ ਸਿੰਘ ਦੀ ਸੱਸ ਪੁੱਛਦੀ ਹੈ ਕਿ ਇਹ ਮੁੰਡਾ ਕਿਨ੍ਹਾਂ ਦਾ ਹੈ? ਪਤਾ ਲੱਗਣ 'ਤੇ ਕਿ ਚਮਾਰਾਂ ਦਾ ਮੁੰਡਾ ਹੈ, ਸੱਸ ਉਸਨੂੰ ਲਾਗੀ ਦਾ ਦਰਜਾ ਦਿੰਦੀ ਹੈ, ਜਵਾਈ ਦੇ ਦੋਸਤ ਦਾ ਨਹੀਂ। ਇੰਝ ਇਹ ਕਹਾਣੀ ਭਾਰਤੀ ਸਮਾਜਕ ਵਿਵਸਥਾ ਵਿਚ ਸੰਸਕਾਰਾਂ ਨੂੰ ਪ੍ਰਣਾਈ ਲੋਕਾਈ ਦੇ ਦਕਿਆਨੂਸੀ ਅਵਚੇਤਨ ਨੂੰ ਰੂਪਾਂਤਰਤ ਕਰ ਜਾਂਦੀ ਹੈ।

'ਸਾਈਕੈਟਰੀ ਵਾਰਡ' ਕਹਾਣੀ ਜਾਤੀਮੂਲਕ ਅਸਾਵੇਂ ਸਮਾਜਕ ਪ੍ਰਬੰਧ ਅਧੀਨ ਪੀੜਤ ਹੋਣ ਕਰਕੇ ਮਾਨਸਿਕ ਸੰਤੁਲਨ ਗਵਾ ਬੈਠੇ ਪਾਤਰ ਨੂੰ ਕੇਂਦਰ ਵਿਚ ਰੱਖਦੀ ਹੈ। ਇਹ ਕਹਾਣੀ ਦਕਿਆਨੂਸੀ ਮਾਪਦੰਡਾਂ ਨੂੰ ਤੋੜਨ ਲਈ ਭਗਤ ਸਿੰਘ ਦੀ ਇਨਕਲਾਬੀ ਵਿਚਾਰਧਾਰਾ ਨੂੰ ਫੋਕਸ ਵਿਚ ਲਿਆਉਂਦੀ ਹੈ। ਇਸ ਵਿਚਾਰਧਾਰਾ ਦੇ ਸੰਦੇਸ਼-ਮੂਲਕ ਪਾਸਾਰ ਕਾਮਰੇਡ ਪਾਤਰਾਂ ਦੇ ਇਨਕਲਾਬੀ ਸੁਰ ਵਿਚ ਰਚੇ ਸੰਵਾਦਾਂ ਵਿਚ ਪ੍ਰਗਟਾਏ ਗਏ ਹਨ। ਭਗਤ ਸਿੰਘ ਨੂੰ ਪ੍ਰੇਰਣਾ ਮੰਨਣ ਵਾਲਾ ਪਾਤਰ ਇਹ ਹੀ ਦ੍ਰਿੜ ਕਰਵਾਉਂਦਾ ਹੈ ਕਿ ਸਿਰਫ ਸੰਘਰਸ਼ ਵਿਚੋਂ ਹੀ ਇਸ ਸਮੱਸਿਆ ਦਾ ਹੱਲ ਲੱਭਿਆ ਜਾ ਸਕਦਾ ਹੈ। ਕਹਾਣੀ ਦੀ ਇਨਕਲਾਬੀ ਸੁਰ ਕਥਾ-ਵਸਤੂ ਦੀ ਸਾਰਥਕਤਾ ਨੂੰ ਬਲ ਬਖਸ਼ਦੀ ਹੈ। ਇਸੇ ਤਰ੍ਹਾਂ 'ਤਫਤੀਸ਼' ਨਾਮੀਂ ਕਹਾਣੀ ਦੇ ਬਿਰਤਾਂਤ ਅਧੀਨ ਸਵਰਨ ਜਾਤੀ ਦੇ ਕਰਮਚਾਰੀਆਂ ਵੱਲੋਂ ਦਫ਼ਤਰ ਵਿਚ ਦਲਿਤ ਵਰਗ ਦੇ ਕਰਮਚਾਰੀਆਂ ਨੂੰ ਨੀਵਾਂ ਦਿਖਾਉਣ ਲਈ 'ਡਾ. ਅੰਬੇਦਕਰ ਦੇ ਬੱਚੇ ਹਾਊਸ' ਦੀ ਅਖੌਤੀ ਸਿਰਜਣਾ ਕੀਤੀ ਜਾਂਦੀ ਹੈ ਤੇ ਦਲਿਤ ਕਰਮਚਾਰੀਆਂ ਨੂੰ ਇਸੇ ਹਾਊਸ ਵਿਚ ਖਾਣਾ ਖਾਣ ਦੀ ਹਦਾਇਤ ਕੀਤੀ ਜਾਂਦੀ ਹੈ। ਪਰੰਤੂ



ਘਟਨਾ-ਸਥਲ 'ਤੇ ਉਸ ਸਮੇਂ ਇਕ ਦਲਿਤ ਦੇ ਬੱਚੇ ਵੱਲੋਂ 80 ਪ੍ਰਤੀਸ਼ਤ ਨੰਬਰ ਲੈ ਕੇ ਪਾਸ ਹੋਣ ਦੀ ਖ਼ਬਰ ਇਸ ਹਾਊਸ ਦੇ ਨਾਮ ਵਿਚਲੇ ਸ਼ਬਦਾਂ ਦੇ ਅਰਥ ਬਦਲ ਦਿੰਦੀ ਹੈ।

'ਮਿੱਟੀ ਦਾ ਬੋਝ' ਇਸ ਸੰਗ੍ਰਹਿ ਦੀ ਇਕ ਹੋਰ ਅਹਿਮ ਕਹਾਣੀ ਹੈ। ਇਹ ਕਹਾਣੀ ਦਲਿਤ ਹੋਂਦ ਦੀ ਸਮੱਸਿਆ ਦੇ ਵਿਭਿੰਨ ਪਾਸਾਰਾਂ ਨੂੰ ਸਵੈ-ਸੰਵਾਦ ਦੀ ਬਿਰਤਾਂਤਕ ਤਕਨੀਕ ਦੁਆਰਾ ਪ੍ਰਸਤੁਤ ਕਰਦੀ ਹੈ। ਇਸ ਕਹਾਣੀ ਦੀ ਮੁੱਖ ਪਾਤਰ ਸਵੈ-ਸੰਵਾਦੀ ਬਿਰਤਾਂਤ ਅਧੀਨ ਆਰਥਿਕ ਪੱਖੋਂ ਕਮਜ਼ੋਰ ਦਲਿਤ ਪਰਿਵਾਰ ਦੀ ਧੀ ਤੋਂ ਉਸੇ ਵਰਗ ਦੇ ਪਰਿਵਾਰ ਦੀ ਨੂੰਹ ਬਣਨ ਦੇ ਦੁੱਖ ਨੂੰ ਪ੍ਰਗਟਾਉਣ ਦਾ ਉਪਰਾਲਾ ਕਰਦੀ ਹੈ। ਇਸ ਪਾਤਰ ਦੀ ਨਿੱਜੀ ਪੀੜਾ ਨੂੰ ਬਿਆਨ ਕਰਨ ਲਈ ਕਹਾਣੀਕਾਰ ਰਾਜਨੀਤਕ, ਧਾਰਮਿਕ, ਸਮਾਜਕ ਕੂਟਨੀਤੀਆਂ ਦੇ ਵਿਅੰਗਮਈ ਗਲਪੀ ਬਿੰਬ ਖਿੱਚਦਾ ਹੈ। 'ਮਾਨਸ ਕੀ ਜਾਤ' ਕਹਾਣੀ ਵਿਚ ਵੀ ਧਾਰਮਿਕ ਸਥਾਨਾਂ 'ਤੇ ਹੁੰਦੇ ਜਾਤੀ ਆਧਾਰਤ ਸ਼ੋਸ਼ਣ ਨੂੰ ਰੂਪਾਂਤਰਤ ਕੀਤਾ ਗਿਆ ਹੈ।

ਇਸ ਕਹਾਣੀ ਸੰਗ੍ਰਹਿ ਦੀਆਂ ਬਹੁਤੀਆਂ ਕਹਾਣੀਆਂ ਉਤਮਪੁਰਖੀ ਬਿਰਤਾਂਤ ਸ਼ੈਲੀ ਅਧੀਨ ਲਿਖੀਆਂ ਗਈਆਂ ਹਨ ਅਤੇ ਇਹ ਸਵੈ-ਸੰਵਾਦੀ ਉੱਤਮਪੁਰਖੀ ਜੁਗਤ ਇਹਨਾਂ ਕਹਾਣੀਆਂ ਦੀ ਵਿਧਾਗਤ ਵੱਖਰਤਾ ਅਤੇ ਕਲਾਤਮਕਤਾ ਦੇ ਸਫ਼ਲ ਪ੍ਰਯੋਗ ਨੂੰ ਦਰਸਾਉਂਦੀ ਹੈ। ਹੀਣਤਾ ਦੇ ਅਹਿਸਾਸ ਵਜੋਂ ਪੈਦਾ ਹੋਏ ਪਾਤਰ ਦੇ ਮਾਨਸਿਕ ਦਵੰਦ ਤੇ ਕਲੇਸ਼ਾਂ ਨੂੰ ਦਰਸਾਉਣ ਹਿਤ ਹੀ ਕਹਾਣੀਕਾਰ ਨੇ ਮੈਂ-ਮੂਲਕ ਸੰਵਾਦ ਦੀ ਬਿਰਤਾਂਤਕ ਜੁਗਤ ਵਰਤੀ ਹੈ। ਕਹਾਣੀਕਾਰ ਕਈ ਵਾਰ ਸਿਰਫ ਪਾਤਰ ਦੀ ਸਮੱਸਿਆ ਨੂੰ ਦਰਸਾਉਣ ਵੱਲ ਹੀ ਰੁਚਿਤ ਰਹਿੰਦਾ ਹੈ। ਸਮੱਸਿਆਵਾਂ ਦੇ ਘਟਨਾਵੀ ਪਰਿਪੇਖ ਨੂੰ ਉਸਾਰਦਾ ਪ੍ਰਤੀਤ ਨਹੀਂ ਹੁੰਦਾ। 'ਤਫਤੀਸ਼', 'ਪਾਗ਼ਲਪਨ' ਨਾਮੀਂ ਕਹਾਣੀਆਂ ਦੇ ਬਿਰਤਾਂਤਕ ਸੰਗਠਨ ਨੂੰ ਇਸ ਪੱਖ ਤੋਂ ਵੇਖਿਆ ਜਾ ਸਕਦਾ ਹੈ। ਮੋਹਨ ਲਾਲ ਫਿਲੌਰੀਆ ਲੰਬੀ ਕਹਾਣੀ ਦੀ ਵਿਧਾ ਦਾ ਕਹਾਣੀਕਾਰ ਹੈ। ਮਨੋਲਾਗ ਕਥਾ ਜੁਗਤ ਅਧੀਨ ਉਹ ਸਿਮਰਤੀ ਅੰਸ਼ਾਂ ਵਜੋਂ ਦੂਜੇ ਪਾਤਰਾਂ ਦੇ ਸੰਵਾਦ ਪੁੱਠਿਆਂ ਕਾਮਿਆਂ ("...") ਰਾਹੀਂ ਦਿੰਦਾ ਹੈ। ਇਸ ਤਰ੍ਹਾਂ ਇਹ ਕਹਾਣੀ-ਸੰਗ੍ਰਹਿ ਮੈਂ-ਮੂਲਕ ਸੰਵਾਦੀ ਜੁਗਤ ਰਾਹੀਂ ਕਥਾ-ਰਚਨਾ ਦੀ ਪ੍ਰਭਾਵਸ਼ਾਲੀ ਪ੍ਰਸਤੁਤੀ ਹੈ। ਵੈਸੇ ਤਾਂ ਮੋਹਨ ਲਾਲ ਫਿਲੌਰੀਆ ਦੀ ਕਥਾ-ਰਚਨਾ ਸਹਿਜਭਾਵੀ-ਸਰਲ ਕਥਾਕਾਰੀ ਰਾਹੀਂ ਸਮੱਸਿਆ ਦੇ ਨਿਆਰ ਪਾਸਾਰ ਸਿਰਜਣ ਵੱਲ ਰੁਚਿਤ ਹੈ। ਐਪਰ 'ਕਤੀੜ' ਕਹਾਣੀ ਅਨਯ ਪੁਰਖ ਬਿਰਤਾਂਤਕ ਵਾਚ ਅਧੀਨ ਦਬਲੇ ਕੁਚਲੇ ਮਨੁੱਖ ਦੀ ਸੀਮਿਤ ਸਮਰੱਥਾ ਅਤੇ ਸਾਧਨ-ਸੰਪੰਨ ਮਨੁੱਖ ਦੀ ਸੱਤਾਧਾਰੀ ਹੋਂਦ ਵਿਚਲੇ ਦਿਸਦੇ ਤੇ ਲੁਕਵੇਂ ਅਸੰਤੁਲਨ ਨੂੰ ਵਿਅੰਗਮਈ ਅੰਤ ਸਹਿਤ-ਸਹਿਜ ਨਾਲ ਹੀ ਦਰਸਾ ਜਾਂਦੀ ਹੈ।

ਦਲਿਤ ਸਾਹਿਤ ਰੂਪ ਤੋਂ ਵੱਧ ਵਸਤੂ ਨੂੰ ਪ੍ਰਮੁੱਖਤਾ ਦਿੰਦਾ ਹੈ। ਪਰੰਤੂ ਵਸਤੂ ਅਤੇ ਰੂਪ ਦਾ ਸੁਮੇਲ ਹੀ ਪੁਖਤਾ ਅਤੇ ਉਤਮ ਰਚਨਾ ਨੂੰ ਜਨਮ ਦੇ ਸਕਦਾ ਹੈ। ਮੋਹਨ ਲਾਲ ਫਿਲੌਰੀਆ ਦੀਆਂ ਕਹਾਣੀਆਂ ਦਲਿਤ ਚੇਤਨਾ ਦੇ ਵਿਭਿੰਨ ਸਾਰਾਂ ਤੇ ਸਰੋਕਾਰਾਂ ਨੂੰ ਪ੍ਰਗਟਾਉਂਦੀਆਂ ਹੋਈਆਂ ਪ੍ਰੌਢ ਕਲਾ-ਕੌਸ਼ਲ ਦੇ ਪ੍ਰਮਾਣ ਦਿੰਦੀਆਂ ਹਨ। ਇਹ ਕਹਾਣੀਆਂ ਦਲਿਤ ਪ੍ਰਸੰਗਾਂ ਨੂੰ ਉਜਾਗਰ ਕਰਨ ਦੇ ਨਾਲ-ਨਾਲ, ਦਲਿਤ ਹਿਤੈਸ਼ੀ ਸੰਵੇਦਨਾ ਨੂੰ ਉਭਾਰਨ ਦੇ ਕਲਾਤਮਕ ਨਾਅਰਿਆਂ ਦੀਆਂ ਵੀ ਧਾਰਨੀ ਹਨ। ਆਸ ਹੈ ਕਿ ਮਾਨਵਤਾਵਾਦੀ ਚੇਤਨਾ ਤੋਂ ਪ੍ਰੇਰਤ ਲੇਖਕ ਮੋਹਨ ਲਾਲ ਫਿਲੌਰੀਆ ਦੀ ਇਹ ਪੁਸਤਕ ਮਾਨਵੀ ਸੰਵੇਦਨਾ ਨੂੰ ਟੁੰਬਣ ਵਿਚ ਵੀ ਸਫ਼ਲ ਹੋਵੇਗੀ। □□

-ਰਾਜਵੰਤ ਕੌਰ

*ਪ੍ਰਾਪਤ ਪੁਸਤਕਾਂ*

**ਸਿਫਤਿ ਸਲਾਹ** (ਕਾਵਿ ਸੰਗ੍ਰਹਿ) ਕਰਤਾਰ ਸਿੰਘ ਦੁੱਗਲ
ਪੰਨੇ 343 ਵੱਡਾ ਸਾਈਜ਼,ਮੁੱਲ 500 ਰੁਪਏ,ਨਵਯੁਗ ਪਬਲਿਸ਼ਰਜ਼,ਹੌਜ਼ ਖਾਸ, ਨਵੀਂ ਦਿੱਲੀ

**ਪਾਰਦਰਸ਼ੀ** (ਕਾਵਿ ਸੰਗ੍ਰਹਿ) ਗੁਰਭਜਨ ਗਿੱਲ
ਪੰਨੇ 120,ਮੁੱਲ 120 ਰੁਪਏ $7,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਕਲਾਮ ਬਾਬੂ ਰਜਬ ਅਲੀ** (ਕਾਵਿ ਸੰਗ੍ਰਹਿ) ਚੋਣ ਤੇ ਸੰਪਾਦਨ: ਬੁੱਧ ਸਿੰਘ ਨੀਲੋਂ
ਪੰਨੇ 192,ਮੁੱਲ 150 ਰੁਪਏ $15,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਰਾਤ ਪਸ਼ਮੀਨੇ ਕੀ** (ਕਾਵਿ ਸੰਗ੍ਰਹਿ) ਗੁਲਜ਼ਾਰ
ਪੰਨੇ 206,ਮੁੱਲ 200 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਆਪਣੇ ਆਪਣੇ ਜੰਗਲ** (ਕਾਵਿ ਸੰਗ੍ਰਹਿ) ਜਸਵੀਰ
ਪੰਨੇ 157,ਮੁੱਲ 160 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਹਯਾਤੀ** (ਕਾਵਿ ਸੰਗ੍ਰਹਿ) ਮਨਜੀਤਪਾਲ ਕੌਰ
ਪੰਨੇ 112,ਮੁੱਲ 125 ਰੁਪਏ,ਰਵੀ ਸਾਹਿਤ ਪ੍ਰਕਾਸ਼ਨ,ਗੁ.ਨ.ਦੇ.ਯੂ.ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ
**ਆਪਣੇ ਅੰਦਰ** (ਕਾਵਿ ਸੰਗ੍ਰਹਿ) ਡਾ.ਰਵਿੰਦਰ ਸਿੰਘ
ਪੰਨੇ 96,ਮੁੱਲ 120 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਕੰਕਰ ਤੇ ਗੁਲਦਾਨ** (ਕਾਵਿ ਸੰਗ੍ਰਹਿ) ਮਨਜੀਤ ਮੀਤ
ਪੰਨੇ 119,ਮੁੱਲ 150 ਰੁਪਏ, ਨੈਸ਼ਨਲ ਬੁਕ ਸ਼ਾਪ,ਪਲੀਅਰ ਗਾਰਡਨ ਮਾਰਕੀਟ,ਚਾਂਦਨੀ ਚੌਕ,ਦਿੱਲੀ
**ਬਨਵਾਸ ਤੋਂ ਬਾਅਦ** (ਕਾਵਿ ਸੰਗ੍ਰਹਿ) ਮੋਹਨ ਗਿੱਲ
ਪੰਨੇ 112,ਮੁੱਲ 120 ਰੁਪਏ $7,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**Restless Soul** (A collection of Poetry) Ravinder Ravi
Pp 176, Prie Rs.200, National Book Shop, Chandni Chowk,Delhi
**ਚੁੱਪ ਦੇ ਬੋਲ** (ਕਾਵਿ ਸੰਗ੍ਰਹਿ) ਸ਼ਾਹਗੀਰ ਸਿੰਘ ਗਿੱਲ
ਪੰਨੇ 112,ਮੁੱਲ 150 ਰੁਪਏ,ਨੈਸ਼ਨਲ ਬੁਕ ਸ਼ਾਪ,ਪਲੀਅਰ ਗਾਰਡਨ ਮਾਰਕੀਟ,ਚਾਂਦਨੀ ਚੌਕ,ਦਿੱਲੀ
**ਨੌਂ ਮਣ ਰੇਤ** (ਕਾਵਿ ਸੰਗ੍ਰਹਿ) ਸੰਤ ਸੰਧੂ
ਪੰਨੇ 128,ਮੁੱਲ 100 ਰੁਪਏ,ਪੇਪਰਬੈਕ 64 ਰੁਪਏ,ਪੰਚ ਨਦ ਪ੍ਰਕਾਸ਼ਨ,ਲਾਂਬੜਾ, ਜਲੰਧਰ
**ਸੱਚਮੁੱਚ** (ਕਾਵਿ ਸੰਗ੍ਰਹਿ) ਬਲਦੇਵ ਚੀਮਾ
ਪੰਨੇ 136,ਮੁੱਲ 150 ਰੁਪਏ $7,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਪਾਹੁਲ** (ਕਾਵਿ ਸੰਗ੍ਰਹਿ) ਜਰਨੈਲ ਸਿੰਘ ਨਿਰਮਲ
ਪੰਨੇ 96,ਮੁੱਲ 120 ਰੁਪਏ,ਰਵੀ ਸਾਹਿਤ ਪ੍ਰਕਾਸ਼ਨ,ਗੁ.ਨ.ਦੇ.ਯੂ.ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ
**"ਹੂੰ"** (ਕਾਵਿ ਸੰਗ੍ਰਹਿ) ਕੰਵਲ ਢਿੱਲੋਂ
ਪੰਨੇ 71,ਮੁੱਲ 100 ਰੁਪਏ,5+ਆਬ ਪ੍ਰਕਾਸ਼ਨ,ਜਲੰਧਰ
**ਮੇਰੇ ਗੀਤ ਕੁਸੈਲੇ ਹੋਏ** (ਕਾਵਿ ਸੰਗ੍ਰਹਿ) ਬਲਬੀਰ ਸਿਕੰਦ
ਪੰਨੇ 176,ਮੁੱਲ 200 ਰੁਪਏ,ਰਵੀ ਸਾਹਿਤ ਪ੍ਰਕਾਸ਼ਨ,ਗੁ.ਨ.ਦੇ.ਯੂ.ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ
**ਰਿਸ਼ਤਿਆਂ ਦੇ ਕੁਰੂਕਸ਼ੇਤਰ** (ਕਾਵਿ ਸੰਗ੍ਰਹਿ) ਸੁਰਿੰਦਰਪਾਲ ਕੌਰ ਬਰਾੜ
ਪੰਨੇ 80,ਮੁੱਲ 100 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਕਵਿਤਾ...ਮੈਨੂੰ ਮੁਆਫ ਕਰੀਂ** (ਕਾਵਿ ਸੰਗ੍ਰਹਿ) ਬਲਜਿੰਦਰ ਸੰਘਾ
ਪੰਨੇ 100,ਮੁੱਲ 100 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਯਾਦਾਂ ਦੀ ਛਾਵੇਂ** (ਕਾਵਿ ਸੰਗ੍ਰਹਿ) ਸਰਬਜੀਤ ਕਰੀਮਪੁਰੀ
ਪੰਨੇ 88,ਮੁੱਲ 40 ਰੁਪਏ,ਅਮਿਤ ਪਾਕਿਟ ਬੁਕਸ, ਚੌਕ ਅੱਡਾ ਟਾਂਡਾ,ਜਲੰਧਰ ਸ਼ਹਿਰ
**ਯਾਰ ਮੇਰਾ ਰੱਬ ਵਰਗਾ** (ਕਾਵਿ ਸੰਗ੍ਰਹਿ) ਡਾ.ਅਵਤਾਰ (ਲੰਡਨ)
ਪੰਨੇ 88,ਮੁੱਲ 100 ਰੁਪਏ $5,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਸੱਭਿਅਤਾ ਦੇ ਰਾਖੇ** (ਧਾਰਮਿਕ ਤੇ ਸਮਾਜਕ ਕਵਿਤਾਵਾਂ) ਮਨਜੀਤ ਸਿੰਘ 'ਕਮਲਾ'
ਪੰਨੇ 184,ਮੁੱਲ 150 ਰੁਪਏ,ਸੁੰਦਰ ਬੁੱਕ ਡਿਪ,ਮਾਈ ਹੀਰਾਂ ਗੇਟ,ਜਲੰਧਰ
**ਸ਼ਾਵਾ ਨੀ ਬੰਬੀਹਾ ਬੋਲੇ** (ਲੋਕ ਗੀਤ-ਪੰਜਾਬਣਾਂ ਦੇ ਗੌਣ) ਸੁਖਦੇਵ ਮਾਦਪੁਰੀ
ਪੰਨੇ 270,ਮੁੱਲ 225 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਝਾਂਜਰ ਦਾ ਛਣਕਾਟਾ** (ਗੀਤ ਸੰਗ੍ਰਹਿ) ਗਿੱਲ ਸੁਰਜੀਤ
ਪੰਨੇ 88,ਮੁੱਲ 120 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਅੱਖੀਆਂ ਨੂੰ ਰੋਣਾ ਪੈ ਗਿਆ** (ਗੀਤ ਸੰਗ੍ਰਹਿ) ਦੀਪ ਮੰਗਲੀ
ਪੰਨੇ 128,ਮੁੱਲ 150 ਰੁਪਏ $8,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਜਦੋਂ ਬਾਪੂ ਬਾਪੂ ਕਹਿੰਦੇ ਸਾਂ** (ਗੀਤ ਸੰਗ੍ਰਹਿ) ਮਨਜੀਤ ਸਿੰਘ 'ਕਮਲਾ'
ਪੰਨੇ 104,ਮੁੱਲ 84 ਰੁਪਏ,ਸੁੰਦਰ ਬੁੱਕ ਡਿਪ,ਮਾਈ ਹੀਰਾਂ ਗੇਟ,ਜਲੰਧਰ
**ਰੰਗ ਸਵੇਰਾਂ ਸ਼ਾਮਾਂ ਦੇ** (ਗ਼ਜ਼ਲ ਸੰਗ੍ਰਹਿ) ਅਜਾਇਬ ਚਿਤ੍ਰਕਾਰ
ਪੰਨੇ 96,ਮੁੱਲ 120 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਅੱਖਰਾਂ ਦੇ ਦੀਵੇ** (ਗ਼ਜ਼ਲ ਸੰਗ੍ਰਹਿ) ਮਹਿੰਦਰਦੀਪ ਗਰੇਵਾਲ
ਪੰਨੇ 112,ਮੁੱਲ 130 ਰੁਪਏ $7,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਦਿਸਹੱਦੇ ਤੋਂ ਪਾਰ** (ਗ਼ਜ਼ਲ ਸੰਗ੍ਰਹਿ) ਪਾਲ ਢਿੱਲੋਂ
ਪੰਨੇ 101,ਮੁੱਲ 120 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ



**ਦਰਦ ਖੁਰਦੀ ਰੇਤ ਦਾ** (ਗ਼ਜ਼ਲ ਸੰਗ੍ਰਹਿ) ਗੁਰਮੀਤ ਖੋਖਰ
ਪੰਨੇ 83,ਮੁੱਲ 100 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਕਿਰਨਾਂ** (ਗ਼ਜ਼ਲ ਸੰਗ੍ਰਹਿ) ਮਨਜੀਤ ਸਿੰਘ 'ਕਮਲਾ'
ਪੰਨੇ 110,ਮੁੱਲ 90 ਰੁਪਏ,ਸੁੰਦਰ ਬੁੱਕ ਡਿਪ,ਮਾਈ ਹੀਰਾਂ ਗੇਟ,ਜਲੰਧਰ
**ਅਰਜ਼ ਕੀਤੈ** (ਗ਼ਜ਼ਲ ਸੰਗ੍ਰਹਿ) ਜਸਪਾਲ ਸਿੰਘ ਹੰਜਰਾਅ
ਪੰਨੇ 86,ਮੁੱਲ 80 ਰੁਪਏ,ਸੁੰਦਰ ਬੁੱਕ ਡਿਪ,ਮਾਈ ਹੀਰਾਂ ਗੇਟ,ਜਲੰਧਰ
**ਸਾਵੇ ਅਕਸ** (ਗ਼ਜ਼ਲ ਸੰਗ੍ਰਹਿ) ਰਾਜਿੰਦਰਜੀਤ
ਪੰਨੇ 80,ਮੁੱਲ 90 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਖਤ ਦਹਿਲੀਜ਼ 'ਤੇ** (ਗ਼ਜ਼ਲ ਸੰਗ੍ਰਹਿ) ਡਾ. ਅਵਤਾਰ (ਲੰਡਨ)
ਪੰਨੇ 87,ਮੁੱਲ 100 ਰੁਪਏ $5,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਫੱਕਰਨਾਮਾ** (ਦੋਹੜੇ) ਮਾਸਟਰ ਫਰਤੂਲ ਚੰਦ ਫੱਕਰ
ਪੰਨੇ 160,ਮੁੱਲ 195 ਰੁਪਏ,ਲੋਕ ਗੀਤ ਪ੍ਰਕਾਸ਼ਨ,ਸੈਕਟਰ 34 ਏ,ਚੰਡੀਗੜ੍ਹ
**ਮਲੂਕਾ** (ਨਾਵਲ) ਸਾਧੂ ਸਿੰਘ ਧਾਮੀ
ਪੰਨੇ 332,ਮੁੱਲ 300 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਪਰਾਇਆ ਧਨ** (ਨਾਵਲ) ਸਾਧੂ ਸਿੰਘ ਧਾਮੀ, ਅਨੁਵਾਦਕ:ਸਾਧੂ ਸਿੰਘ
ਪੰਨੇ 96,ਮੁੱਲ 100 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਚਿੱਟੀ ਮੌਤ** (ਨਾਵਲ) ਨਦੀਮ ਪਰਮਾਰ
ਪੰਨੇ 160,ਮੁੱਲ 150 ਰੁਪਏ $10,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਦੁਨੀਆ ਕੈਸੀ ਹੋਈ** (ਨਾਵਲ) ਜਰਨੈਲ ਸਿੰਘ ਸੇਖਾ
ਪੰਨੇ 160,ਮੁੱਲ 150 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਕਿਹੜੀ ਰੁੱਤੇ ਆਏ** (ਨਾਵਲ) ਨਛੱਤਰ ਸਿੰਘ ਗਿੱਲ
ਪੰਨੇ 271,ਮੁੱਲ 250 ਰੁਪਏ $15,ਸੁਮਿਤ ਪ੍ਰਕਾਸ਼ਨ,,ਲੁਧਿਆਣਾ
**ਧੀਆਂ ਧਿਆਣੀਆਂ** (ਨਾਵਲ) ਧਰਮਪਾਲ ਸਾਹਿਲ
ਪੰਨੇ 104,ਮੁੱਲ 120 ਰੁਪਏ,ਉਡਾਨ ਪਬਲੀਕੇਸ਼ਨਜ਼,ਮਾਨਸਾ
**ਇਕ ਕੁੱਤੇ ਦੀ ਆਤਮਕਥਾ** (ਨਾਵਲ) ਵੀਰਇੰਦਰ ਸਿੰਘ ਪਰਹਾਰ
ਪੰਨੇ 96,ਮੁੱਲ 130 ਰੁਪਏ,ਲੋਕ ਗੀਤ ਪ੍ਰਕਾਸ਼ਨ,ਸੈਕਟਰ 34 ਏ,ਚੰਡੀਗੜ੍ਹ
**ਗੁਆਚਿਆ ਮੁੰਡਾ** (ਕਿਸ਼ੋਰ ਨਾਵਲ) ਜਗਦੀਸ਼ ਕੌਸ਼ਲ
ਪੰਨੇ 88,ਮੁੱਲ 100 ਰੁਪਏ,ਆਰਸੀ ਪਬਲਿਸ਼ਰਜ਼,ਚਾਂਦਨੀ ਚੌਕ,ਦਿੱਲੀ
**ਅੰਨ੍ਹੀ ਗਲੀ ਦਾ ਮੋੜ** (ਕਹਾਣੀ ਸੰਗ੍ਰਹਿ) ਗੁਰਦਿਆਲ ਦਲਾਲ
ਪੰਨੇ 176,ਮੁੱਲ 175 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਬੇਗ਼ਮ ਅਤੇ ਗ਼ੁਲਾਮ** (ਕਹਾਣੀ ਸੰਗ੍ਰਹਿ) ਦਵਿੰਦਰ ਸਿੰਘ ਮਲਹਾਂਸ
ਪੰਨੇ 88,ਮੁੱਲ 100 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**...ਤੇ ਚਿੜੀਆਂ ਉੱਡ ਗਈਆਂ** (ਕਹਾਣੀ ਸੰਗ੍ਰਹਿ) ਇੰਦਰਜੀਤ ਕੌਰ ਸਿੱਧੂ
ਪੰਨੇ 77,ਮੁੱਲ 90 ਰੁਪਏ $5,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਅਕਰਖਣ** (ਕਹਾਣੀ ਸੰਗ੍ਰਹਿ) ਕੁਲਦੀਪ ਸਿੰਘ ਬਾਸੀ
ਪੰਨੇ 95,ਮੁੱਲ 120 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਸੋਚੋ !ਅੱਜ ਕਿੰਨੀ ਤਰੀਕ ਹੈ?** (ਕਹਾਣੀ ਸੰਗ੍ਰਹਿ) ਪ੍ਰੀਤਮ ਸਿੰਘ ਚਾਹਲ
ਪੰਨੇ 80,ਮੁੱਲ 90 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਕਾਹਵਾ ਘਰ ਦੀ ਹਸੀਨਾ** (ਵੇਸਵਾਵਾਂ ਦੀ ਜ਼ਿੰਦਗੀ ਨਾਲ ਸੰਬੰਧਤ ਕਹਾਣੀਆਂ) ਸੰਪਾਦਕ:ਜਿੰਦਰ
ਪੰਨੇ 200,ਮੁੱਲ 160 ਰੁਪਏ,ਸੁੰਦਰ ਬੁੱਕ ਡਿਪ,ਮਾਈ ਹੀਰਾਂ ਗੇਟ,ਜਲੰਧਰ
**ਅਵੇਸਲੇ ਯੁੱਧਾਂ ਦੀ ਨਾਇਕਾ** (ਨਾਟਕ) ਅਜਮੇਰ ਸਿੰਘ ਔਲਖ
ਪੰਨੇ 80,ਮੁੱਲ 100 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਮੇਰੇ ਚੋਣਵੇਂ ਇਕਾਂਗੀ** (ਨਾਟਕ) ਅਜਮੇਰ ਸਿੰਘ ਔਲਖ
ਪੰਨੇ 126,ਮੁੱਲ 120 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਧਮਕ ਨਗਾਰੇ ਦੀ** (ਨਾਟਕ) ਗੁਰਸ਼ਰਨ ਸਿੰਘ
ਪੰਨੇ 56,ਮੁੱਲ 50 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਰਾਤ ਚਾਨਣੀ** (ਨਾਟਕ) ਪਾਲੀ ਭੁਪਿੰਦਰ ਸਿੰਘ
ਪੰਨੇ 88,ਮੁੱਲ 100 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ
**ਮੈਂ ਭਗਤ ਸਿੰਘ ਅਤੇ ਮੈਂ ਫਿਰ ਆਵਾਂਗਾ** (ਨਾਟਕ) ਪਾਲੀ ਭੁਪਿੰਦਰ ਸਿੰਘ
ਪੰਨੇ 102,ਮੁੱਲ 120 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਜੇਠੂ ਦਾ ਕੋਠਾ** (ਨਾਟਕ) ਸਤਵਿੰਦਰ ਸਿੰਘ ਬੇਗੋਵਾਲੀਆ
ਪੰਨੇ 112,ਮੁੱਲ 100 ਰੁਪਏ,ਸੁੰਦਰ ਬੁੱਕ ਡਿਪ,ਮਾਈ ਹੀਰਾਂ ਗੇਟ,ਜਲੰਧਰ

**ਪ੍ਰਗਟ ਗੁਰਾਂ ਕੀ ਦੇਹਿ** (ਨਾਟਕ) ਗੁਰਿੰਦਰ ਸਿੰਘ ਮਕਨਾ
ਪੰਨੇ 120,ਮੁੱਲ 125 ਰੁਪਏ,ਰਵੀ ਸਾਹਿਤ ਪ੍ਰਕਾਸ਼ਨ,ਗੁ.ਨ.ਦੇ.ਯੂ.ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ

**ਕਿੱਥੇ ਗਿਆ ਮੇਰਾ ਸ਼ਹਿਰ ਲਾਹੌਰ** (ਯਾਦਾਂ) ਸੋਮ ਆਨੰਦ, ਅਨੁਵਾਦਕ : ਜੁਗਿੰਦਰ ਸ਼ਮਸ਼ੇਰ
ਪੰਨੇ 290,ਮੁੱਲ 300ਰੁਪਏ,ਨਵਯੁਗ ਪਬਲਿਸ਼ਰਜ਼,ਹੌਜ਼ ਖਾਸ, ਨਵੀਂ ਦਿੱਲੀ

**ਮੇਰੀਆਂ ਅਭੁੱਲ ਯਾਦਾਂ** (ਯਾਦਾਂ) ਦੀਨਾ ਨਾਥ ਮਲਹੋਤਰਾ, ਅਨੁਵਾਦਕ:ਐੱਸ ਬਲਵੰਤ
ਪੰਨੇ 334,ਮੁੱਲ 295 ਰੁਪਏ,ਅਜੰਤਾ ਪਬਲੀਕੇਸ਼ਨਜ਼,ਜਵਾਹਰ ਨਗਰ,ਬੰਗਲੋ ਰੋਡ,ਦਿੱਲੀ

**ਚੇਤਿਆਂ ਵਿਚ ਖਿਲਰੀਆਂ ਯਾਦਾਂ** (ਯਾਦਾਂ) ਸਵਰਾਜ ਕੌਰ
ਪੰਨੇ 96,ਮੁੱਲ 100 ਰੁਪਏ $6,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਜੀਵਨ ਕਹਾਣੀ ਦੇ ਪਾਤਰ** (ਰੇਖਾ ਚਿਤਰ) ਹਰਭਜਨ ਸਿੰਘ ਮਾਂਗਟ
ਪੰਨੇ 224,ਮੁੱਲ 250 ਰੁਪਏ, ਨੈਸ਼ਨਲ ਬੁਕ ਸ਼ਾਪ,ਪਲਈਅਰ ਗਾਰਡਨ ਮਾਰਕੀਟ,ਚਾਂਦਨੀ ਚੌਕ,ਦਿੱਲੀ

**ਪ੍ਰੇਮ ਪ੍ਰਕਾਸ਼-ਇਕ ਗੋਰਖਧੰਦਾ** (ਰੇਖਾ ਚਿਤਰ) ਸੰਪਾਦਕ:ਜਿੰਦਰ
ਪੰਨੇ 125,ਮੁੱਲ 120 ਰੁਪਏ,ਸੁੰਦਰ ਬੁੱਕ ਡਿਪ,ਮਾਈ ਹੀਰਾਂ ਗੇਟ,ਜਲੰਧਰ

**ਖੇਡਾਂ ਦੀ ਦੁਨੀਆ** (ਵਾਰਤਕ) ਪ੍ਰਿ. ਸਰਵਣ ਸਿੰਘ
ਪੰਨੇ 232,ਮੁੱਲ 250 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਸਮੇਂ ਦੇ ਪੈਰ ਚਿੰਨ੍ਹ** (ਵਾਰਤਕ) ਸਾਥੀ ਲੁਧਿਆਣਵੀ
ਪੰਨੇ 255,ਮੁੱਲ 250 ਰੁਪਏ 10 ਪੌਂਡ $20,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਸ਼ਬਦ ਪ੍ਰਕਾਸ਼** (ਧਾਰਮਿਕ ਲੇਖ) ਸੁਰਿੰਦਰ ਸਿੰਘ ਸੁੱਨੜ
ਪੰਨੇ 118,ਮੁੱਲ 100 ਰੁਪਏ,ਸੁੰਦਰ ਬੁੱਕ ਡਿਪ,ਮਾਈ ਹੀਰਾਂ ਗੇਟ,ਜਲੰਧਰ

**ਮੈਂ ਸਿੱਖਿਆ ਪੰਜਾਬ ਦੀ** (ਵਿਅੰਗ) ਹਰਜੀਤ ਸਿੰਘ ਬਲਾੜ੍ਹੀ
ਪੰਨੇ 128,ਮੁੱਲ 140 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਸਾਹਿਤ ਸਿਰਜਣਾ ਸਮੀਖਿਆ** (ਡਾ ਸੁਤਿੰਦਰ ਸਿੰਘ ਨੂਰ ਨਾਲ ਮੁਲਾਕਾਤਾਂ) ਸੰਪਾਦਕ:ਤਰਸੇਮ
ਪੰਨੇ 198,ਮੁੱਲ 250 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਪੰਜਾਬੀ ਖੋਜ ਸੰਦਰਭ** (ਹਵਾਲਾ ਪੁਸਤਕ) ਡਾ.ਧਰਮ ਸਿੰਘ
ਪੰਨੇ 198,ਮੁੱਲ 250 ਰੁਪਏ,ਰਵੀ ਸਾਹਿਤ ਪ੍ਰਕਾਸ਼ਨ,ਗੁ.ਨ.ਦੇ.ਯੂ.ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ

**ਪਰਵਾਸੀ ਪੰਜਾਬੀ ਸਾਹਿਤ ਸੰਦਰਭ ਕੋਸ਼-ਨਾਟਕ** (ਹਵਾਲਾ ਪੁਸਤਕ) ਡਾ:ਹਰਚੰਦ ਸਿੰਘ ਬੇਦੀ
ਪੰਨੇ 256,ਮੁੱਲ 325 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਪਰਵਾਸੀ ਪੰਜਾਬੀ ਸਾਹਿਤ ਸੰਦਰਭ ਕੋਸ਼-ਨਾਵਲ** (ਹਵਾਲਾ ਪੁਸਤਕ) ਡਾ:ਹਰਚੰਦ ਸਿੰਘ ਬੇਦੀ
ਪੰਨੇ 416,ਮੁੱਲ 500 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਪੰਜਾਬੀ ਨਾਵਲ ਅਤੇ ਕਿਸਾਨੀ ਜੀਵਨ** (ਆਲੋਚਨਾ) ਗੁਰਦੀਪ ਕੌਰ (ਡਾ.)
ਪੰਨੇ 184,ਮੁੱਲ 200 ਰੁਪਏ,ਰਵੀ ਸਾਹਿਤ ਪ੍ਰਕਾਸ਼ਨ,ਗੁ.ਨ.ਦੇ.ਯੂ.ਸ਼ਾਪਿੰਗ ਕੰਪਲੈਕਸ,ਅੰਮ੍ਰਿਤਸਰ

**ਪਰਵਾਸੀ ਪੰਜਾਬੀ ਗਲਪ ਵਿਚ ਮਨੁੱਖੀ ਰਿਸ਼ਤਿਆਂ ਦਾ ਰੂਪਾਂਤਰਣ** (ਆਲੋਚਨਾ) ਪੁਸ਼ਵਿੰਦਰ ਕੌਰ (ਡਾ.)
ਪੰਨੇ 239,ਮੁੱਲ 300 ਰੁਪਏ $15,ਪ੍ਰਤੀਕ ਪਬਲੀਕੇਸ਼ਨਜ਼,ਰਣਜੀਤ ਨਗਰ,ਪਟਿਆਲਾ

**ਕਹਾਣੀ ਦੀ ਰੂਪ-ਰੇਖਾ** (ਆਲੋਚਨਾ)) ਡਾ.ਜੋਗਿੰਦਰ ਸਿੰਘ ਨਿਰਾਲਾ
ਪੰਨੇ 176,ਮੁੱਲ 200 ਰੁਪਏ,ਜਸਵੰਤ ਪ੍ਰਿੰਟਰਜ਼,ਰਣਧੀਰ ਸਿੰਘ ਨਗਰ,ਲੁਧਿਆਣਾ

**ਪੰਜਾਬੀ ਇਤਿਹਾਸਕ ਨਾਟਕ ਤੇ ਇਤਿਹਾਸਕ ਚੇਤਨਾ** (ਆਲੋਚਨਾ) ਡਾ.ਸਾਹਿਬ ਸਿੰਘ
ਪੰਨੇ 288,ਮੁੱਲ 300 ਰੁਪਏ,ਸੁੰਦਰ ਬੁੱਕ ਡਿਪ,ਮਾਈ ਹੀਰਾਂ ਗੇਟ,ਜਲੰਧਰ

**ਭਾਰਤ ਦੀ ਸੰਗੀਤ ਨਾਟਕੀ ਪਰੰਪਰਾ** (ਆਲੋਚਨਾ) ਕੁਲਦੀਪ ਸਿੰਘ ਦੀਪ
ਪੰਨੇ 220,ਮੁੱਲ 220 ਰੁਪਏ,ਚੇਤਨਾ ਪ੍ਰਕਾਸ਼ਨ,ਪੰਜਾਬੀ ਭਵਨ,ਲੁਧਿਆਣਾ

**ਵਰਿਆਮ ਸਿੰਘ ਸੰਧੂ-ਕਥਾ ਜਗਤ ਤੇ ਜੁਗਤ** (ਆਲੋਚਨਾ) ਗੁਰਬਾਜ ਸਿੰਘ ਬਰਾੜ
ਪੰਨੇ 95,ਮੁੱਲ 120 ਰੁਪਏ,ਉਡਾਨ ਪਬਲੀਕੇਸ਼ਨਜ਼,ਮਾਨਸਾ

**ਸਹਿਮਤੀ** (ਆਲੋਚਨਾ) ਡਾ.ਤੇਜਵੰਤ ਮਾਨ
ਪੰਨੇ 128,ਮੁੱਲ 150 ਰੁਪਏ,ਲਿਟਰੇਚਰ ਹਾਊਸ,ਪੁਤਲੀ ਘਰ,ਅੰਮ੍ਰਿਤਸਰ

**ਰਾਮ ਸਰੂਪ ਅਣਖੀ ਦੇ ਨਾਵਲਾਂ ਦਾ ਸਭਿਆਚਾਰਕ ਅਧਿਐਨ** (ਆਲੋਚਨਾ) ਡਾ.ਜਸਬੀਰ ਸਿੰਘ
ਪੰਨੇ 96,ਮੁੱਲ 120 ਰੁਪਏ,ਸੁੰਦਰ ਬੁੱਕ ਡਿਪ,ਮਾਈ ਹੀਰਾਂ ਗੇਟ,ਜਲੰਧਰ

**ਪੰਜਾਬੀ ਮਿੰਨੀ ਕਹਾਣੀ ਦਾ ਵਰਤਮਾਨ**(ਆਲੋਚਨਾ)ਸੰ:ਦਰਸ਼ਨ ਸਿੰਘ ਬਰੇਟਾ,ਜਗਦੀਸ਼ ਰਾਏ ਕੁਲਰੀਆਂ,ਅਸ਼ਵਨੀ ਕੁਮਾਰ
ਪੰਨੇ 95,ਮੁੱਲ 120 ਰੁਪਏ,ਉਡਾਨ ਪਬਲੀਕੇਸ਼ਨਜ਼,ਮਾਨਸਾ □□




*ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਐੱਸ. ਸੀ. ਐੱਫ. 112, ਫੇਜ਼ 7, ਮੋਹਾਲੀ ਤੋਂ ਛਪਵਾ ਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।*
*ਪ੍ਰਕਾਸ਼ਨ ਮਿਤੀ : 1 ਅਕਤੂਬਰ, 2008*
*ਸੰਪਾਦਕ : **ਰਘਬੀਰ ਸਿੰਘ***

**SIRJANA** Literary Punjabi Quarterly Chandigarh

No. 150 October-December 2008

Registered with the Registrar of Newspapers for India vide R.N. 10215/65

**SIRJANA** Literary Punjabi Quarterly Chandigarh

No. 150 October-December 2008

Registered with the Registrar of Newspapers for India vide R.N. 10215/65

## ਪ੍ਰੌਢ ਅਵਸਥਾ ਨੂੰ ਪਹੁੰਚ ਰਹੇ ਸਮਰੱਥ ਕਹਾਣੀਕਾਰ ਗੁਲਜ਼ਾਰ ਸਿੰਘ ਸੰਧੂ ਦਾ ਸੱਜਰਾ ਕਹਾਣੀ ਸੰਗ੍ਰਹਿ




ਉਮਰ ਦੇ ਚਲੋ ਚਲੀ ਦੇ ਪੜਾਅ ਉੱਤੇ ਕਹਾਣੀਕਾਰ ਗੁਲਜ਼ਾਰ ਸਿੰਘ ਸੰਧੂ ਹੁੱਬ ਕੇ ਦੱਸਦਾ ਹੈ ਕਿ ਚੜ੍ਹਦੀ ਜਵਾਨੀ ਵੇਲੇ ਉਹਦਾ ਵਾਹ ਆਪਣੇ ਤੋਂ ਵਡੇਰੀ ਉਮਰ ਦੇ ਸਾਹਿਤਕਾਰਾਂ ਨਾਲ ਬਹੁਤਾ ਰਿਹਾ ਹੈ। ਹੁਣ ਇੰਨੇ ਹੀ ਚਾਅ ਨਾਲ ਉਹ ਆਪਣੇ ਹਾਣ ਤੋਂ ਛੋਟੀ ਉਮਰ ਦੇ ਸਾਹਿਤਕਾਰਾਂ ਦੀ ਸੰਗਤ ਤੇ ਪੰਗਤ ਮਾਨਣ ਬਾਰੇ ਖੁਲਾਸਾ ਕਰਦਾ ਹੈ... ਪੰਜ ਦਹਾਕਿਆਂ ਦੌਰਾਨ ਕਹਾਣੀ ਦੇ ਨੈਣ-ਨਕਸ਼ ਬਹੁਤ ਬਦਲ ਗਏ ਹਨ। ਪਰ ਗੁਲਜ਼ਾਰ ਸਿੰਘ ਸੰਧੂ ਦੀਆਂ ਇਹਨਾਂ ਕਹਾਣੀਆਂ ਵਿਚ ਬਾਤਾਂ ਵਰਗਾ ਕੋਈ ਰਸ ਘੁਲਿਆ ਹੋਇਆ ਹੈ ਜੋ ਕਹਾਣੀਆਂ ਦੀ ਜਿੰਦ-ਜਾਨ ਬਣਦਾ ਹੈ। ਇਹ ਰੰਗ ਚਲੋ ਚਲੀ ਵਾਲੀ ਉਮਰ ਦੇ ਪੜਾਅ 'ਤੇ ਵੀ ਕਾਇਮ ਹੈ।

ਸੁੰਦਰ ਦਿਖ | ਪੰਨੇ **148** | ਮੁੱਲ : 160 ਰੁਪਏ

**ਪੰਜਾਬੀ ਸਭਿਆਚਾਰ ਕੇਂਦਰ, ਦਰਿਆ ਗੰਜ, ਦਿੱਲੀ**